1967




ਕਲਿਜੁਗ ਮੇਂ ਸਤਿਜੁਗ ਵਰਤਾਊਂ
ਤਬੀ ਬਾਰ੍ਹਵਾਂ ਬਪ ਕਹਾਊਂ

## ਸ੍ਰੀ ਕਲਗੀਧਰ ਜੀ ਦੇ ਫੁਰਮਾਨ

ਯਹੀ ਕਾਜ ਧਰਾ ਹਮ ਜਨਮੰ ।
ਸਮਝ ਲੇਹੁ ਸਾਧੂ ਸਭ ਮਨਮੰ ।
ਧਰਮ ਚਲਾਵਨ ਸੰਤ ਉਬਾਰਨ ।
ਦੁਸਟ ਸਭਨ ਕੋ ਮੂਲ ਉਪਾਰਨ ।

[ਬਚਿਤ੍ਰ ਨਾਟਕ]

ਸ੍ਰੀ ਜੀਵਨ ਨਗਰ

੨੬ ਜਨਵਰੀ ੧੯੬੭

# ਦਸਮੇਸ਼-ਅੰਕ ਮਾਘ - ੨੦੨੩.

ਜੋ ਕਛ ਇਛ ਕਰੋ ਧਨ ਕੀ ਤੋ ਚਲਯੋ ਧਨ ਦੇਸਨ ਦੇਸ ਤੇ ਆਵੈ ।
ਅਉ ਸਭ ਰਿਧਨ ਸਿਧਨ ਪੈ ਹਮਰੋ ਨਹੀ ਨੈਕ ਹੀਆ ਲਲਚਾਵੈ ।
ਔਰ ਸੁਨੋ ਕਛੁ ਜੋਗ ਬਿਖੈ ਕਹਿ ਕਉਨ ਇਤੋ ਤਪਕੈ ਤਨੁ ਤਾਵੈ ।
ਜੂਝ ਮਰੋਂ ਰਨ ਮੈ ਤਜ ਭੈ ਤੁਮ ਤੇ ਪ੍ਰਭ ਸਯਾਮ ਇਹੈ ਬਰ ਪਾਵੈ ।

ਗੁਰੂ ਗੋਬਿੰਦ ਸਿੰਘ ਜੀ (ਕ੍ਰਿਸ਼ਨਾਵਤਾਰ)

## ਸ੍ਰੀ ਜੀਵਨ ਨਗਰ (ਹਿਸਾਰ)

# ਵਿਸ਼ੇ--ਸੂਚੀ

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤ੍ਰ

ਇਹ ਚਿਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਓਹਨਾਂ ਸ਼ਸਤਰਾਂ ਦਾ ਹੈ ਜੋ ਗੁਰਦਵਾਰਾ ਵਡ ਤੀਰਥ (ਹਰੀਪੁਰ) ਸਰੋਵਰ ਵਿਚੋਂ ਨਿਕਲੇ ਸਨ। ਓਸ ਸਮੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇਹ ਕਰਕੇ ਇਸ ਮਾਤ ਲੋਕ ਤੇ ਵਿਦਮਾਨ ਸਨ। ਗੁਰਦੁਵਾਰੇ ਵਡ ਤੀਰਥ ਦੀ ਸੇਵਾ ਉਹਨਾਂ ਦਿਨਾਂ ਵਿਚ ਉਦਾਸੀ ਸਾਧੂ ਕਰਿਆ ਕਰਦੇ ਸਨ ਓਹ ਸਾਧੂ ਇਕ ਪੋਥੀ ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਭਵਿਖਤ ਵਾਕ ਸਨ, ਇਕ ਗੁਰੂ ਜੀ ਦੀ ਤਲ਼ਵਾਰ ਗੋਲ ਡਬੇ ਵਿਚ ਬੰਦ ਪਈ ਸੀ ਅਤੇ ਇਹ ਤੀਰਾਂ ਦੀਆਂ ਮੁਖੀਆਂ ਅਤੇ ਚੱਕਰ ਲੈਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਪਾਸ ਸ੍ਰੀ ਭੈਣੀ ਸਾਹਿਬ ਆਏ। ਓਦੋਂ ਸ੍ਰੀ ਭੈਣੀ ਸਾਹਿਬ ਗੁਰਦਵਾਰੇ ਦੀ ਡਿਓਢੀ ਤੇ ਪੋਲੀਸ ਦਾ ਪਹਿਰਾ ਹੁੰਦਾ ਸੀ ਅਤੇ ਕਦੀ ਕਦੀ ਐਵੇਂ ਹੀ ਅਚਾਨਕ ਗੁਰਦਵਾਰੇ ਦੀ ਤਲਾਸ਼ੀ ਵੀ ਕੀਤੀ ਜਾਂਦੀ ਸੀ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਓਨ੍ਹਾਂ ਸਾਧੂਆਂ ਨੂੰ ਆਖਿਆ ਕਿ ਐਥੇ ਹਰ ਘੜੀ ਇਹੋ ਡਰ ਰਹਿੰਦਾ ਹੈ ਕਿ ਮਤਾਂ ਹੁਣੇ ਤਲਾਸ਼ੀ ਨ ਹੋ ਜਾਵੇ। ਇਹ ਚੀਜਾਂ ਬੜੀਆਂ ਦੁਰਲਭ ਹਨ, ਜੇ ਕਿਤੇ ਕਿਸੇ ਗੈਰ ਦੇ ਹਥ ਲਗ ਗਈਆਂ ਤਦ ਫਿਰ ਨਹੀਂ ਮਿਲਣਗੀਆਂ ਸੋ ਤੁਸੀਂ ਇਨ੍ਹਾਂ ਨੂੰ ਵਾਪਸ ਲੈ ਜਾਓ। ਤਲਵਾਰ ਤੇ ਪੋਥੀ ਤਾਂ ਓਹ ਸਾਧੂ ਵਾਪਸ ਲੈ ਆਏ ਪਰ ਚਕਰ ਅਤੇ ਤੀਰਾਂ ਦੀਆਂ ਮੁਖੀਆਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਪਾਸ ਛਡ ਆਏ।

ਚਕਰ ਵਿਚ ੨ ਥਾਵੀਂ ਅਤੇ ਤੀਰਾਂ ਦੀਆਂ ਮੁਖੀਆਂ ਵਿਚ ਇਕ ਇਕ ਥਾਂ ਤੇ ਸੋਨਾਂ ਜੜਿਆ ਹੋਇਆ ਹੈ। ਪੁਰਾਣੇ ਢਾਢੀ ਜੋ ਵਾਰਾਂ ਲੌਂਦੇ ਹੁੰਦੇ ਸਨ ਓਹ ਕਹਿੰਦੇ ਹੁੰਦੇ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਸ਼ਸਤਰਾਂ ਵਿਚ ਸੋਨਾਂ ਜੜਿਆ ਹੁੰਦਾ ਸੀ ਕਿ ਹਿੰਦੂ ਮਰ ਜਾਵੇ ਓਹ ਕਾਠ ਖਫਣੋਂ ਨਾ ਥੁੜੇ ਅਤੇ ਜੇ ਮੁਸਲਮਾਨ ਮਰੇ ਤਦ ਗੋਰ ਖਫਣੋਂ ਨਾ ਥੁੜੇ। ਭਾਵ, ਮਰਨ ਵਾਲੇ ਦਾ ਓਸਦੇ ਮਰਨ ਤੇ ਹੋਣ ਵਾਲਾ ਖਰਚ ਵੀ ਗੁਰੂ ਜੀ ਆਪਣੇ ਪਾਸੋਂ ਹੀ ਓਸਨੂੰ ਭੇਜ ਦਿੰਦੇ ਸਨ। ਇਹ ਸ਼ਸਤ੍ਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤੋਸ਼ੇ ਖਾਨੇ ਵਿਚ ਮੌਜੂਦ ਹਨ।

[ ਤਸਵੀਰ ਅੰਦਰ ਵੇਖੋ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸਤਿਜੁਗ ਸਚੁ ਕਹੈ ਸਭ ਕੋਈ।     ਘਰਿ ਘਰਿ ਭਗਤ ਗੁਰਮੁਖਿ ਹੋਈ।

# ਸਤਿਜੁਗ

ਦਾ

## ਦਸਮੇਸ਼–ਅੰਕ

[ਜਿ: ੪੧     [ਨੰ: ੫੧ - ੫੨ - ੫੩

੬ - ੧੩ ਮਾਘ ੨੦੨੩ ਵੀਰਵਾਰ ਸੰ: ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੫੧ -੧੯-੨੬ ਜਨਵਰੀ ੧੯੬੭

# ਮੰਗਲਾ ਚਰਨ

—ਸਵਰਗੀਯ ਸੰਤ ਧਿਆਨ ਸਿੰਘ ਜੀ

ਤੋੜ ਗੁਮਾਨ ਕੀਯੋ ਨਿਰਮਾਨ ਸੋ ਜਾਨੈ ਜਹਾਨ
ਗੁਰੂ ਬਲ ਭੂਰੇ। (੧)
ਭੂਰੇ ਪਨ੍ਹਾਏ ਪਟੰਬਰ ਲਾਹਿ ਮਲੇਛ ਪੂਣੇ
ਜਲ ਸੇ ਜਿਮ ਕੂਰੇ।
ਕੂਰੇ ਕਰਾਰ ਕਰੇ ਤਬ ਮਾਰ ਪਹਾਰ (੨) ਦੁਬੀਸਨ
ਧਾਰ (੩) ਕਰੂਰੇ।
ਰੂਰੇ (੪) ਭਲੇ ਗੁਣ ਸ੍ਰੀ ਗੁਰ ਗੋਬਿੰਦ ਸਿੰਘ
ਧਿਆਨ ਨਮੋਂ ਗੁਰ ਪੂਰੇ।

(੧) ਮਹਾਨ। (੨) ਪਹਾੜੀ। (੩) ਬਾਈਧਾਰ (੪) ਸੁੰਦਰ।

# ਜੀਉ ਆਇਆਂ

—ਗੁਰਭਜਨ ਸਿੰਘ ਨਾਮਧਾਰੀ

ਕਿਧਰੇ ਸੋਹ ਦੇ ਤਕਲੇ ਗਡੇ ਕਿਧਰੇ ਉਮੜੇ ਹਾਸੇ।
ਕਿਧਰੇ ਜੋਸ਼ ਉਬਾਲੇ ਖਾਵੇ ਵਕਤ ਨੇ ਬਦਲੇ ਪਾਸੇ।
ਗੁਰ ਚੇਲਾ ਤੂੰ ਅਤੇ ਪਾਤਸ਼ਾਹ ਲੈ ਫਕੀਰੀ ਆਇਓਂ :
ਤੇਰੀ ਆਮਦ ਸਦਕਾ ਦਿਲ ਦੇ ਡੁਲ੍ਹ ਡੁਲ੍ਹ ਪੈਂਦੇ ਕਾਸੇ।

ਜਦ ਤੇਰੀ ਤਲਵਾਰ ਮੈਦਾਨੇ ਬਿਜਲੀ ਵਾਂਗਰ ਚਮਕੀ।
ਸੁਸਰੀ ਸਮ ਸੌਂ ਗਏ ਮੁਸੱਲੇ ਅਖ ਕਿਸੇ ਨਾ ਝਮਕੀ।
ਫਤਹਿ ਤੇਰੇ ਜਦ ਚਰਨੀਂ ਡਿਗੇ ਤੂੰ 'ਅਕਾਲੀ' ਆਖੇਂ :
ਤੇਰੇ ਜੈਸਾ ਜਗ ਨਾ ਰਬੀ ਐਡ ਵਡੇਰਾ ਨਮਕੀ।

ਔਰੰਗੇ ਦੀਆਂ ਆਸਾਂ ਖੰਡ ਖੰਡ ਕੀਤੀਆਂ ਤੇਰੇ ਖੰਡੇ।
ਧਰਮ ਦੇ ਪੈਰੋਂ ਕਢ ਦਿਤੇ ਸਨ ਜ਼ੁਲਮ ਸਿਤਮ ਦੇ ਕੰਡੇ।
ਤੇਰੀ ਉਮਰਾ ਗਲ ਅਪਣੇ ਬਿਪਤਾਵਾਂ ਹੰਢਾਈਆਂ
ਅਜ ਖਾਲਸੇ ਦੇ ਗਲ ਖੰਡੇ ਦੀ ਹੀ ਕਰਨੀ ਹੰਢੇ।

ਤੇਰੀ ਤਾਂ ਸ਼ਮਸ਼ੀਰ ਨੇ 'ਗੋਬਿੰਦ' ਸੁਟੇ ਚੀਰ ਹਨੇਰੇ।
ਹਰ ਦਿਲੇ ਦੀ ਬੰਜਰ ਭੋਇੰ ਚਾਨਣ ਦੇ ਬੀ ਕੇਰੇ।
ਗੋ ਗ੍ਰਿਬ ਨੇ ਅਖ ਉਘੇੜੀ ਕੂੜ ਕੁਸੱਤ ਨਾ ਦਿਸੇ:
ਵਿਚ ਖਿਜ਼ਾਂ ਬਹਾਰ ਲਿਆਵੇਂ ਇਹ ਦਸਤੂਰ ਸੀ ਤੇਰੇ।

ਤੇਰੇ ਤੀਰ ਗਿਆਨ ਦੇ ਛੁਟੇ ਜੋ ਈਮਾਨ ਕਮਾਨੋਂ।
ਮਾਨਵਤਾ ਦੇ ਜੰਨਤ ਖੁਲ੍ਹੇ ਅਰ, ਅਗਿਆਨ ਜਹਾਨੋਂ।
ਧੌਲ ਧਰਮ ਦੇ ਹਿੰਦ ਦੇਸ਼ ਨੂੰ ਹੋਣ ਵੈਰਾਨ ਨਾ ਦਿਤਾ :
ਧਰਤੀ ਉਤੇ ਆਇਆ ਸੈਂ ਅਜ ਤੂੰ ਸੂਰਜ ਅਸਮਾਨੋਂ।

# ਅਰੰਭਕ ਸਬਦ

ਆਦਿਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਸਾਹਿਬ ਨੇ ਫੁਰਮਾਇਆ ਹੈ "ਖਾਣਾ ਪੀਣਾ ਹਸਣਾ ਬਾਦਿ। ਜਬ ਲਗੁ ਰਿਦੈ ਨ ਆਵਹਿ ਯਾਦ।" ਇਕ ਹੋਰ ਜਗਾ ਲਿਖਿਆ ਹੈ 'ਖਾਣਾ ਪੀਣਾ ਹਸਣਾ ਸੌਣਾ ਵਿਸਰਿ ਗਇਆ ਹੈ ਮਰਨਾ। ਖਸਮ ਵਿਸਾਰ ਖੁਆਰੀ ਕੀਨੀ ਧ੍ਰਿਗ ਜੀਵਨ ਨਹੀ ਰਹਿਣਾ।' ਭਾਈ ਨੰਦ ਲਾਲ ਜੀ ਨੇ ਗਜ਼ਲਾਂ ਵਿਚ ਲਿਖਿਆ ਹੈ: 'ਖੁਸ਼ਸਤ ਉਮਰ ਕਿ ਦਰਯਾਦ ਬਗੁਜ਼ਰਦ, ਵਰਨਾ ਚਿ ਹਾਸਲਸਤ ਅਜ਼ੀ ਗੁੰਬ ਦੇ ਕਬੂ ਦਮਰਾ।' ਭਾਵ: ਓਹੀ ਉਮਰ ਸਫਲ ਹੈ ਜੋ (ਹੇ ਸਤਿਗੁਰ) ਤੇਰੀ ਯਾਦ ਵਿਚ ਗੁਜਰਦੀ ਹੈ ਨਹੀਂ ਤਾਂ ਇਸ ਗੁੰਬਦ (ਆਕਾਸ਼) ਵਿਚ ਰਹਿਣ ਨਾਲ ਕੀ ਹਾਸਲ ਹੈ?

ਸਾਡੇ ਸਤਿਗੁਰਾਂ ਦੇ ਪ੍ਰਾਦੁਰਭਾਵ ਦਿਨ ਜੋਤੀ ਜੋਤ ਸਮਾਉਣ ਦੇ ਦਿਨ ਅਤੇ ਕਈ ਹੋਰ ਪ੍ਰਮੁਖ ਕਾਰਨਾਮਿਆਂ ਦੇ ਦਿਨ ਸਾਲ ਬਾਦ ਔਂਦੇ ਹਨ ਤਾਂ ਜਿਨੇ ਸਮੇ ਲਈ ਅਸੀਂ ਸਤਿਗੁਰ ਨੂੰ ਯਾਦ ਕਰਦੇ ਹਾਂ ਓਹ ਸਾਡਾ ਸਕਾਰਥ ਹੁੰਦਾ ਹੈ। ਐਸੇ ਪਵਿਤਰ ਦਿਨ ਮਨਾਏ ਜਾਣੇ ਇਸੇ ਲਈ ਜਰੂਰੀ ਹਨ ਕਿ ਸਤਿਗੁਰੂ ਦੀ ਯਾਦ ਔਣ ਨਾਲ ਸਾਡੇ ਮਨ ਤੇ ਜੋ ਸਮੇ ਦੇ ਪ੍ਰਭਾਵ ਹੇਠ ਕਾਮ ਕਰੋਧ ਆਦਿ ਦੀ ਮੈਲ ਜੰਮ ਗਈ ਹੈ ਓਹ ਦੂਰ ਹੋਵੇ। ਪਰ 'ਯਾਦ' ਸ਼ਬਦ ਦੀ ਵਰਤੋਂ ਅਮਲ ਵਿਚ ਲਿਆਂਦੀ ਸੀ ਸ੍ਰੀ ਗੁਰੂ ਅਰਜਨ ਦੇਵ ਨੇ ਜਿਨ੍ਹਾਂ ਨੇ ਏਹ ਲਿਖਿਆ "ਇਕ ਘੜੀ ਨ ਮਿਲਤੇ ਤਾ ਕਲਿਜੁਗ ਹੋਤਾ।"—ਫੇਰ: "ਇਕ ਘੜੀ ਦਿਨਸੁ ਮੋਕਉ ਬਹੁਤ ਦਿਹਾਰੇ ਮਨੁ ਨ ਰਹੈ ਕੈਸੇ ਮਿਲਉ ਪਿਆਰੇ।" ਇਕ ਹੋਰ ਜਾਗੁ ਲਿਖਿਆ ਹੈ: 'ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ।' ਓਨਾਂ ਦੀ ਇਹ ਸਭੀ ਯਾਦ ਸੀ। ਏਹ ਜੋ ਤੁਕਾਂ ਓਨ੍ਹਾਂ ਨੇ ਲਿਖੀਆਂ ਇਹ ਕਿਸੇਤੋਂ ਪੈਸੇਲੈਣਲਈਨਹੀਂ ਲਿਖੀਆਂ ਨਾਂਹੀਆਪਣੀ ਸਿਫਤ ਕਰੌਣ ਲਈ ਲਿਖੀਆਂ ਸਨ। ਇਹ ਸਭ ਕੁਛ ਓਨ੍ਹਾਂ ਨਾਲ ਵਰਤਦਾ ਸੀ, ਇਸੇ ਕਰਕੇ ਇਸ ਬਾਣੀ ਨੂੰ ਅਜ ਵੀ ਪੜ੍ਹਿਆ ਜਾਵੇ ਤਾਂ ਖਿਚ ਪੈਂਦੀ ਹੈ ਇਸ ਵਿਚੋਂ ਤਾਜ਼ਗੀ ਭਾਸਦੀ ਹੈ। ਓਹ ਆਪ ਅਕਾਲ ਪੁਰਖ ਸਨ। ਮਨੁਖ ਸਰੀਰ ਧਾਰਕੇ ਇਸ ਮਾਤਲੋਕ ਤੇ ਆਏ ਮਨੁਖ ਚਰਿਤ੍ਰ ਵੀ ਪੂਰਾ ਕਰ ਵਿਖਾਇਆ। ਓਨ੍ਹਾਂ ਦੀ ਇਹ ਬਾਣੀ ਅਤ ਪਵਿਤ੍ਰ ਇਤਿਹਾਸ ਸਾਡੇ ਲਈ ਮਾਰਗ ਦਰਸ਼ਕ ਹੈ।

ਦਸਮੇਸ਼ ਜੀ ਦਾ ਗੁਰਪਰਬ ਭਾਵੇਂ ਹਰ ਸਾਲ ਮਨਾਇਆ ਜਾਂਦਾ ਹੈ, ਪਰ ਐਤਕਾਂ ੩੦੦ ਸਾਲ ਪੂਰੇ ਹੋਣ ਕਰਕੇ ਇਸ ਪੁਰਬ ਨੂੰ ਮਨਾਏ ਜਾਣ ਦੀ ਸਿਖ ਜਗਤ ਵਿਚ ਵਧੇਰੇ ਚਰਚਾ ਹੈ। ਸਤਿਗੁਰਾਂ ਵਲ ਧਿਆਨ ਕਰਕੇ ਸਤਿਗੁਰਾਂ ਦੀ ਯਾਦ ਨੂੰ ਜਿਨੀ ਤਾਜਗੀ ਦਿਤੀ ਜਾਏ ਓਨੀ ਹੀ ਸਾਡੀ ਜਿੰਦਗੀ ਲਈ ਗੁਣਕਾਰੀ ਹੈ। ਜਿਨਾਂ ਕੁਛ ਸਤਿਗੁਰਾਂ ਦੀ ਯਾਦ ਵਿਚ ਹੋਵੇ ਓਹ ਤਾਂ ਭਲਾ ਹੈਹੀ ਪਰ ਸਮੇ ਦੇ ਕੁਚਕ੍ਰ ਨੇ ਸਾਡੇ ਸਾਡੇ ਮਨਾਂ ਵਿਚ ਏਨਾਂ ਫਤੂਰ ਲਿਆਂਦਾ ਹੈ ਕਿ ਸਤਿਗੁਰੂ ਜੀ ਦੀ ਯਾਦ ਮਨੌਂਦੇ ਹੋਏ ਵੀ ਅਸੀਂ ਇਹੋ ਸੋਚਦੇ ਹਾਂ ਕਿ ਸਾਨੂੰ ਆਪਨੂੰ ਇਸ ਵਿਚ ਕੀ ਲਾਭ ਹੋ ਸਕਦਾ ਹੈ। ਇਕ ਪਾਸੇ ਤਾਂ ਸਤਿਗੁਰਾਂ ਦਾ ਪੁਰਬ ਹੈ ਦੂਜੇ ਪਾਸੇ ਆਮ ਚੋਣਾਂ ਹਨ। ਇਥੇ ਇਹ ਦਸਣ ਦੀ ਲੋੜ ਨਹੀਂ ਕਿ ਸਾਡੀ ਰੁਚੀ ਕੇਹੜੇ ਪਾਸੇ ਵਧ ਹੈ ਕਿਉਂਕਿ ਏਸਦਾ ਪਤਾ ਸਾਡੀਆਂ ਹਰਕਤਾਂ ਤੋਂ ਆਪੇ ਹੀ ਲਗ ਜਾਇਗਾ। ਇਸਤੋਂ ਇਲਾਵਾ ਸਤਿਗੁਰਾਂ ਦੀ ਯਾਦ ਮਨੌਂਦਿਆਂ ਹੋਇਆਂ ਅਸੀਂ ਆਪਸ ਵਿਚ ਇਸ ਸੰਬੰਧ ਵਿਚ ਹੀ ਅਸੰਤੁਸ਼ਟ ਹਾਂ ਕਿ ਯਾਦ ਮਨੌਣ ਵਾਲੀ ਕਮੇਟੀ ਦਾ ਕੌਣ ਚੇਅਰਮੈਨ ਹੋਵੇ, ਕੌਣ ਖਜਾਨਚੀ ਹੋਵੇ, ਜਾਂ ਹੋਰ ਅਹੁਦੇਦਾਰ ਕੇਹੜੇ ਕੇਹੜੇ ਹੋਣ ਅਤੇ ਕੇਹੜੇ ਕੇਹੜੇ ਨਾ ਹੋਣ।

ਬਹੁਤਾ ਜੋਰ ਇਸ ਗਲ ਤੇ ਲਗ ਰਿਹਾ ਹੈਕਿ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਅਤੇ ਓਨ੍ਹਾਂ ਦੇ ਇਤਿਹਾਸ ਤੋਂ ਸਭਨੂੰ ਜਾਣੂ ਕਰਾਇਆ ਜਾਵੇ ਪਰ ਇਸ ਪਾਸੇਵਲ ਧਿਆਨ ਘਟ ਹੈ ਕਿ ਜੋ ਕੁਛ ਉਹਨਾਂ ਆਪਣੀਬਾਣੀਵਿਚਲਿਖਿਆਹੈ ਤੇਜੋ ਕੁਛਇਤਿਹਾਸ

ਓਨ੍ਹਾਂ ਬਾਰੇ ਦਸਦਾ ਹੈ ਓਹ ਕੁਛ ਸਾਡੇ ਤੇ ਵੀ ਘਟਦਾ ਹੈ ਕਿ ਨਹੀਂ ? ਜਾਂ ਅਸੀਂ ਸਿਰਫ ਲੇਕਾਂ ਨੂੰ ਹੀ ਆਖਣ ਵਾਲੇ ਹਾਂ ਕਿ ਸਾਡੇ ਗੁਰੂ ਜੀ ਨੇ ਐਹ ਸੰਦੇਸ਼ ਦਿਤਾ ਹੈ ?

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਸਤਰਾਂ ਦੇ ਖਾਲਸਾ ਪੰਥ ਦੀ ਸਾਜਨਾਂ ਕੀਤੀ ਸੀ ਅਜ ਸਾਡੇ ਵਿਚੋਂ ਓਸਦੀ ਕੋਈ ਝਲਕ ਨਾਂ ਪਵੇ ਅਤੇ ਦੂਜੇ ਪਾਸੇ ਅਸੀਂ ਓਨ੍ਹਾਂ ਦੇ ਗੁਰਪੁਰਬ ਮਨੌਣ ਲਈ ਵਡੀਆਂ ਵਡੀਆਂ ਕਮੇਟੀਆਂ ਬਣਾਈਏ ਤਦ ਕੀ ਸਾਡੇ ਲਈ ਇਹ ਉਚਿਤ ਹੈ ?

ਸ੍ਰੀ ਦਸਮੇਸ਼ ਜੀ ਨੇ ਧਰਮ ਨੂੰ ਸਭਤੋਂ ਉਚਾ ਦਰਜਾ ਦਿਤਾ ਹੈ। ਸਿਰਫ ਆਪ ਹੀ, ਨਹੀਂ ਆਪਣੇ ਪਿਤਾ ਗੁਰੂ ਬਾਰੇ ਆਪਨੇ ਬਚਿਤ੍ਰ ਨਾਟਕ ਵਿਚ ਲਿਖਿਆ ਹੈ : 'ਧਰਮ ਹੇਤ ਸਾਕਾ ਜਿਨ ਕੀਆ। ਸੀਸ ਦੀਆ ਪਰੁ ਸਿਰਰੁ ਨ ਦੀਆ।' ਫਿਰ ਆਪ ਆਪਣੇ ਆਪ ਬਾਰੇ ਲਿਖਦੇ ਹਨ :

'ਹਮ ਏਹ ਕਾਜ ਜਗਤ ਮੋ ਆਏ।
ਧਰਮ ਹੇਤ ਗੁਰਦੇਵ ਪਠਾਏ।
ਜਹਾਂ ਤਹਾਂ ਤੁਮ ਧਰਮ ਬਿਥਾਰੋ।
ਦੁਸਟ ਦੋਖੀਅਨ ਪਕਰ ਪਛਾਰੋ।
ਇਹੈ ਕਾਜ ਧਰਾ ਹਮ ਜਨਮੰ।
ਸਮਝ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕੋ ਮੂਲ ਉਪਾਰਨ।

ਫੇਰ ਅਗੇ ਜਾਕੇ ਅਠਵੇਂ ਧਿਆਇ ਦੇ ਆਰੰਭ ਵਿਚ ਲਿਖਦੇ ਹਨ :

'ਰਾਜ ਸਾਜ ਹਮ ਪਰ ਜਬ ਆਯੋ।
ਜਥਾ ਸਕਤ ਤਬ ਧਰਮ ਚਲਾਯੋ।'

ਓਨ੍ਹਾਂ ਦਾ ਔਣਾਂ ਇਸ ਮਾਤਲੋਕ ਤੇ ਕਿਉਂ ਹੋਇਆ, ਏਹ ਉਪਰੋਕਤ ਪੰਕਤੀਆਂ ਪੜ੍ਹਨ ਤੋਂ ਸਪਸ਼ਟ ਹੋ ਜਾਂਦਾ ਹੈ। ਫੇਰ ਦਸਮੇਸ਼ ਜੀਦਾ ਇਤਿਹਾਸ ਵਾਚਣ ਤੋਂ ਪਤਾ ਲਗਦਾ ਹੈ ਕਿ ਧਰਮ ਰਖਣ ਵਾਸਤੇ ਓਨ੍ਹਾਂ ਕੀ ਕੀ ਕਸ਼ਟ ਸਹਾਰੇ। ਇਸਤੋਂ ਵਧ ਹੋਰ ਕੀ ਹੋ ਸਕਦਾ ਹੈ ਕਿ ਆਪਣੇ ਪਿਤਾ ਗੁਰੂ ਮਾਤਾ ਅਤੇ ਸਾਹਿਬਜ਼ਾਦੇ ਧਰਮ ਤੋਂ ਕੁਰਬਾਨ ਕਰ ਦਿਤੇ।

ਹੁਣ, ਧਿਆਨ ਇਸ ਵਲ ਦੇਣ ਦੀ ਲੋੜ ਹੈ ਕਿ ਗੁਰੂ ਜੀ ਦੇ ਏਸ ਬਚਨ ਦੀ "ਇਨ ਪੁਤ੍ਰਨ ਕੇ ਸੀਸ ਪੈ ਵਾਰ ਦੀਏ ਸੁਤ ਚਾਰ" ਦੀ ਸਾਡੇ ਅੰਦਰ ਕਿੰਨੀ ਕੁ ਕਦਰ ਹੈ ? ਗੁਰ ਜੀ ਦਾ ਪੁਰਬ ਇਸਲਈ ਮਨਾਇਆ ਜਾਂਦਾ ਹੈ ਕਿ ਓਨ੍ਹਾਂ ਦੀ ਯਾਦ ਦਾ ਕੋਈ ਕਿਣਕਾ ਸਾਡੇ ਅੰਦਰ ਵਸੇ ਜਿਸਤੋਂ ਸਾਡਾ ਜਨਮ ਸਧਰ ਜਾਇ। ਪਰ, ਹਰ ਔਣ ਵਾਲੇ ਸਾਲ ਅਸੀਂ ਧਰਮ ਦੇ ਪੱਖ ਤੋਂ ਦੂਰ ਹੁੰਦੇ ਜਾਂਦੇ ਹਾਂ, ਇਸਦਾ ਕਾਰਣ ਏਹ ਹੀ ਹੈ ਕਿ ਸਾਡੇ ਅੰਦਰ ਸਤਿਗੁਰਾਂ ਦੀ ਯਾਦ ਸਿਰਫ ਕਹਿਣ ਮਾਤ੍ਰ ਹੈ ਅਤੇ ਅਸੀਂ ਮਨੌਂਦੇ ਹਾਂ ਸਿਰਫ ਦਖਾਵੇ ਮਾਤ੍ਰ।

ਇਸ ੩੦੦ ਸਾਲ ਵਾਲੇ ਗੁਰਪੁਰਬ ਦੀਆਂ ਬੜੀਆਂ ਧੁੰਮਾਂ ਪਈਆਂ ਹਨ, ਇਸਨੂੰ ਮਨੌਣ ਲਈ ਬੜੇ ਬੜੇ ਪਰੋਗਰਾਮ ਬਣੇ ਹਨ, ਬੜੀਆਂ ਬੜੀਆਂ ਕਮੇਟੀਆਂ ਬਣੀਆਂ ਹਨ ਬੜੀਆਂ ਬੜੀਆਂ ਰਕਮਾਂ ਇਕਠੀਆਂ ਕੀਤੀਆਂ ਜਾ ਰਹੀਆਂ ਹਨ। ਪਰ ਦੁਖ ਦੀ ਗਲ ਹੈ ਕਿ, ਓਹ ਤਾਂ ਕਹਿੰਦੇ ਹਨ : 'ਹਿੰਦੂ ਤੁਰਕ ਕੋਊ ਰਾਫਜੀ ਇਮਾਮਸਾਫੀ ਮਾਨਸ ਕੀ ਜਾਤਿ ਸਭੈ ਏਕੋ ਪਹਿਚਾਨਬੋ।" ਅਤੇ ਉਨ੍ਹਾਂ ਦੇ ਪੈਰੋਕਾਰ ਸਿਖ—ਸਿਖ ਹੀ ਸਾਰੇ ਇਕਠੇ ਹੋਕੇ ਓਨ੍ਹਾਂ ਦਾ ਗੁਰਪੁਰਬ ਨਹੀਂ ਮਨਾ ਸਕਦੇ। ਓਨ੍ਹਾਂ ਦਾ ਨਾਮ ਲੈਕੇ ਆਪਣੀਆਂ ਗਰਜਾਂ ਪੂਰੀਆਂ ਕਰਦੇ ਹਾਂ।

ਵਿਦੇਸ਼ੀ ਹਕੂਮਤ ਅਤੇ ਵਿਦਯਾ ਦਾ ਪ੍ਰਭਾਵ ਸਾਡੇ ਉਪਰ ਐਸਾ ਹੈ ਕਿ ਦਸਮੇਸ਼ ਜੀ ਦਾ ਦਿਤਾ ਹੋਯਾ ਓਹ ਬਾਣਾਂ, ਜਿਸਨੂੰ ਦੇਖਕੇ ਆਮ ਲੋਕ ਸਤਿਕਾਰ ਕਰਦੇ ਸਨ ਅਤੇ ਉਚ—ਹਸਤੀ ਸਮਝਕੇ ਭੈ ਮੰਨਦੇ ਸਨ, ਐਸ ਪਵਿਤ੍ਰ ਬਾਣੇ ਦਾ ਤਿਆਗ ਕਰਕੇ ਅਸੀਂ ਕੋਟ ਪੈਂਟਾਂ ਅਤੇ ਓਸ ਢੰਗ ਦੀਆਂ ਪਗਾਂ ਜੇਹੜੀਆਂ ਦਸਮੇਸ਼ ਜੀ ਨੇ ਅਤੇ ਉਨ੍ਹਾਂ ਦੇ ਅਸਲੀ ਸਿਖਾਂ ਨੇ ਕਦੇ ਨਹੀਂ ਸੀ ਬੰਨ੍ਹੀਆਂ, ਬੰਨ੍ਹਣ ਦੇ ਆਦੀ ਅਤੇ ਓਸ ਅਨੁਚਿਤ ਪਹਿਰਾਵੇ ਦੇ ਏਡੇ ਧਾਰਣੀ ਬਣ ਗਏ ਹਾਂ ਕਿ ਸਾਡੇ ਬਚੇ ਇਹ ਭੁਲ ਹੀ ਗਏ ਹਨ ਕਿ ਦਸਮੇਸ਼ ਜੀ ਨੇ ਖਾਲਸਾ ਪੰਥ ਸਾਜਨ ਵੇਲੇ ਸਖ ਦਾ ਕੀ ਰੂਪ ਬਣਾਇਆ ਸੀ।

ਬਾਕੀ ਦੀ ਇਸ਼ਨਾਨ ਪਾਣੀ ਦੀ ਮਰਯਾਦਾ ਅਤੇ ਰਹਿਤ ਤੋਂ ਤਾਂ ਅਸੀਂ ਏਨੀ ਦੂਰ ਚਲੇ ਗਏ ਹਾਂ ਕਿ ਜੇ ਕੋਈ ਇਸ਼ਨਾਨ ਪਾਣੀ ਵਾਲੀ ਗਲ ਕਰੇ ਤਦ ਅਜ ਕਲ ਦੀ ਸੰਤਾਨ ਓਸਨੂੰ ਮਖੌਲ ਕਰਦੀ ਹੈ ਅਤੇ ਪਾਗਲ ਸਮਝਦੀ ਹੈ।

ਇਸ ੩੦੦ ਸਾਲਾ ਗੁਰਪੁਰਬ ਦੇ ਬੜੇ ਲੰਮੇ ਚੌੜੇ ਪਰੋਗਰਾਮ ਬਣ ਰਹੇ ਹਨ। ਸ਼ਾਇਦ ਇਹ ਸਾਰਾ ਸਾਲ ਹੀ ਮਨਾਇਆ ਜਾਇਗਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਤੇ ਲਾਇਬਰੇਰੀਆਂ ਕਾਲਜ ਅਤੇ ਫੌਜੀ ਸਿਖਯਾ ਕੇਂਦਰ ਖੋਲੇ ਜਾਣ ਦੀਆਂ ਸਕੀਮਾਂ ਹਨ। ਪਰ ਇਹ ਜਿਨਾਂ ਕੁਛ ਹੈ, ਹੈ ਸਭ ਵਿਦੇਸ਼ੀ ਢੰਗ ਦਾ ਹੈ। ਕੀ ਕੋਈ ਐਸਾ ਕੇਂਦਰ ਵੀ ਖੁਲ੍ਹ ਰਿਹਾ ਹੈ ਕਿ ਜਿਥੇ ਓਸ ਮਰਯਾਦਾ ਦੀ ਪੜ੍ਹਾਈ ਹੋਣੀ ਹੋਵੇ ਜੋ ਦਸਮੇਸ਼ ਜੀ ਨੇ ਖਾਲਸਾ ਸਾਜਣ ਵੇਲੇ ਕਾਇਮ ਕੀਤੀ ਸੀ ? ਓਨ੍ਹਾਂ ਦਾ ਫੁਰਮਾਨ ਤਾਂ ਏਹ ਹੈ : "ਮੇਰਾ ਸੋ ਜੋ ਰਹਿਤ ਰਖਾਵੈ। ਪਹਿਰ ਰਾਤ ਇਸ਼ਨਾਨ ਕਰਾਵੈ।" ਉਨ੍ਹਾਂ ਦਾ ਪਹਿਰ ਰਾਤ ਰਹਿੰਦੀ ਤੋਂ ਇਸਨਾਨ ਕਰਨ ਦਾ ਹੁਕਮ ਹੈ ਪਰ ਸਾਡਾ ਅਜ ਕਲ ਇਸਨਾਨ ਦਾ ਸਮਾਂ ਅਵਲ ਤਾਂ ਕਈਆਂ ਦਿਨਾਂ ਪਿਛੋਂ ਵਾਰੀ ਆਉਂਦੀ ਹੈ, ਜੇ ਭਲਾ ਰੁਤ ਬਦਲਣ ਤੋਂ ਰੋਜ ਦਾ ਇਸਨਾਨ ਸ਼ੁਰੂ ਕਰ ਵੀ ਲਈਏ ਤਦ ਕਰਨਾ ਦਿਨ ਚੜ੍ਹੇ ਹੈ। ਇਸਨਾਨ ਵਾਸਤੇ ਏਡਾ ਜ਼ਰੂਰੀ ਹੁਕਮ ਦਿਤਾ ਹੈ : "ਸੀਤਲ ਜਲ ਕੋ ਅੰਗੀ ਕਾਰੇ। ਜੇ ਨ ਹੋਇ ਤਪਤ ਕਰ ਧਾਰੇ।" ਠੰਢੇ ਜਲ ਨਾਲ ਇਸਨਾਨ ਕਰਨ ਨਾਲ ਸਰੀਰ ਦੇ ਬਹੁਤੇ ਰੋਗਾਂ ਦਾ ਨਾਸ ਹੁੰਦਾ ਹੈ, ਜੇ ਸਰੀਰ ਰੋਗ ਗ੍ਰਸਤ ਹੋਵੇ ਠੰਢਾ ਜਲ ਨਾ ਸੁਖਾਂਦਾ ਹੋਵੇ ਤਦ ਤੱਤਾ (ਗਰਮ) ਵੀ ਕੀਤਾ ਜਾ ਸਕਦਾ ਹੈ ਪਰ ਇਸਨਾਨ ਹੋਣਾਂ ਹਰ ਹਾਲਤ ਵਿਚ ਜ਼ਰੂਰੀ ਹੈ। ਆਪ ਤਾਂ ਜੰਗ ਜੁਧ ਦੇ ਸਮੇ ਵੀ ਨਿਤਨੇਮ ਨਾਲ ਇਸਨਾਨ ਕਰਦੇ ਰਹੇ ਹਨ ਪਰ ਅਸੀਂ ਵਿਹਲੇ ਰਹਿੰਦੇ ਵੀ ਨਹੀਂ ਕਰਦੇ। ਦਿਨ ਚੜ੍ਹੇ ਤਕ ਨੀਂਦ ਸਾਡਾ ਪਿਛਾ ਨਹੀਂ ਛਡਦੀ। ਹਾਂ ! ਜੇਕਰ ਅਸੀਂ ਕਿਸੇ ਰਾਜ ਦੀ ਵਿਧਾਨ ਸਭਾ ਦੀ ਜਾਂ ਲੋਕ ਸਭਾ ਦੀ ਸੀਟ ਦੇ ਉਮੀਦਵਾਰ ਬਣੇ ਹੋਏ ਹਾਂ ਤਾਂ ਫਿਰ ਜਿਨਾ ਚਿਰ ਜਿਤ ਜਾਂ ਹਾਰ ਨਹੀਂ ਜਾਂਦੇ ਓਨ੍ਹਾਂ ਚਿਰ ਨਾਂ ਨੀਂਦ ਨਾਂ ਭੁਖ ਸਾਡੇ ਨੇੜੇ ਆ ਸਕਦੀ ਹੈ। ਖਾਣ ਪੀਣ ਦਾ ਪ੍ਰਹੇਜ ਤਾਂ ਸਾਡਾ ਇਨ੍ਹਾਂ ਵੋਟਾਂ ਪਿਛੇ ਇਕ ਮਿੰਟ ਵਿਚ ਟੁਟ ਜਾਂਦਾ ਹੈ। ਜੋ ਚੀਜ ਸਭ ਧਰਮਾਂ ਵਿਚ ਬੁਰੀ ਮੰਨੀ ਗਈ ਹੈ, ਚੋਣ ਦੇ ਸੰਬੰਧ ਵਿਚ ਲੋੜ ਪੈਣ ਤੇ ਓਸਦੀ ਵਰਤੋਂ ਦਿਲ ਖੋਲ੍ਹਕੇ ਕਰਦੇ ਹਾਂ। ਜਿਸ ਤਮਾਕੂ ਦੇ ਖੇਤ ਵਿਚ ਵੜਨ ਨਾਲ ਗੁਰੂ ਜੀ ਦਾ ਘੋੜਾ ਅਪਵਿਤਰ ਹੋ ਜਾਂਦਾ ਹੈ, ਓਸ ਤਮਾਕੂ ਵਾਲੇ ਹਥਾਂ ਨਾਲ ਸਾਨੂੰ ਕੋਈ ਖਾਣ ਨੂੰ ਦੇ ਦੇਵੇ ਜਾਂ ਪੀਣ ਨੂੰ ਦੇ ਦੇਵੇ ਅਸੀਂ ਕਦੇ ਇਤਰਾਜ਼ ਨਹੀਂ ਕਰਦੇ। ਜਿਨ੍ਹਾਂ ਚੀਜਾਂ ਦੇ ਖਾਣ ਪੀਣ ਦੀ ਸਿਖ ਧਰਮ ਵਿਚ ਮਨਾਹੀ ਹੈ ਓਨ੍ਹਾਂ ਦੀ ਵਰਤੋਂ ਆਪਣੇ ਸਵਾਦਾਂ ਲਈ ਨਿਰਸੰਕੋਚ ਅਸੀਂ ਕਰਦੇ ਹਾਂ ਜਿਨ੍ਹਾਂ ਕੋਲੋਂ ਲੈਕੇ ਨਹੀਂ ਖਾਣਾਂ ਓਨ੍ਹਾਂ ਕੋਲੋਂ ਲੈਕੇ ਖਾ ਲੈਂਦੇ ਹਾਂ ਅਤੇ ਆਪਣੇ ਬਚਾ ਵਾਸਤੇ ਇਨ੍ਹਾਂ ਸ਼ਬਦਾਂ ਦੀ "ਗੁਰੂ ਜੀ ਨੇ ਜਾਤ ਪਾਤ ਤੋੜ ਦਿਤੀ ਸੀ" ਵਰਤੋਂ ਕਰਦੇ ਹਾਂ। ਔਣ ਵਾਲੀਆਂ ਚੋਣਾਂ ਵਿਚ ਹੀ ਪਤਾ ਲਗ ਜਾਇਗਾ ਜਦੋਂ ਕਿ ਦਸਮੇਸ਼ ਜੀ ਦੇ ਨਾਮ ਦੀ ਵਰਤੋਂ ਕਰ ਕਰਕੇ ਸਾਡੇ ਉਮੀਦਵਾਰ ਸਿਖ ਵੋਟਰਾਂ ਨੂੰ ਆਪਣੇ ਮਗਰ ਲੌਣਗੇ।

ਆਪਣੇ ਕਈ ਮਤਲਬ ਹਲ ਕਰਨ ਲਈ ਇਹ ਗਲ ਲੋਕਾਂ ਸਾਹਮਣੇ ਆਖੀ ਜਾਂਦੀ ਹੈ ਕਿ ਦਸਮੇਸ਼ ਜੀ ਨੇ 'ਸੈਕੂਲਰ ਇਜ਼ਮ' ਕਾਇਮ ਕੀਤਾ ਹੈ। ਅੰਗਰੇਜ਼ੀ ਦਾ ਇਹ ਸ਼ਬਦ ਜੇ ਅੰਗਰੇਜ਼ੀ ਕੋਸ਼ ਵਿਚ ਦੇਖਿਆ ਜਾਇ ਤਾਂ ਇਸਦਾ ਅਰਥ ਹੈ Which has nothing to do with spiritualism or religion. (ਕਿ ਇਸਦਾ ਰੂਹਾਨੀਅਤ ਅਵਸਥਾ ਅਤੇ ਧਰਮ ਨਾਲ ਕੋਈ ਸੰਬਧ ਨਹੀਂ।) ਪਰ ਗੁਰੂ ਜੀ ਆਪ ਫੁਰਮੌਂਦੇ ਹਨ : 'ਹਮ ਇਹ ਕਾਜ ਜਗਤ ਮੋਂ ਆਏ ਧਰਮ ਹੇਤ ਗੁਰਦੇਵ ਪਠਾਏ।' ਇਕ ਐਸਾ ਗਲਤ ਸਿਧਾਂਤ ਬਣਾਕੇ ਸਾਡੇ ਪ੍ਰਚਾਰਕਾਂ ਅਤੇ ਲੇਖਕਾਂ ਨੇ ਲੋਕਾਂ ਨੂੰ ਇਸਤੇ ਪਕਿਆਂ ਕਰ ਦਿਤਾ ਹੈ ਕਿ ਅਜ ਜੇ ਅਸਲੀਅਤ ਦਸਣ ਲਗੀਏ ਤਾਂ

ਉਸਦਾ ਮਖੌਲ ਉਡਾਇਆ ਜਾਂਦਾ ਹੈ।

ਉਪਰੋਕਤ ਲਿਖਣ ਤੋਂ ਭਾਵ ਏਹ ਹੈ ਕਿ ਇਸ ੩੦੦ ਸਾਲਾ ਗੁਰਪੁਰਬ ਮਨੌਣ ਲਈ ਇਨਾਂ ਧਨ ਇਕਠਾ ਹੋਣਾਂ ਹੈ ਜੋ ਲਖਾਂ ਨਹੀਂ ਸ਼ਾਇਦ ਕਰੋੜਾਂ ਰੁਪਯਾਂ ਦੀ ਗਿਣਤੀ ਤਕ ਪਹੁੰਚ ਜਾਵੇ। ਇਸ ਧਨ ਦੀ ਵਰਤੋਂ ਜੇ ਦਸਮੇਸ਼ ਜੀ ਦੀ ਦਸੀ ਹੋਈ ਮਰਯਾਦਾ ਜਿਸਨੂੰ ਭੁਲ ਬੈਠੇ ਹਾਂ ਉਸਨੂੰ ਪੁਨਰ ਸਥਾਪਨ ਕਰਨ ਲਈ ਜਾਂ ਸਿਖ ਨੌ-ਜਵਾਨਾਂ ਵਿਚ ਧਰਮ ਦੀ ਗਿਰਾਵਟ ਦੂਰ ਕਰਨ ਲਈ ਖਾਲਸੇ ਨੂੰ ਓਹ ਰੂਪ ਦੇਣ ਲਈ ਜੋ ਖਾਲਸੇ ਦੀ ਸਾਜਨਾਂ ਕਰਨ ਸਮੇ ਦਸਮੇਸ਼ ਜੀ ਨੇ ਬਖਸ਼ਿਆ ਸੀ ਜਾਂ ਓਨ੍ਹਾਂ ਦੀ ਚਲਾਈ ਹੋਈ ਮਰਯਾਦਾ ਜਿਸਦਾ ਕੁਛ ਸੰਖੇਪ ਵਰਣਨ ਉਪਰ ਆ ਚੁਕਾ ਹੈ, ਓਸਨੂੰ ਸਿਖ ਜਗਤ ਵਿਚ ਪ੍ਰਚਾਰ ਲਈ ਨਹੀਂ ਹੋਣੀ ਤਾਂ ਇਹ ਸਮਝੋ ਕਿ ਇਹ ਬੇਅਰਥ ਹੈ ॥

ਸਾਰੀ ਰਹਿਤ ਮਰਯਾਦਾ ਦੀ ਗਲ ਬੜੀ ਉਚੀ ਹੈ। ਸਾਹਿਬ ਕਹਿੰਦੇ ਹਨ 'ਰਹਿਣੀ ਰਹੈ ਸੋਈ ਸਿਖ ਮੇਰਾ। ਓਹ ਸਾਹਿਬ ਮੈਂ ਉਸਕਾ ਚੇਰਾ।' ਪਰ ਜੇ ਅਸੀਂ ਹੋਰ ਕੁਛ ਨਾ ਕਰੀਏ ਤਾਂ ਘਟੋ ਘਟ ਉਸ ਸਰੂਪ ਦਾ ਉਸ ਪਹਿਰਾਵੇ ਦਾ ਸਿਖ ਜਗਤ ਵਿਚ ਵਾਧਾ ਕਰੀਏ ਜੋ ਦਸਮੇਸ਼ ਪਿਤਾ ਜੀ ਨੇ ਸਾਨੂੰ ਬਖਸ਼ਿਆ ਸੀ। ਜਿਸ ਤੋਂ ਸਾਡੇ ਸਤਿਗੁਰ ਸਾਡੇ ਤੇ ਪ੍ਰਸੰਨ ਹੋਣ ਆਦਿ ਗਰੰਥ ਸਾਹਿਬ ਵਿਚ ਵੀ ਇਕ ਜਗਾ ਤੇ ਲਿਖਿਆ "ਜੇ ਮਿਲੇ ਪਿਆਰਾ ਆਪਣਾ ਸਾ ਵੇਸ ਕਰਾਗਉ।" "ਜਿਨੀ ਵੇਸੀ ਸਹੁ ਮਿਲੈ ਸੋਈ ਵੇਸ ਕਰੇਉ।"

ਜੇ ਅਸੀਂ ਗੁਰੂ ਜੀ ਦੇ ਨਾਮ ਤੇ ਫੌਜੀ ਸਿਖਲਾਈ ਕੇਂਦਰ ਅਤੇ ਹੋਰ ਇਸ ਕਿਸਮ ਦੀਆਂ ਸੰਸਥਾਵਾਂ ਕਾਇਮ ਕਰਨ ਲਈ ਧਨ ਇਕੱਠਾ ਕਰੀਏ ਤਾਂ ਓਸਦਾ ਕੁਛ ਫਾਇਦਾ ਨਹੀਂ ਕਿਉਂਕਿ ਫੌਜੀ ਸਿਖਲਾਈ ਕੇਂਦਰ ਜਾਂ ਹੋਰ ਸਕੂਲ ਕਾਲਜਾਂ ਦਾ ਅਗੇ ਹੀ ਕੋਈ ਘਾਟਾ ਨਹੀਂ ਜਿਥੇ ਅਜਕਲ ਸਿਖ ਧਰਮ ਤੋਂ ਦੂਰ ਲੈ ਜਾਣ ਵਾਲੀ ਤੇ ਆਚਰਣ ਹੀਣ ਵਿਦਿਆ ਪੜ੍ਹਾਈ ਜਾਂਦੀ ਹੈ। ਇਹੋ ਕੁਝ ਇਹਨਾਂ ਫੌਜੀ ਸਿਖਲਾਈ ਕੇਂਦਰਾਂ ਵਿਚ ਅਤੇ ਕਾਲਜਾਂ ਵਿਚ ਹੁਣ ਹੋਵੇਗਾ।

ਜੇ ਤਾਂ ਗੁਰੂ ਜੀ ਦੀ ਸਚੀ ਯਾਦ ਸਾਡੇ ਮਨਾਂ ਅੰਦਰ ਹੈ ਤਾਂ ਓਸਨੂੰ ਅਸੀਂ ਕਾਇਮ ਰਖਣਾ ਚਾਹੁੰਦੇ ਹਾਂ ਅਤੇ ਚਾਹੁੰਦੇ ਹਾਂ ਕਿ ਸਾਡੀ ਸੰਤਾਨ ਵਿੱਚ ਸਿਖੀ ਕਾਇਮ ਰਹੇ ਤਾਂ ਐਸੇ ਸਰੂਪ ਵਾਲੇ ਸਿਖਾਂ ਦਾ ਵਾਧਾ ਕਰੀਏ ਜਿਸਦਾ ਦਰਸ਼ਨ ਕਰਦਿਆਂ ਹੀ ਗੁਰੂ ਗੋਬਿੰਦ ਸਿੰਘ ਯਾਦ ਆਵੇ। ਤਾਂ ਹੀ ਸਾਡੀ ੩੦੦ ਸਾਲਾ ਯਾਦ ਮੰਨਾਣੀ ਸਫਲ ਹੈ।

ਸਤਿਜੁਗ ਵਿਚ ਸਚ ਬੋਲਿਆ ਜਾਂਦਾ ਸੀ, 'ਸਤਿਜੁਗ ਸਚ ਕਹੈ ਸਭ ਕੋਈ) ਸੋ ਭਾਵੇਂ ਗੁਰੂ ਗੋਬਿੰਦ ਸਿੰਘ ਜੀ ਦੇ ਸਾਰੇ ਕਾਰਨਾਮਿਆਂ ਦਾ ਵਰਨਣ ਨਹੀਂ ਆ ਸਕਿਆ ਪਰ ਉਹ ਸਚਾਈਆਂ ਜੋ ਬਹੁਤੇ ਲੇਖਕਾਂ ਨੇ ਆਮ ਕਰਕੇ ਲੋਕਾਂ ਦੇ ਸਾਹਮਣੇ ਨਹੀਂ ਔਣ ਦਿਤੀਆਂ ਉਹਨਾਂ ਵਿਚੋਂ ਬਹੁਤ ਸਾਰੀਆ ਇਸ ਅੰਕ ਵਿਚ ਪੜ੍ਹਨ ਨੂੰ ਮਿਲਣ ਗੀਆਂ।

(ਮਾਹਰਾਜ) ਬੀਰ ਸਿੰਘ

—੮ ਸਫੇ ਦੀ ਬਾਕੀ—

ਹਜ਼ੂਰ ਦੀ ਮਹਾਨ ਰਚਨਾ ਦੇ ਸਮੁੰਦਰ ਵਿਚੋਂ ਮੈਂ ਕੁਝ ਕੁ ਕਤਰਿਆਂ ਦੇ ਰੂਪ ਦੀਆਂ ਵੰਨਗੀਆਂ ਹੀ ਦੇ ਸਕਿਆ ਹਾਂ, ਪਰ ਇਹਨਾਂ ਵੰਨਗੀਆਂ ਤੋਂ ਵੀ ਇਹ ਸਪਸ਼ਟ ਹੋ ਜਾਏਗਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਕਾਵਿ-ਰਚਨਾ ਵਿਚ ਸਾਰੇ ਰਸਾਂ ਨੂੰ ਕਮਾਲ ਦਾ ਰੂਪ ਦੇਕੇ ਕਵਿਤਾ ਦਾ ਆਕਾਰ ਦਿਤਾ ਗਇਆ ਹੈ। ਉਹਨਾਂ ਦੀ ਸ਼ਬਦਾਵਲੀ, ਛੰਦਾਵਲੀ ਅਤੇ ਸ਼ੈਲੀ ਇਕ ਦਮ ਆਪਣੀ ਹੈ ਅਤੇ ਉਹ ਉਹਨਾਂ ਦੇ ਮਹਾਨ ਵਿਅਕਤੀਤਵ ਵਾਂਗ ਹੀ ਮਹਾਨ ਹੈ।

# ਮਹਾਂ ਕਵੀ ਗੁਰੂ ਗੋਬਿੰਦ ਸਿੰਘ ਜੀ

ਸ੍ਰ:ਅਵਤਾਰ ਸਿੰਘ ਜੀ 'ਅਜ਼ਾਦ'

ਸ੍ਰਦਾਰ ਅਵਤਾਰ ਸਿੰਘ ਜੀ 'ਅਜ਼ਾਦ ਕੇਵਲ ਨਾਮ ਦੇ ਹੀ ਅਜ਼ਾਦ ਨਹੀਂ, ਸਗੋਂ ਸਹੀ ਅਰਥਾਂ ਵਿਚ ਵੀ ਅਜ਼ਾਦ ਹਨ। ਆਪ ਹੁਣ ਤੱਕ ਕਈ ਪੰਜਾਬੀ ਦੇ ਦੈਨਿਕ ਅਖਬਾਰਾਂ ਦੇ ਸੰਪਾਦਕ ਰਹਿ ਚੁਕੇ ਹਨ। ਕਵੀ ਵੀ ਆਪ ਆਹਲਾ ਦਰਜੇ ਦੇ ਹਨ। ਭਾਵੇਂ ਪਹਿਰਾਵੇ ਕਰਕੇ ਆਪ ਨਾਮਧਾਰੀ ਮਾਲੂਮ ਨਹੀਂ ਹੁੰਦੇ ਪਰ ਨਾਮਧਾਰੀਆਂ ਲਈ ਆਪਦੇ ਵਡੇ ਦਿਲ ਵਿਚ ਖਾਸ ਥਾਂ ਹੈ। ਅੱਜ ਤੱਕ 'ਸਤਿਜੁਗ' ਦਾ ਕੋਈ ਵੀ ਵਿਸ਼ੇਸ਼ ਅੰਕ ਆਪਦੇ ਸੁੰਦਰ ਲੇਖ ਤੋਂ ਵਿਰਵਾ ਮਾਲੂਮ ਨਹੀਂ ਹੁੰਦਾ। ਆਪ ਨੇ ਅੱਜ ਤੱਕ ਕਈ ਨਾਮਧਾਰੀ ਕਵੀ ਦਰਬਾਰਾਂ ਦੀ ਪ੍ਰਧਾਨਗੀ ਕਰਨ ਦਾ ਮਾਨ ਪ੍ਰਾਪਤ ਕੀਤਾ ਹੈ। ਆਪ ਸਾਹਿਤ ਦੇ ਹਰ ਇਕ ਰੂਪ ਤੇ ਲਿਖਣ ਦੇ ਮਾਹਰ ਹਨ। ਅੱਜ ਕੱਲ੍ਹ ਸੰਪਾਦਕੀ ਛੱਡਕੇ ਆਪ ਪੁਸਤਕਾਂ ਲਿਖਨ ਤੇ ਛਪਵਾਉਣ ਦੇ ਰੁਝਾਨ ਵਿਚ ਰੁਝ ਕੇ ਸਾਹਿਤ ਤੇ ਪੰਜਾਬੀ ਦੀ ਨਿਗਰ ਸੇਵਾ ਕਰ ਰਹੇ ਹਨ। ਆਪਦੀ ਵਿਦਵਤਾ ਦਾ ਸੂਚਕ ਹੀ ਤਾ ਇਹ ਲੇਖ ਪਾਠਕਾਂ ਦੀ ਸੇਵਾ ਵਿਚ ਹਾਜ਼ਰ ਹੈ। ਗ. ਸ. ਟ.

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਵਿਅਕਤੀ ਸਰਬ ਗੁਣ ਸਪੰਨ ਸੀ। ਨਿਰੰਕਾਰ ਨੇ ਉਹਨਾਂ ਨੂੰ "ਮੈਂ ਆਪਨਾ ਸੁਤ ਤੋਹਿ ਨਿਵਾਜਾ" ਕਹਿਕੇ ਸਾਡੀ ਇਸ ਦੁਨੀਆਂ ਵਿਚ ਭੇਜਿਆ ਸੀ। ਸਤਿਗੁਰੂ ਜੀ ਦੇ ਵਿਅਕਤੀ-ਤਵ ਇਕ ਅਜੇਹੇ ਮਹਾਨ ਇਨਕਲਾਬੀ ਨੇ ਧਰਤੀ ਉਤੇ ਪਰਵੇਸ ਕੀਤਾ, ਜਿਸ ਨੇ ਸੰਤ—ਸਿਪਾਹੀਆਂ ਦਾ ਸਾਜਣ ਹਾਰ ਬਣਕੇ ਧਰਤੀ ਉਤੇ ਧਰਮ ਵਰਤਾਉਣਾ ਸੀ। ਉਹ 'ਧਰਮ ਪ੍ਰਚੁਰ ਕੋ ਸਾਜਾ' ਅਤੇ 'ਦੁਸ਼ਟ ਦੋਖੀਅਨ ਪਕਰ ਪਛਾਰੋ 'ਦਾ ਅਕਾਲੀ ਹੁਕਮ ਲੈਕੇ ਅਵਤਰੇ ਸਨ। ਉਹਨਾਂ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ੨੧ ਸਾਲ ਕਠਿਨ ਤਪ ਕੀਤਾ ਅਤੇ ਰਮ ਪੁਰਖ ਦੀ ਅਰਾਧਨਾ ਵਿਚ ਆਪਣੇ ਆਪ ਜੋੜੀ ਰਖਿਆ ਸੀ। ਉਹਨਾਂ ਦੀ ਉਸ ਅਖੰਡ ਸਿਮਰਨ ਸਮਾਧੀ ਦਾ ਫਲ ਸਰੂਪ ਸਨ ਸ੍ਰੀ ਕਲਗੀਧਰ, ਜਿਹੜੇ ਜੀਵਨ—ਸ਼ਕਤੀਆਂ ਦੇ ਸੋਮੇ ਬਣਕੇ ਗੁਰੂ ਗ੍ਰਿਹ ਵਿਖੇ ਅਵਤਰੇ। ਉਹ ਅਜੇ ਨੌ ਵਰ੍ਹਿਆਂ ਦੇ ਹੀ ਸਨ ਕਿ ਜ਼ਾਲਮ ਹਕੂਮਤ ਨੇ ਉਹਨਾਂ ਦੇ ਪਿਤਾ ਜੀ ਨੂੰ ਇਸ ਕਰਕੇ ਸ਼ਹੀਦ ਕਰ ਦਿਤਾ ਕਿ ਉਹ ਧਰਮੋਂ ਪਤਿਤ ਕੀਤੇ ਜਾ ਰਹੇ ਹਿੰਦੂਆਂ ਦੀ ਢਾਲ ਬਣੇ ਸਨ ਉਹਨਾਂ ਨੇ ਹਿੰਦੂਆਂ ਦੇ ਤਿਲਕ ਜੰਞੂ ਦੀ ਰਖਿਆ ਦੀ ਪ੍ਰਤਗਿਆ ਲਈ ਸੀ ਅਤੇ ਉਹਨਾਂ ਨੇ 'ਨਹਿ ਭੈ ਮਾਨਤ ਆਨ' ਨੂੰ ਸਾਕਾਰ ਰੂਪ ਦਿਤਾ ਸੀ। ਗੁਰੂ ਜੀ ਦੀ ਇਸ ਸ਼ਹਾਦਤ ਨੇ ਸਿਖੀ ਵਿਚ ਨਵਾਂ ਮੋੜ ਲਿਆਉਣਾ ਹੀ ਸੀ ਤੇ ਉਹ ਇਕ ਤੂਫਾਨ ਦੇ ਝੁਲ ਪੈਣ ਵਾਂਗ ਆਇਆ। ਦਸਮੇਸ਼ ਜੀ ਗੁਰੂ ਗੱਦੀ ਉਤੇ ਬੈਠਣ ਸਾਰ ਹੀ ਹੁਕਮਨਾਮੇ ਲਿਖ ਦਿਤੇ ਕਿ ਜਿਹੜਾ ਗੁਰੂ

ਕਾ ਸਿਖ ਵੰਗਾ ਸ਼ਸਤਰ, ਸੁੰਦਰ ਘੋੜਾ ਅਤੇ ਵਧੀਆ ਅਸਤਰ ਗੁਰੂ ਦੀ ਭੇਟ ਲੈਕੇ ਆਏਗਾ, ਉਸ ਉਤੇ ਸਤਿਗੁਰੂ ਦਾਤਾਰ ਦੀਆਂ ਖੁਸ਼ੀਆਂ ਰਹਿਮਤ ਦੀ ਬਾਰਸ਼ ਕਰਨਗੀਆਂ। ਇਕ ਦਮ ਸਿਖਾਂ ਵਿਚ ਇਕ ਨਵੀਂ ਰੂਹ ਫੂਕ ਜਾਣ ਵਾਂਗ ਇਕ ਮਹਾਨ ਤਬਦੀਲੀ ਲਿਆਂਦੀ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨੇ ਨਿਆਇ–ਪ੍ਰਾਪਤੀ ਦੇ ਸਾਰੇ ਅਹਿੰਸਕ ਹੀਲੇ ਅਤੇ ਯਤਨ ਖਤਮ ਕਰ ਦਿਤੇ ਸਨ ਅਤੇ ਸਤਿਗੁਰੂ ਜੀ ਨੇ ਪੂਰੀਤਰਾਂ ਸੋਚ ਵਿਚਾਰ ਕੇ ਤੇਗ ਨੂੰ ਕਮਰ ਕਸੇ ਵਿਚ ਸਜਾਇਆ ਸੀ। ਕਠਿਨ ਕੁਵੰਡ ਉਹਨਾਂ ਦੇ ਪਾਵਨ ਮੋਢੇ ਉਤੇ ਅਸਚਰਜ ਸ਼ੋਭਾ ਦੇਂਦਾ ਸੀ। ਆਪਣੇ ਉਸ ਰੂਪਵਿਚ ਉਹ ਸਮਿਆਂ ਦੇ ਕਰਤਾਰ ਪੁਰੱਖ ਮਾਲੂਮ ਹੁੰਦੇ ਸਨ। ਇਹ ਜੰਗੀ ਤਿਆਰੀਆਂ ਕੋਈ ਰਿਆਸਤ ਫਤਹ ਕਰਨ ਲਈ ਨਹੀਂ, ਸਗੋਂ ਲੋਕਾਦੇਮੋਢਿਆਂ ਤੋਂ ਉਸ ਮੁਗਲ ਸਾਮਰਾਜ ਸ਼ਾਹੀ ਦਾ ਜੂਲਾ ਲਾਹੁਣ ਦਾ ਪਰਤੀਕ ਸਨ, ਜਿਸਨੇ ਲੋਕਾਂ ਲਈ ਕੋਈ ਸ਼ਖਸੀ, ਆਜ਼ਾਦੀ ਹੀ ਰਹਿਣ ਨਹੀਂ ਦਿਤੀ ਸੀ। ਸਿਵਾਏ ਰਾਜਪੂਤ ਵਡੇ ਘਰਾਣਿਆਂ ਦੇ ਹੋਰ ਕਿਸੇ ਨੂੰ ਵੀ ਘੋੜੇ ਦੀ ਸਵਾਰੀ ਕਰਨ ਅਤੇ ਪਾਲਕੀ ਬੈਠਣ ਦੀ ਆਗਿਆ ਨਹੀਂ ਸੀ। ਗੁਰੂ ਜੀ ਨੇ ਹੁਕਮਨਾਮਾ ਜਾਰੀ ਕਰ ਦਿਤਾ ਕਿ ਹਰ ਗੁਰੂ ਕਾ ਸਿਖ ਘੋੜੇ ਦੀ ਸਵਾਰੀ ਕਰੇ। 'ਖਾਲਸਾ ਸੋ ਜੋ ਚੜ੍ਹੇ ਤਰੰਗ। ਖਾਲਸਾ ਸੋ ਜੋ ਕਰੇ ਜੰਗ।' ਉਹਨਾਂ ਦੇ ਉਸ ਹੁਕਮ ਦੀ ਹੀ ਪਰੋੜ੍ਹਤਾ ਕਰਦੀ ਹੈ।

ਇਹਨਾਂ ਜੰਗੀ ਤਿਆਰੀਆਂ ਦੇ ਨਾਲ ਅਜੇਹਾ ਸਾਹਿਤ ਤਿਆਰ ਕਰਨ ਦਾ ਪ੍ਰੋਗਰਮ ਉਸ ਵੇਲੇ ਹੀ ਅਰੰਭ ਹੋ ਗਇਆ, ਜਦ ਆਪਨੇ ਜਮਨਾ ਦੇ ਕੰਢੇ ਆਪਣੇ ਨਗਰ ਪਾਉਂਟੇ ਦੀ ਨੀਂਹ ਧਰੀ ਸੀ। ਗੁਰੂ ਜੀ ਦਸਵੇਂ ਸ੍ਰੀ ਗੁਰੂ ਨਾਨਕ ਸਨ, ਇਸ ਨਾਨਕ ਨੇ 'ਮੂਰਖੈ ਗੰਢ ਪਵੈ ਮੂੰਹ ਮਾਰ" ਦੇ ਆਦੇਸ਼ ਦੀ ਅਮਲੀ ਰੂਪ ਵਿਚ ਸਿਖਿਆ ਦੇਣੀ ਸੀ। ਪੂਰੀ ਕੌਮ ਦੇ ਸੁਭਾਉ ਨੂੰ ਅਤੇ ਝੁਕਾਉ ਨੂੰ ਬਦਲਣਾ ਸੀ। ਨਿਰੰਕਾਰ ਨੇ ਉਹਨਾਂ ਨੂੰ ਸਤਿਗੁਰ ਦੇ ਸਰੂਪ ਦੇ ਨਾਲ ਹੀ ਮਹਾ ਕਵੀ ਬਣਾਕੇ ਵੀ ਭੇਜਿਆ ਸੀ। ਉਹ ਜਮਾਂਦਰੂ ਮਹਾਂ ਕਵੀ ਸਨ। 'ਦੀਨੀ ਭਾਂਤਿ ਭਾਂਤਿ ਕੀ ਸਿਛਾ' ਵਿਚ ਸਾਨੂੰ ਇਹ ਸੰਕੇਤ ਮਿਲਦਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਸਮੇ ਦੀ ਸੰਪੂਰਣ ਵਿਦਿਆ ਦਿਵਾਉਣ ਦੇ ਸਾਰੇ ਪਰਬੰਧ ਕੀਤੇ ਸਨ। ਉਹਨਾਂ ਨੂੰ ਸੰਸਕ੍ਰਿਤੀ ਬਰਿਜੀ ਫਾਰਸੀ ਅਤੇ ਅਰਬੀ ਆਦਿ ਸਾਰੀਆਂ ਭਾਸ਼ਾਵਾਂ ਦੀ ਨਿਯਮਬੱਧ ਰੂਪ ਵਿਚ ਸੁਸਿਖਯਤ ਕੀਤਾ ਗਇਆ ਸੀ। ਉਹਨਾਂ ਦੀ ਰਚਨਾ ਵਿਚ ਉਹਨਾਂ ਦੇ ਪਰਮ ਮਹਾਨ ਵਿਅਕਤੀਤਵਦੇ ਦਰਸ਼ਨ ਹੁੰਦੇ ਹਨ। ਉਸ'ਚ ਤੇਜਸਵੀ ਜਜ਼ਬਾ ਹੈ। ਹਾਂ, ਉਹ ਜਜ਼ਬਾ ਹੈ, ਜਿਹੜਾ ਮਨੁਖਾਂ ਦੀ ਕਾਇਆਂ ਬਦਲ ਦੇਂਦਾ ਹੈ। ਸ਼ਬਦਾਂ ਦੀ ਬਹੁਲਤਾ, ਸਬਦਾਵਲੀ ਦੀ ਸੁੰਦਰਤਾ, ਕਵਿਤਾ ਦਾ ਰਸ ਚਮਤਕਾਰ ਅਤੇ ਸ਼ਬਦਾਂ ਦੀ ਰੂਪ ਵਿਚ ਸਤਿਗੁਰੂ ਜੀ ਇਸ ਮਹਾਨ ਰਚਨਾ ਦਾ ਵਿਸ਼ੇ ਦੇ ਨਾਲ ਐਨ ਢੁਕਦਾ ਧੁਨੀ ਨਾਟ ਅਤੇ ਸ਼ਬਦ ਨਾਟ ਵਿਖਲਣ ਭਾਂਤ ਦਾ ਹੈ। ਉਸ ਨਾਲ ਹੋਰ ਕਿਸੇ ਰਚਨਾ ਨੂੰ ਵੀ ਤੁਲਨਾ ਨਹੀਂ ਦਿਤੀ ਜਾ ਸਕਦੀ ਅਤੇ ਸਮਾਸਾਂ ਦੀ, ਨਵੇਂ ਭਾਂਤ ਭਾਂਤ ਦੇ ਸ਼ਬਦਾ ਦੀ ਰਚਨਾ ਨਿਰਸੰਕੋਚ ਹੋਕੇ ਕੀਤੀ ਹੈ। ਆਪਣੇ ਲੋਕਾਂ ਵਿਚ ਮੁਗਲ ਦੀ ਹੈਂਕੜ ਨੂੰ ਚੈਲਿੰਜ ਕਰਨ ਦੀ ਜੁੱਰਤ ਉਭਾਰਨੀ ਸੀ। ਉਹਨਾਂ ਵਿਚੋਂ ਅਜੇਹੇ ਸੰਤ ਸਿਪਾਹੀ ਨੂੰ ਜਗਾਉਣਾ ਸੀ, ਜਿਹੜਾ 'ਨਿਸਚੈ ਕਰ ਆਪਣੀ ਜੀਤ ਕਰੋ' ਦਾ ਪ੍ਰਤੀਕ ਬਣ ਸਕੇ। ਲੋਕਾਂ ਨੂੰ ਮੰਦ ਕਰਮਾਂ ਵਲੋਂ ਹੋੜਨਾ ਉਨ੍ਹਾਂ ਦੀ ਰਚਨਾ ਦਾ ਇਕ ਜਰੂਰੀ ਵਿਸ਼ਾ ਵੀ ਸੀ। ਉਹ ਆਪ ਨਿਮਖ ਨਿਮਖ ਨਿਰੰਕਾਰ ਦਾ ਸਿਮਰਨ ਕਰਨ ਵਾਲੇ ਸਨ ਅਤੇ ਕਰਤਾਰ ਨਾਲ ਜੋੜਕੇ ਲੋਕਾਂ ਵਿਚ ਸਚੇ ਮਨੁਖਤਵ ਨੂੰ ਉਜਾਗਰ ਕਰਨਾ ਵੀ ਉਹਨਾਂ ਦੇ ਆਉਂਣ ਆਦਰਸ਼ ਵਿਚ ਸ਼ਾਮਿਲ ਸੀ। ਉਹਨਾਂ ਨੇ ਲੋਕਾਂ ਨੂੰ ਕ੍ਰਿਤਮ ਦੀ ਪੂਜਾ ਵਲੋਂ ਹੋੜ ਕੇ ਸਾਜਣਹਾਰ ਦੇ ਸਿਮਰਨ ਵਲ ਲਾਉਣਾ ਸੀ। ਸੰਤ ਉਨ੍ਹਾਂ ਦੇਸਿਖ ਤਾਂ ਹੀ ਬਣ ਸਕਦੇ ਸਨ, ਜੇਕਰ ਉਨ੍ਹਾਂ ਵਿਚ ਸਚੇ ਸਾਧੂਆਂ ਵਾਲਾ ਤਿਆਗ, ਨਿਰੰਕਾਰ ਨਾਲ ਅਖੰਡ ਜੋੜ ਅਤੇ ਸਰਬਤ ਲਈ ਭਲੇ ਦੀ

ਚਿਤਵਨਾ ਹੋਵੇ । ਕਾਇਰ ਹੋ ਚੁਕੇ ਲੋਕਾਂ ਨੂੰ ਔਰੰਗਜ਼ੇਬ ਵਰਗੇ ਉਸ ਜਾਬਰ ਸਮਰਾਟ ਨੂੰ ਵੰਗਾਰਨਾ ਸੀ, ਜਿਸਨੇ ਲਗਭਗ ਸਾਰੇ ਹਿੰਦੁਸਤਾਨ ਨੂੰ ਆਪਣੇ ਰਾਜ ਵਿਚ ਮਿਲਾ ਲਇਆ ਸੀ। ਆਲਮਗੀਰ ਸੁਭਾਵਕ ਤੌਰ ਤੇ ਹੀ ਡਾਢਾ ਜਰਵਾਣਾ ਸੀ। ਤਖਤ ਉਤੇ ਬੈਠਣ ਸਾਰ ਉਸਨੇ ਆਪਣੇ ਪਿਤਾ ਸ਼ਾਹ ਜਹਾਨ ਨੂੰ ਗ੍ਰਿਫਤਾਰ ਕਰਕੇ ਆਗਰੇ ਦੇ ਕਿਲੇ ਵਿਚ ਡਕ ਦਿਤਾ ਅਤੇ ਨਜ਼ਰਬੰਦੀ ਦੀ ਹਾਲਤ ਵਿਚ ਹੀ ਉਸਦੀ ਮੌਤ ਹੋਈ। ਆਪਣੇ ਦੋ ਭਰਾਵਾਂ ਦਾਰਾ ਸ਼ਿਕੋਹ ਅਤੇ ਮੁਰਾਦ ਨੂੰ ਨਜ਼ਰ ਬੰਦ ਕਰ ਕੇ ਮਰਵਾ ਦਿਤਾ ਸੀ। ਨਿਰਦਈ ਏਡਾ ਸੀ ਕਿ ਦਾਰਾ ਸ਼ਿਕੋਹ ਦੇ ਸਿਰ ਨੂੰ ਥਾਲ ਵਿਚ ਲਾਕੇ ਸ਼ਾਹਜਹਾਨ ਪਾਸ ਭੇਜਿਆ ਸੀ। ਸ਼ਾਹਜਹਾਨ ਇਹ ਭਿਆਨਕ ਦ੍ਰਿਸ਼ ਵੇਖ ਕੇ ਮੂੰਹ ਭਾਰ ਡਿਗ ਪਿਆ। ਉਸ ਨੇ ਸੂਫੀ ਸੰਤ ਸਮਰਦ ਨੂੰ ਕੇਵਲ ਇਸ ਲਈ ਕਤਲ ਕਰਾਇਆ ਸੀ ਕਿ ਉਹ ਦਾਰਾ ਸ਼ਿਕੋਹ ਨਾਲ ਮੇਲ ਜੋਲ ਰਖਦਾ ਸੀ। ਉਸਦੇ ਤਅੱ-ਸਬ ਦਾ ਅਨੁਮਾਨ ਇਸ ਗਲ ਤੋਂ ਹੀ ਲਵੋ ਕਿ ਦਖਣਵੀ ਦੋ ਮੁਸਲਮਾਨ ਰਿਆਸਤਾਂ ਬੀਜਾ ਪੁਰ ਅਤੇ ਗੋਲ ਕੁੰਡਾ ਨੂੰ ਇਸ ਲਈ ਸਹਿਨ ਨਹੀਂ ਸੀ ਕਰ ਸਕਿਆ ਕਿ ਉਹਨਾਂ ਦੇ ਸੁਲਤਾਨ ਸ਼ੀਏ ਸਨ। ਗੁਰੂ ਤੇਗ ਬਹਾਦਰ ਦੀ ਸ਼ਹਾਦਤ ਵੀ ਆਲਮਗੀਰ ਦੇ ਅੰਨ੍ਹੇ ਮਜ਼ਹਬੀ ਤਅੱਸਬ ਦਾ ਹੀ ਫਲ ਸੀ। ਅਜੇਹੇ ਸ਼ਕਤੀਸ਼ਾਲੀ ਜਾਬਰ ਅਤੇ ਹਦ ਦਰਜੇ ਦੇ ਜ਼ਾਲਮ ਹੁਕਮਰਾਨ ਨੂੰ ਵੰਗਾਰਨਾ ਖਾਲਾ ਜੀ ਦਾ ਘਰ ਨਹੀਂ ਸੀ। ਪਰ ਗੁਰੂ ਜੀ ਨੂੰ ਅਕਾਲ ਪੁਰਖ ਵਲੋਂ ਇਹ ਮਹਾਨ ਲਖਤਾ ਵੀ ਪ੍ਰਾਪਤ ਸੀ ਕਿ ਲੋਕ ਹੀ ਬਲ ਦਾ ਭੰਡਾਰ ਹਨ। ਜਦ ਤਕ ਲੋਕਾਂ ਨੂੰ ਆਪਣੇ ਅੰਦਰ ਲੁਕੇ ਤਾਣ ਦਾ ਪਤਾ ਨਹੀਂ ਲਗਦਾ ਤਦ ਤੱਕ ਉਹ ਜਾਬਰ ਨੂੰ ਵੰਗਾਰਨ ਤੋਂ ਸੰਕੋਚ ਕਰਦੇ ਹਨ। ਪਰ ਜਦੋਂ ਕੋਈ ਮਹਾਂ ਪੁਰਸ਼ ਉਹਨਾਂ ਨੂੰ ਇਹ ਆਕੇ ਦਸ ਦੇਵੇ ਕਿ ਸਾਰੀਆਂ ਮਾਦੀ ਦੁਨਿ-ਆਵੀ ਸ਼ਕਤੀਆਂ ਦਾ ਭੰਡਾਰ ਤੁਸੀਂ ਹੀ ਹੋ ਅਤੇ ਤੁਸੀਂ ਹੀ ਵਡੇ ਤੋਂ ਵਡੇ ਸ਼ਕਤੀ ਸ਼ਾਲੀ ਰਾਜਿਆਂ ਮਹਾਂਰਾ-ਜਿਆਂ ਨੂੰ ਵੰਗਾਰ ਕੇ ਲਲਕਾਰ ਕੇ ਝੁਕਣ ਲਈ ਮਜਬੂਰ ਕਰ ਸਕਦੇ ਹੋ, ਤੇ ਜਨਤਾ ਇਕ ਜੁਆਲਾ ਮੁਖੀ ਦੇ ਫਟਣ ਵਾਲਾ ਕ੍ਰਿਸ਼ਮਾਂ ਕਰਦੀ ਹੈ ਗੁਰੂ ਗੋਬਿੰਦ ਸਿੰਘ ਜੀ ਦੇ ਸਿਖਾਂ ਸੇਵਕਾਂ ਵਿਚ ਵਧੀਕ ਸੰਖਿਆ ਪੰਜਾਬ ਦੇ ਹਲ ਵਾਹਕ ਜਟਾਂ ਅਤੇ ਕਿਰਤੀ ਕਾਮਿਆਂ ਦੀ ਹੀ ਸੀ। ਗੁਰੂ ਘਰ ਨੇ 'ਵਡਿਆਂ ਸਿਓ ਰੀਸ' ਕੀਤੀ ਹੀ ਨਹੀਂ ਅਤੇ ਏਥੇ ਨੀਵੇਂ ਨੀਚਾਂ ਦੀ ਸੰਭਾਲ ਹੋ ਕੇ ਉਹਨਾਂ ਨੂੰ ਨਿਵਾਜਿਆ ਜਾਂਦਾ ਹੈ। ਸਰਬ ਸ਼ਕਤੀਮਾਨ ਅਕਾਲ ਪਰਖ ਦੇ ਸਚੇ ਉਪਾਸ਼ਕ ਸ੍ਰੀ ਦਸਮੇਸ਼ ਜੀ ਨੇ ਸ੍ਰੀ ਮੁਖ ਤੋਂ 'ਜਾਪ ਸਾਹਿਬ' ਦੀ ਰਚਨਾ ਕੀਤੀ ਹੈ। ਅਕਾਲ ਪੁਰਖ ਦੇ ਅਨੇਕ ਨਾਮ ਲੈ ਕੇ ਉਸਨੂੰ ਜੁਹਾਰ ਕੀਤੀ ਹੈ। ਅਨੇਕ ਛੰਦਾਂ ਰਾਹੀਂ ਨਿਰੰਕਾਰ ਦੀ ਉਸਤਤ ਗਾਈ ਹੈ। ਧੁਨੀ ਨਾਦ ਤੇ ਸ਼ਬਦ ਨਾਦ ਦੀ ਗੁੰਜਾਰ ਹਰ ਸਤਰ ਵਿਚ ਹੁੰਦੀ ਹੈ। ਆਰੰਭ ਹੀ ਕੇਡਾ ਸੋਹਣਾ ਅਕਾਲ ਪੁਰਖ ਦੇ ਪਰਮ ਸਰੂਪ ਦੀ ਲਖਤਾ ਦਸਣ ਵਾਲਾ ਅਤੇ ਮੁਕੰਮਲ ਰੂਪ ਵਿਚ ਕੀਤਾ ਹੈ। ਇੰਜ ਇਹ ਬਾਣੀ ਆਰੰਭ ਹੁੰਦੀ ਹੈ ।

ਚਕ੍ਰ ਚਿਹਨ ਅਰੁ ਬਰਨ ਜਾਤ
ਅਰੁ ਪਾਤ ਨਹਿਨ ਜਿਹ ।
ਰੂਪ ਰੰਗ ਅਰੁ ਰੇਖ ਭੇਖ
ਕੋਊ ਕਹਿ ਨ ਸਕਤਿ ਕਿਹ।
ਅਚਲ ਮੂਰਤਿ ਅਨਭਉ ਪ੍ਰਕਾਸ
ਅਮਿਤੋਜਿ ਕਹਿਜੈ ।
ਕੋਟਿ ਇੰਦ੍ਰ ਇੰਦ੍ਰਾਣਿ ਸਾਹ
ਸਾਹਾਣਿ ਗਣਿਜੈ ।
ਤ੍ਰਿਭਵਣ ਮਹੀਪ ਸੁਰ ਨਰ ਅਸੁਰ
ਨੇਤ ਨੇਤ ਬਨ ਤ੍ਰਿਣ ਕਹਤ।
ਤ੍ਵ ਸਰਬ ਨਾਮ ਕਥੈ ਕਵਨ
ਕਰਮ ਨਾਮ ਬਰਨਤ ਸੁਮਤ ॥

ਛਪੈ ਛੰਦ ਦੀਆਂ ਇਹਨਾਂ ਛੇ ਸਤਰਾਂ ਵਿਚ ਅਕਾਲ ਪੁਰਖ ਸਬੰਧੀ ਆਪਣੇ ਵਿਸ਼ਵਾਸ ਨੂੰ ਸਪਸ਼ਟ ਰੂਪ ਵਿਚ ਸਗਲੀ ਦੇ ਸਾਮਣੇ ਰਖਿਆ ਹੈ। ਅਕਾਲ ਪੁਰਖ ਤੋਂ ਬਿਨਾ ਕਿਸੇ ਨੂੰ ਆਪਦਾ ਇਸ਼ਟ ਨਹੀਂ ਮੰਨਦੇ। ਅਤੇ ਉਹਨਾਂ ਦਾ ਨਿਰੰਕਾਰ ਚਕ੍ਰਾਂ ਚਿੰਨ੍ਹਾਂ ਵਰਨਾ ਅਤੇ ਜਾਤੀਆਂ ਗੋਤਾਂ ਦੀ

ਭਰਮ ਭੇਦ ਤੋਂ ਬਹੁਤ ਉਚਾ ਹੈ। ਉਸਦੇ ਰੂਪ ਰੰਗ, ਰੇਖ ਭੇਖ ਬਾਰੇ ਕਿਸੇ ਨੂੰ ਵੀ ਕੋਈ ਪਤਾ ਨਹੀਂ। ਉਸਦੀ ਮੂਰਤੀ ਅਟਲ ਹੈ, ਜਿਹੜੀ ਮਹਾਨ ਅਤੀਤ ਤੋਂ ਵੀ ਪਰੇ ਪ੍ਰਕਾਸ਼ਮਾਨ ਸੀ, ਉਹ ਹੁਣ ਵੀ ਅਟਲ ਰੂਪ ਵਿਚ ਪਰਦਿਪਤ ਹੋ ਰਹੀ ਹੈ ਅਤੇ ਬਲ ਵਿਚ ਅਮਿਤੋਜ ਹੈ, ਉਸ ਦੀ ਮਹਾਨ ਸ਼ਕਤੀ ਦਾ ਕੋਈ ਹਦ ਬੰਨਾ ਨਹੀਂ! ਉਹ ਕਰੋੜਾਂ ਇੰਦਰ ਆਦਿ ਰਾਜਿਆਂ ਦਾ ਵੀ ਮਹਾਰਾਜਾ ਹੈ। ਹਾਂ,ਉਹ ਤਿੰਨਾਂ ਹੀ ਭਾਵਨਾ ਦਾ ਸਮਰਾਟ ਹੈ ਤੇ ਉਸਨੂੰ ਦੇਵਤੇ, ਮਨੁਖ ਅਤੇ ਰਾਕਸ਼ਸ ਨੇਤ ਨੇਤ ਕਹਿ ਰਹੇ ਹਨ। ਉਹ ਵਣਤ੍ਰਿਣ ਵਿਚ ਆਪਣੀ ਜੋਤ ਦਾ ਪਰਕਾਸ਼ ਕਰ ਰਹਿਆ ਹੈ। ਉਸਦੇ ਕ੍ਰਿਤਮ ਨਾਮਾਂ ਦਾ ਵੇਰਵਾ ਕੌਣ ਹੈ ਜੋ ਦਸ ਸਕੇ? ਮਨੁਖ ਉਸਦੀ ਅਨੰਤ ਪਸਾਰੇ ਵਾਲੀ ਕਰਤਾਰੀ ਕਿਰਤ ਨੂੰ ਵੇਖਕੇ ਹੀ ਇਹ ਅਨੁਮਾਨ ਲਾ ਸਕਦਾ ਹੈ ਕਿ ਇਸ ਮਹਾਨ ਬ੍ਰਹਿਮੰਡ ਦੇ ਆਕਾਰ ਪਸਾਰ ਨੂੰ ਸੂਤ ਵਿਚ ਰਖਣ ਵਾਲਾ ਸ਼ਕਤੀਮਾਨ ਹੈ। ਇਸ ਸਬੰਧ ਵਿਚ ਹੀ ਫਰਮਾਂਦੇ ਹਨ:

ਤਾਤ ਮਾਤ ਜਿਹ ਜਾਤ ਨ ਪਾਤਾ।
ਏਕ ਰੰਗ ਕਾਹੂ ਨਹੀ ਰਾਤਾ।
ਸਰਬ ਜੋਤ ਕੇ ਬੀਚ ਸਮਾਨਾ।
ਸਭਹੂੰ ਸਰਬ ਠੌਰ ਪਹਿਚਾਨਾ।
ਕਾਲ ਰਹਿਤ ਅਨ ਕਾਲ ਸਰੂਪਾ।
ਅਲਖ ਪੁਰਖ ਅਵਿਗਤ ਅਵਧੂਤਾ।
ਜਾਤ ਪਾਤ ਜਿਹ ਚਿਹਨ ਨ ਬਰਨਾ।
ਅਬਿਗਤ ਦੇਵ ਅਛੈ ਅਨ ਭਰਮਾ।
ਸਭ ਕੋ ਕਾਲ ਸਭਨ ਕੋ ਕਰਤਾ।
ਰੋਗ ਸੋਗ ਦੋਖਨ ਕੋ ਹਰਤਾ।

—ਅਕਾਲ ਉਸਤਤ

ਇਸ ਵਿਸ਼ਵਾਸ ਨੂੰ ਸਿਖਾਂ ਵਿਚ ਭਰਨ ਲਈ ਗੁਰੂ ਜੀ ਨੇ ਆਖਿਆ 'ਧੰਨ ਜੀਉ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈਂ ਜੁਧ ਬਿਚਾਰੈ। ਦੇਹ ਅਨਿਤ ਨ ਨਿਤ ਰਹੈ ਜਸੁ ਨਾਵ ਚੜੈ ਭਵ ਸਾਗਰ ਤਾਰੈ।' ਹਾਂ, ਉਹ ਜੀਵ ਇਸ ਦੁਨੀਆਂ ਉਤੇ ਆਇਆ ਗੁਰਦੇਵ ਨੇ ਧੰਨ ਆਖਿਆ ਹੈ, ਜਿਹੜਾ ਮੁਖ ਤੋਂ ਸਾਜਣਹਾਰ ਨਿਰੰਕਾਰ ਦਾ ਸਿਮਰਨ ਕਰਦਾ ਹੈ ਅਤੇ ਆਪਣੇ ਚਿਤ ਵਿਚ ਧਰਮ–ਯੁਧ ਕਰਨ ਦੀ ਭਾਵਨਾ ਪ੍ਰਜ਼ਾਉਂਦਾ ਹੈ। ਇਹ ਯੁਧ ਆਪਣੇ ਅੰਦਰ ਪੰਜਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨਾਲ ਕਰਨ ਦਾ ਸੰਕੇਤ ਵੀ ਹੈ। ਤਦੇ ਤਾਂ ਤੀਸਰੀ ਸਤਰ ਵਿਚ ਹੀ ਫਰਮਾਇਆ ਹੈ:

ਧੀਰਜ ਧਾਮ ਬਨਾਇ ਇਹੈ ਤਨ,
ਬੁਧਿ ਸੁ ਦੀਪਕ ਜਿਉ ਉਜੀਆਰੈ।
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ,
ਕਾਤਰਤਾ ਕੁਤ ਵਾਰ ਬਹਾਰੈ।

ਸਿਖ ਇਸ ਤਨ ਨੂੰ ਧੀਰਜ ਦਾ ਧਾਮ ਬਣਾ ਲਵੇ, ਜਿਸ ਵਿਚ ਬੁਧੀ ਮਾਨੋਂ ਦੀਪਕ ਬਣਕੇ ਉਸ ਘਰ ਨੂੰ ਗਿਆਨ ਦੀ ਨੂਰਾਨੀ ਜਗਮਗਾਹਟ ਵਿਚ ਬਦਲ ਦੇਵੇ। ਗਿਆਨ ਦੀ ਤੇਗ਼ ਨੂੰ ਹਥ ਵਿਚ ਲੈਣ ਦਾ ਸੰਕੇਤ ਕਰਦੇ ਹੋਏ ਫਰਮਾਂਦੇ ਹਨ ਕਿ ਉਸ ਨਾਲ ਕਾਇਰਤਾ ਨੂੰ ਬੁਹਾਰ ਕੇ ਦੂਰ ਪਰੇ ਵਗਾਹ ਮਾਰੇ।

ਤੇਗ਼ ਨੂੰ ਕਮਰ ਕਸੇ ਵਿਚ ਲਾਇਆ ਹੈ ਤਾਂ ਆਖਿਆ ਹੈ:

ਖਗਖੰਡ ਬਿਹੰਡੰ, ਖਲ ਦਲ ਖੰਡੰ,
ਅਤਿ ਰਣ ਮੰਡੰ ਬਰਬੰਡੰ।
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ,
ਜੋਤਿ ਅਮੰਡੰ ਭਾਨ ਪ੍ਰਭੰ।
ਸੁਖ ਸੰਤਾ ਕਰਣੰ,ਦੁਰਮਤਿ ਦਰਣੰ,
ਕਿਲ ਬਿਖ ਹਰਣੰ ਅਸ ਸਰਣੰ।
ਜੈ ਜੈ ਜਗ ਕਾਰਣ,ਸ੍ਰਿਸਟ ਉਬਾਰਣ,
ਮਮ ਪ੍ਰਤਿਪਾਰਣ ਜੈ ਤੇਗੰ।

— ਬਚਿਤ੍ਰ ਨਾਟਕ

ਆਖਿਆ ਹੈ ਕਿ ਇਹ ਮੇਰੀ ਤਲਵਾਰ ਟੁਕੜੇ ਕਰ ਦੇਣ ਵਾਲੀ ਹੈ ਮੂਰਖਾਂ ਦੇ ਦਲਾਂ ਦੇ। ਇਹ ਯੁਧ ਨੂੰ ਹੋਰ ਸੁੰਦਰਤਾ ਬਖਸ਼ ਦੇਂਦੀ ਹੈ। ਇਸ ਵਿਚ ਸੂਰਜੀ ਜੋਤ ਦੀ ਪ੍ਰਭਾ ਲਸ਼ ਲਸ਼ ਕਰ ਰਹੀ ਹੈ। ਇਹ ਸੰਤਾਂ ਮਹਾਤਮਾਵਾਂ ਲਈ ਸੁਖ ਸੰਪਦਾ ਲਿਆਉਣ ਹਾਰੀ ਹੈ। ਪਾਪਾਂ ਸਰਾਪਾਂ ਦੀ ਹਰਨਹਾਰੀ ਹੈ। ਅਤੇ ਮੈਂ ਇਸ ਮਹਾਂ ਸ਼ਕਤੀਆਂ

ਦੀ ਪਰਤੀਕ ਤੇਗ ਦੀ ਸ਼ਰਨ ਆਇਆ ਹਾਂ। ਹੇ ਜਗ ਦੇ ਕਾਰਣ ਦਾ ਚਿੰਨ੍ਹ ਤੂੰ ਹੀ ਹੈ, ਜੋ ਸ੍ਰਿਸ਼ਟੀ ਨੂੰ ਉਬਾਰਦੀ ਉਠਿਆਉਂਦੀ ਹੈ। ਹੇ ਮੇਰੀ ਪਾਲਣਾ ਕਰਨ ਵਾਲੀ ਤੇਗ ਤੇਰੀ ਜੈ ਹੈ।

ਇਸ ਰਚਨਾ ਦਾ ਹਰ ਸ਼ਬਦ ਦਸ ਰਹਿਆ ਹੈ ਕਿ ਇਸਦਾ ਰਚਨ ਹਾਰ ਕੋਈ ਤੇਗ਼ਜ਼ਨ,ਮਰਦ ਅਗੰਮੜਾ ਕੋਈ ਮਹਾਨ ਸੱਚਾ ਸੰਤ ਸਿਪਾਹੀ ਮਹਾਂ ਕਵੀ ਹੈ।

ਇਸ ਮਹਾਕਵੀ ਨੇ ਜਗਤ ਸਾਜਨ ਤੋਂ ਪਹਿਲਾਂ ਖੰਡੇ ਦੀ ਸਾਜਨਾ ਦਾ ਜ਼ਿਕਰ ਕਰਦਿਆਂ ਹੋਇਆਂ ਸਪਸ਼ਟ ਕੀਤਾ ਹੈ:

ਖੰਡਾ ਪ੍ਰਿਥਮੈ ਸਾਜਿ ਕੈ,
ਜਿਨ ਸਭ ਸੈਸਾਰੁ ਉਪਾਇਆ।
ਬ੍ਰਹਮਾ ਬਿਸਨੁ ਮਹੇਸ ਸਾਜਿ,
ਕੁਦਰਤੀ ਦਾ ਖੇਲੁ ਰਚਾਇ ਬਣਾਇਆ।

ਖੰਡਾ ਸ਼ਕਤੀ ਦਾ ਚਿੰਨ੍ਹ ਹੈ। ਇਸ ਲਈ ਸੰਸਾਰ ਦੀ ਸਾਜਨਾ ਤੋਂ ਪਹਿਲਾ ਸਾਜਿਆ ਗਇਆ ਕਿ ਜੀਵਨ ਦੇ ਨਾਲ ਹੀ ਮੌਤ ਦੇ ਮਾਮਲੇ ਨੂੰ ਸਾਵਾਂ ਕਰਨਾ ਸੀ॥ ਖੰਡੇ ਦਾ ਮਤਲਬ ਹੈ ਖੰਡ ਖੰਡ ਕਰਨ ਵਾਲਾ। ਜਿਵੇਂ ਹਰ ਸਿਆਣਾ ਮਾਲੀ ਪੁਰਾਣੀਆਂ, ਵਾਧੂ ਅਤੇ ਕੋਜੀਆਂ ਲਗਰਾਂ ਤੇ ਟਹਿਣੀਆਂ ਨੂੰ ਆਪ ਕਟਕੇ ਬਾਗ ਦੇ ਰੂਪ ਨੂੰ ਨਿਖਾਰ ਦੇਂਦਾ ਹੈ, ਇਸੇ ਤਰ੍ਹਾ ਹੀ ਮਨੁਖਾ ਆਬਾਦੀ ਨੂੰ ਠੁਕ ਸਿਰ ਰਖਣ ਲਈ ਅਤੇ ਧਰਤੀ ਨੂੰ ਮਨੁਖਾਂ ਲਈ ਥੋੜਿਆਂ ਨਾ ਹੋਣ ਦੇਣ ਲਈ ਹਰ ਜੀਵ ਨੂੰ ਚਾਹੇ ਉਹ ਮਨੁਖ ਹੈ, ਪਸ਼ੂ ਹੈ, ਪੰਛੀ ਹੈ ਜਾਂ ਧਰਤੀ ਉਤੇ ਸੁਲਕਣ ਵਾਲਾ ਕੋਈ ਜੀਵ ਹੈ, ਮੌਤ ਨਾਲ ਗਲਵਕੜੀ ਹੋਣਾ ਹੀ ਪੈਣਾ ਹੈ॥ਗੁਰੂ ਜੀ ਨੇ ਆਪਣੇ ਸਿਖਾਂ ਨੂੰ ਕਾਲ ਦੇ ਭੈ ਤੋਂ ਉਚਿਆਂ ਕਰਨਾ ਸੀ ਤੇ ਇਸੇ ਲਈ ਉਹਨਾਂ ਦੀ ਬਾਣੀ ਵਿਚ ਚਾਹੇ ਉਹ ਸ਼ਾਂਤ ਰਸ ਪ੍ਰਧਾਨ ਵੀ ਕਿਉਂ ਨਹੀਂ, ਉਸਦੇ ਸ਼ਬਦ ਨਾਦ ਵਿਚੋਂ ਬੀਰ ਰਸ ਨੂੰ ਉਭਾਰਨ ਦਾ ਸਫਲ ਯਤਨ ਹੈ। ਉਹ ਫਰਮਾਂਦੇ ਹਨ:

ਦੇਹ ਸਿਵਾ ਬਰ ਮੋਹਿ ਇਹੈ,
ਸੁਭ ਕਰਮਨ ਤੇ ਕਬਹੂੰ ਨ ਟਰੋਂ।
ਨ ਡਰੋਂ ਅਰਿ ਸੋਂ ਜਬ ਜਾਇ ਲਰੋ,
ਨਿਸਚੈ ਕਰਿ ਆਪਣੀ ਜੀਤ ਕਰੋ।
ਅਰ ਸਿਖ ਹੋ ਆਪਨੇ ਹੀ ਮਨ ਕੌ,
ਇਹ ਲਾਲਚ ਹਉ ਗੁਨ ਤਉ ਉਚਰੋ।
ਜਬ ਆਵਕੀ ਅਉਧ ਨਿਦਾਨ ਬਨੈ,
ਅਤ ਹੀ ਰਨ ਮੈ ਤਬ ਜੂਝ ਮਰੋ।

ਗੁਰੂ ਜੀ ਦੇ ਵਿਸ਼ਾਲ ਅਨੁਭਵ ਬਾਰੇ ਮੈਂ ਜੇ ਕੁਝ ਲਿਖਾਂ ਤਾਂ ਸੂਰਜ ਨੂੰ ਦੀਵਾ ਦਿਖਾਉਣ ਵਾਲੀ ਗਲ ਹੋਵੇਗੀ। ਉਹਨਾਂ ਦੇ ਮਹਾਨ ਵਿਸ਼ਾਲ ਅਨੁਭਵ ਦੇ ਨਾਲ ਉਹਨਾਂ ਪਾਸ ਸ਼ਬਦਾਵਲੀ ਬਿੰਬਾਵਲੀ ਵੀ ਵਿਸ਼ਾਲ ਹੈ। ਆਪਣੀ ਬੀਰ-ਰਸ ਪੂਰਤ ਰਚਨਾ ਵਿਚ ਉਹਨਾਂ ਨੇ ਜੰਗਾਂ ਜੁਧਾਂ ਸਬੰਧੀ ਨਿਜੀ ਗਿਆਨ ਹੋਣ ਦੇ ਕਾਰਨ ਅਸਲੀਅਤ ਨੂੰ ਮੂਰਤੀਮਾਨ ਕੀਤਾ ਹੈ। ਪਰ ਜਦ ਉਹਨਾਂ ਨੇ ਕਿਧਰੇ ਸ਼ਿੰਗਾਰ ਦੀ ਛਟਾ ਬਿਖੇਰੀ ਹੈ ਤਾਂ ਓਥੇ ਵੀ ਕਮਾਲ ਕਰ ਵਿਖਾਇਆ ਹੈ ਉਪਮਾ ਉਹਨਾਂ ਨੂੰ ਨਵੀਂ ਤੋਂ ਨਵੀਂ ਫੁਰੀ ਹੈ ਅਤੇ ਕਈ ਥਾਂ ਯਮਕ ਚਮਤਕਾਰ ਦੇ ਨਾਲ ਜਦੋਂ ਸ਼ਲੇਖ ਅਲੰਕਾਰ ਨੂੰ ਸ਼ਬਦ ਅਕਾਰ ਦਿਤਾ ਹੈ ਤਾਂ ਉਸਨੂੰ ਪੜ੍ਹਨ ਵਾਲਾ ਬੇ-ਅਖਤਿਆਰ ਹੋ ਕੇ ਵਾਹਵਾ ਕਹਿ ਉਠਦਾ ਹੈ। ਇਕ ਵੰਨਗੀ ਦੇਂਦਾ ਹਾਂ:-

ਹਰਿ ਸੋ ਮੁਖ ਹੈ, ਹਰਤੀ ਦੁਖ ਹੈ
ਅਲਕੈ ਹਰ ਹਾਰ ਪ੍ਰਭਾ ਹਰਨੀ ਹੈ।
ਲੋਚਨ ਹੈਂ ਹਰਿ ਸੇ ਸਰਸੇ
ਹਰਿ ਸੇ ਭਰਟੇ ਹਰਿ ਸ੍ਰੀ ਬਰਨੀ ਹੈ।
ਕੇਹਰਿ ਸੋ ਕਰਿਹਾਂ ਚਲਬੋ ਹਰਿ ਪੈ
ਹਰਿ ਕੀ ਹਰਨੀ ਤਰਨੀ ਹੈ।
ਹੈ ਕਰ ਮੈਂ ਹਰਿ ਪੈ ਹਰਿ ਸੋ
ਹਰਿ ਰੂਪ ਕੀਯੇ ਹਰਿ ਕੀ ਧਰਨੀ ਹੈ।
(ਚੰਡੀ ਚਰਿਤ੍ਰ ੧)

ਇਸ ਸਵੈਯੇ ਵਿਚ 'ਹਰਿ' ਸ਼ਬਦ ਦੀ ਵਰਤੋਂ ਕਰਕੇ ਸ਼ਲੇਖ ਦਾ ਕਮਾਲ ਕਰਕੇ ਦਸਿਆ ਹੈ ਅਤੇ ਇਸ ਸ਼ਬਦ ਨੂੰ ਚੰਦਰਮਾਂ, ਸਰਪ, ਕੰਵਲ, ਧਨੁਖ, ਤੀਰ, ਹਾਥੀ, ਸੂਰਜ, ਖੜਗ, ਵਿਸ਼ਨ, ਸ਼ੇਰ ਸਿੰਘ ਅਤੇ ਸ਼ਿਵ ਦੇ ਅਰਥਾਂ ਵਿਚ ਵਰਤਿਆ ਹੈ।

ਕਿ ਚੰਡੀ ਦੇਵੀਦਾਮੁਖੜਾ ਚੰਦ੍ਰਮਾਂ ਵਰਗਾ ਹੈ,ਅਲਕਾਂ ਸ਼ਿਵ ਦੇ ਹਾਰ (ਸਰਪ) ਦੀ ਸ਼ੋਭਾ ਚੁਰਾਉਂਦੀਆਂ ਹਨ, ਨੈਣ ਕੰਵਲ ਤੋਂ ਵਧੀਕ ਸਰਲ ਹਨ, ਭਵਾਂ ਕਮਾਨ ਜੈਸੀਆਂ ਤੇਪਲਕਾਂਮਾਨੋਂ ਤੀਰਦੇਸਮਾਨ ਹਨ। ਲੱਕ ਸ਼ੇਰ ਜੈਸਾ ਤੇ ਮਸਤ ਚਾਲ ਹਾਥੀ ਵਰਗੀ ਹੈ। ਸੁੰਦਰਤਾ ਵਿਚ ਕਾਮਣੀ ਇਸਤਰੀ ਰਤੀ ਦੀ ਸ਼ੋਭਾ ਨੂੰ ਮਾਤ ਪਾਉਣ ਵਾਲੀ ਹੈ। ਤੇ ਹਥ ਵਿਚ ਸੂਰਜ ਵਾਂਗ ਚਮਕਦੀ ਲਸ਼ ਲਸ਼ ਕਰਦੀ ਖੜਗ ਹੈ। ਇੰਜ ਦਾ ਮਨੋਹਰ ਰੂਪ ਧਾਰਿਆ ਹੋਇਆ ਹੈ ਸ਼ਿਵਾਂ ਦੀ ਇਸ ਅਰਧਾਂਗਨੀ ਸ਼ਕਤੀਵਾਨ ਮਾਂ ਚੰਡੀ ਨੇ।

ਗੁਰੂ ਜੀ ਦੀ ਬਰਿਜੀ ਦੀ ਰਚਨਾ ਵਿਚ ਇਸ ਤਰ੍ਹਾਂ ਦੇ ਚਮਤਕਾਰੀ ਛੰਦਾਂ ਦੀ ਇਕੋ ਇਕ ਮਿਸਾਲ ਨਹੀਂ ਸਗੋਂ ਇਸ ਵਰਗੀਆਂ ਅਨੇਕਾਂ ਨੇਕ ਪੰਗਤੀਆਂ ਅਸੀਂ ਉਹਨਾਂ ਦੀ ਰਚਨਾ ਵਿਚ ਥਾਂ ਪਰ ਥਾਂ ਨਗਾਂ ਵਾਂਗ ਤਰੀਕੇ ਨਾਲ ਜੜੀਆਂ ਵੇਖ ਸਕਦੇ ਹਾਂ, ਕ੍ਰਿਸ਼ਨ ਅਵਤਾਰ ਦੀ ਕਥਾ ਵਿਚ ਸਾਰੀ ਰਚਨਾਂ ਹੀ ਇਸੇ ਤਰ੍ਹਾਂ ਦੀ ਹੈ।

ਬਰਿਜੀ ਵਿਚ ਅਨੇਕ ਕਵੀਆਂ ਨੇ ਅਤਿ ਸੁੰਦਰ ਕਵਿਤਾ ਲਿਖੀ ਹੈ, ਪਰ ਜੋ ਜ਼ੋਰ, ਰਸ ਅਤੇ ਸਵਾਦ ਪਾਠਕ ਦਸਮੇਸ਼ ਜੀ ਦੀ ਬਰਿਜੀ ਵਿਚ ਰਚੀ ਕਵਿਤਾ ਵਿਚੋਂ ਲੈ ਸਕਦਾ ਹੈ ਉਹ ਕਿਤੇ ਹੋਰਥੇ ਨਹੀਂ ਮਿਲਦਾ। ਉਹਨਾਂ ਦੇ ਸ਼ਬਦ ਉਹਨਾਂ ਦੇ ਰੰਗ ਵਿਚ ਹੀ ਬੋਲਦੇ ਹਨ ਅਤੇ ਉਹਨਾਂ ਦੀ ਬੀੜ ਏਨੀ ਮੁਕੰਮਲ ਹੈ ਜਿਸ ਨੂੰ ਰਤੀ ਵੀ ਏਧਰ ਓਧਰ ਨਹੀਂ ਕੀਤਾ ਜਾ ਸਕਦਾ। ਛੰਦਾਂ ਉਤੇ ਉਹਨਾਂ ਨੂੰ ਇਕ ਸਿਧ ਹਸਤ ਮਹਾਂ ਕਵੀ ਵਾਂਗ ਪੂਰਨ ਵਸੀਕਾਰ ਪ੍ਰਾਪਤ ਹੈ ਅਤੇ ਜਿਹੜਾ ਵੀ ਛੰਦ ਲਿਖਿਆ ਹੈ ਉਹ ਆਪਣੀ ਥਾਂ ਬਹੁਤ ਖੂਬ ਤੇ ਵਚਿਤਰ ਹੈ।

ਚੰਡੀ ਦੀ ਕਥਾ ਨੂੰ ਉਹਨਾਂ ਦੋ ਵਾਰ ਬਰਿਜੀ ਵਿਚ ਅੰਕਿਆ ਹੈ। ਪਰ ਤਬੀਅਤ ਭਰੀ ਫੇਰ ਵੀ ਨਹੀਂ ਅਤੇ ਤੀਜੀ ਵਾਰ ਇਸ ਕਥਾ ਨੂੰ ਪੰਜਾਬੀ ਵਾਰ ਦਾ ਰੂਪ ਅਕਾਰ ਦਿਤਾ ਹੈ। ਕਥਾ ਮਾਰਕੰਡੇ ਪਰਾਣ ਵਿਚੋਂ ਲਈ ਹੈ ਪਰ ਉਸ ਨੂੰ ਬਿਆਨ ਆਪਣੇ ਗਰੰਥ ਵਿਚ ਕੀਤਾ ਹੈ। ਵਾਰ ਪੜ੍ਹਦਿਆਂ ਇਕ ਬਲ-ਬਲ ਉਠਦਾ ਜੋਸ਼ ਪਾਠਕ ਆਪਣੇ ਅੰਦਰੋਂ ਉਛਲਦਾ ਹੋਇਆ ਪ੍ਰਤੀਤ ਕਰਦਾ ਹੈ। ਸਿਰਖਿੰਡੀ ਛੰਦ ਦੀ ਵਰਤੋਂ ਏਨੀ ਸਫਲਤਾ ਨਾਲ ਪੰਜਾਬੀ ਵਿਚ ਕਦੇ ਵੀ ਨਹੀਂ ਕੀਤੀ ਗਈ। ਯੁਧ ਦੀ ਤਸਵੀਰ ਜਿੰਨਾਂ ਸ਼ਬਦਾਂ ਵਿਚ ਹਜ਼ੂਰ ਨੇ ਖਿਚੀ ਹੈ ਉਸ ਨੂੰ ਵੇਖ ਕੇ ਸਪਸ਼ਟ ਜਾਪਦਾ ਹੈ ਕਿ ਚੰਡੀ ਅਤੇ ਦੈਂਤਾਂ ਦੇ ਯੁਧ ਨੂੰ ਮਾਨੋਂ ਆਪਣੇ ਨੈਣਾਂ ਨਾਲ ਵੇਖਿਆ ਹੈ। ਬਿਆਨ ਵਿਚ ਏਨੀ ਸਜਰਾਈ ਹੈ ਕਿ ਤਿੰਨ ਸਦੀਆਂ ਬੀਤ ਜਾਣ ਉਤੇ ਵੀ ਅਸੀਂ ਉਸ ਵਿਚ ਕਿਸੇ ਪਖੋਂ ਕੋਈ ਕਮੀ ਨਹੀਂ ਵੇਖਦੇ। ਵਾਰ ਨੂੰ ਸ੍ਰੀ ਭਗਉਤੀ ਜੀ ਸਹਾਇ ਦੇ ਮੰਗਲ ਨਾਲ ਆਰੰਭ ਕੀਤਾ ਹੈ ਅਤੇ ਇਥੇ ਭਗਉਤੀ ਈਸ਼ਵਰੀ ਰੂਪ ਦੇ ਚਿੰਨ ਵਿਚ ਵਰਤੀ ਹੈ। ਆਦਿ ਸਤਿਗੁਰੂ ਨੂੰ ਧਿਆਉਣ ਲਈ ਆਪ ਨੇ ਸਰਬ ਸ਼ਕਤੀ ਮਾਨ ਅਕਾਲ ਦੀ ਸ਼ਕਤੀ ਨੂੰ ਹੀ ਸਿਮਰਿਆ ਹੈ। ਅਗਲੀ ਪਉੜੀ ਵਿਚ ਜਗ ਰਚਨਾ ਤੋਂ ਪਹਿਲਾਂ ਪ੍ਰਭੂ ਦੀ ਸਾਜਨਾਂ ਕਰਨਵਲ ਸੰਕੇਤਕੀਤਾਹੈ,ਅਤੇ ਇੰਜ ਸ਼ਕਤੀ ਨੂੰ ਖੰਡੇ ਦੇ ਸਰੂਪ ਵਿਚ ਬਿਆਨ ਕਰਨ ਪਿਛੋਂ ਕਥਾ ਦਾ ਅਰੰਭ ਕੀਤਾ ਹੈ। ਜੰਗੀ ਵਾਜਿਆਂ ਦੀ ਘਨ ਘੋਰ ਦਾ ਨਜਾਰਾ ਇੰਜ ਖਿਚਿਆ ਹੈ:-

ਜੰਗ ਮੁਸਾਫਾ ਬੱਜਿਆ
ਰਣ ਘੁਰੇ ਨਗਾਰੇ ਚਾਵਲੇ।
ਝੂਲਨ ਨੇਜੇ ਬੈਰਕਾਂ
ਨੀਸਾਣ ਲਸਨਿ ਲਸਾਵਲੇ।
ਢੋਲ ਨਗਾਰੇ ਪਉਣਦੇ
ਊਘਣ ਜਾਣ ਜਟਾਵਲੇ।
ਦੁਰਗਾ ਦਾਨੋ ਡਹੇ ਰਣ
ਨਾਦ ਵਜਣ ਖੇਤ ਭੀਹਾਵਲੇ।
ਬੀਰ ਪਰੋਤੇ ਬਰਛੀਏਂ
ਜਣੁ ਡਾਲ ਚਮੁੱਟੇ ਆਵਲੇ।
ਇਕਿ ਵਢੇ ਤੇਗੀਂ ਤੜਫਨ
ਮਦ ਪੀਤੇ ਲੋਟਿਨ ਬਾਵਲੇ।
ਇਕਿ ਚੁਣਿ ਚੁਣਿ ਝਾੜਉ ਕਢੀਅਨ
ਰੇਤ ਵਿਚੋਂ ਸੁਇਨਾ ਡਾਵਲੇ।

ਕਿਵੇਂ ਜੰਗ ਦੇ ਅਰੰਭ ਹੋਣ ਦੇ ਨਜ਼ਾਰੇ ਨੂੰ ਗੁਰੂ ਦੇਵ ਨੇ ਸ਼ਬਦ ਆਕਾਰ ਦਿਤਾ ਹੈ। ਬੀਰਾਂ ਨੂੰ

ਬੀਰ ਰਸ ਵਿਚ ਹੋਰ ਵਧੇਰੇ ਉਭਾਰਨ ਲਈ ਨਗਾਰੇ ਵਜ ਰਹੇ ਹਨ, ਨੇਜੇ, ਬੈਰਿਕਾਂ ਨਿਸ਼ਾਨ (ਝੰਡੇ) ਲਸ਼ ਲਸ਼ ਕਰਦੇ ਲਹਿਰ ਪਏ ਹਨਵੱਜਦੇ ਢੋਲਾਂ ਅਤੇ ਨਗਾਰਿਆਂ ਦਾ ਕੜਕੁਟ ਵਿਚ ਜਟਾਂ ਵਾਲੇ ਸੂਰਮੇਂ ਮਾਨੋਂ ਊਂਘ ਰਹੇ। ਦੁਰਗਾ ਤੇ ਦਾਨਵਾਂ ਦਾ ਘੋਰ ਸੰਗਰਾਮ ਸ਼ੁਰੂ ਹੋ ਗਇਆ ਹੈ ਅਤੇ ਰਣ ਮੈਦਾਨ ਵਿਚ ਭਿਆਨਕ ਨਾਚ ਹੋ ਰਿਹਾ ਹੈ। ਬੀਰ ਬਰ-ਛੀਆਂ ਵਿਚ ਇੰਜ ਪਰੁਚ ਗਏ ਹਨ ਜਿਵੇਂ ਡਾਲਾਂ ਨਾਲ ਅਉਲੇ ਚਮੁੱਟੇ ਹੋਏ ਹੋਣ। ਇਕ ਜਿੰਨ੍ਹਾਂ ਨੂੰ ਤੇਗਾਂ ਨੇ ਵਡ ਫਟ ਦਿਤਾ ਹੈ ਇੰਜ ਤੜਪ ਰਹੇ ਹਨ ਜਿਵੇਂ ਸ਼ਰਾਬ ਪੀ ਕੇ ਮਸਤ ਹੋਏ ਸ਼ਰਾਬੀ ਲੋਟ ਪੋਟ ਹੋ ਰਹੇ ਹੋਣ,ਅਤੇਇਕ ਜਿਹੜੇ ਝਾੜਾਂ ਵਿਚਲੁਕ ਗਏ ਸਨ ਉਹਨਾਂ ਨੂੰ ਇਓਂ ਕਢ ਲਿਆ ਗਿਆ ਹੈ, ਜਿਵੇਂ ਡਾਵਲੇ (ਸੋਨੇ ਦੀਆਂ ਕਣੀਆਂ ਕਢਣ ਵਾਲੇ) ਰੇਤ ਵਿਚੋਂ ਸੋਨਾ ਚੁਣ ਚੁਣ ਕਢਦੇ ਹਨ।

ਉਪਮਾਂ ਦਾ ਕਮਾਲ ਇਹਨਾਂ ਸਤਰਾਂ ਵਿਚੋਂ ਵੇਖੋ:—

ਮਾਰੇ ਚੰਡ ਪ੍ਰਚੰਡ ਨੈ ਬੀਰ ਖੇਤ ਉਤਾਰੇ।
ਮਾਰੇ ਜਾਪਨ ਬਿਜੁਲੀ ਸਿਰ ਭਾਰ ਮੁਨਾਰੇ।
* * * * * * *
ਦੇਵੀ ਦਸਤ ਨਚਾਈ ਸੀਹਣ ਸਾਰ ਦੀ।
ਪੇਟ ਮਲੰਦੇ ਲਾਈ ਮਹਿਖੇ ਦੈਤ ਨੂੰ।
ਗੁਰਦੇ ਆਂਦਾ ਖਾਈ ਨਾਲੇ ਰੁਕੜੇ।
ਜੇਹੀ ਦਿਲ ਵਿਚ ਆਈ ਕਹੀ ਸੁਨਾਇਕੈ।
ਚੋਟੀ ਜਾਣ ਦਿਖਾਈ ਤਾਰੇ ਧੂਮ ਕੇਤ।

ਚੰਡੀ ਦੀ ਪ੍ਰਚੰਡ ਤੇਜ ਦਾ ਸ਼ਿਕਾਰ ਹੋਏ ਰਾਕਸ਼ਸ਼ ਇੰਜ ਪਏ ਹਨ ਜਿਵੇਂ ਬਿਜਲੀ ਦੇ ਮਾਰੇ ਹੋਏ ਮੁਨਾਰੇ ਸਿਰ ਭਾਰ ਸੁਟ ਦਿਤੇ ਹੋਣ। ਦੇਵੀ ਨੇ ਲੋਹੇ ਦੀ ਸੀਹਣੀ ਤਲਵਾਰ ਨੂੰ ਹਥਾਂ ਵਿਚ ਨਚਾ-ਇਆ ਹੈ ਅਤੇ ਜਦ ਉਹ ਮਹਿਖੇ ਦੈਂਤ ਨੂੰ ਵਾਹੀ ਤਾਂ ਉਹ ਉਸ ਦੇ ਗੁਰਦਿਆਂ, ਆਂਦਰਾਂ ਤੇ ਰੁਕੜੇ ਨੂੰ ਖਾਂਦੀ ਹੋਈ ਪਾਰ ਹੋ ਗਈ ਹੈ ਤੇ ਫੇਰ ਉਸਦੀ ਉਪਮਾਦੇਂਦੇਹੋਏਦਸਦੇਹਨਕਿ ਮਾਨੋ ਧੂਮ ਕੇਤ (ਬੋਦੀ ਵਾਲੇ) ਤਾਰੇ ਨੇ ਆਪਣੀ ਬੋਦੀ ਜਾਂ ਚੋਟੀ ਦਿਖਾਈ ਹੈ। ਇੰਜ ਚੰਡੀ ਦੀ ਸੰਪੂਰਣ ਵਾਰ ਹੀ ਬੀਰ-ਰਸ ਪ੍ਰਧਾਨ ਆਪ ਦੀ ਉਹ ਰਚਨਾ ਹੈ ਜਿਸ ਦੀ ਹਰ ਸਤਰ ਵਿਚੋਂ ਗੁਰਦੇਵ ਦੇ ਮਹਾਨ ਕਾਵਿ ਬਲ ਦੇ ਦਿਘ ਦਰਸ਼ਨ ਹੁੰਦੇ ਹਨ।

'ਜ਼ਫਰ ਨਾਮਾ' ਗੁਰਦੇਵ ਦੀ ਉਹ ਰਚਨਾ ਹੈ ਜਿਸ ਨੂੰ ਉਸ ਵੇਲੇ ਲਿਖਿਆ ਸੀ, ਜਦ ਆਪ ਪਾਸੋਂ ਅਨੰਦ ਪੁਰ ਛੁਟ ਚੁਕਾ ਸੀ। ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਚੁਕੇ ਸਨ ਅਤੇ ਖੁਦ ਆਪ ਮਹਾਨ ਕਸ਼ਟਾਂ ਵਿਚੋਂ ਲੰਘਕੇ 'ਦੀਨੇ' ਪੁਜ ਚੁਕੇ ਸਨ। ਇਹ ਇਕ ਚਿੱਠੀ ਹੈ, ਜਿਹੜੀ ਆਪ ਨੇ ਔਰੰਗਜ਼ੇਬ ਨੂੰ ਫਾਰਸੀ ਕਵਿਤਾ ਵਿਚ ਲਿਖੀ ਸੀ। ਇਸਤੋਂ ਜਿਥੇ ਇਹ ਪਤਾ ਲਗਦਾ ਹੈ ਕਿ ਗੁਰੂ ਜੀ ਸਦਾ ਚੜ੍ਹਦੀ ਕਲਾ ਵਿਚ ਖੇਡਣ ਵਾਲੇ ਮਹਾਂਪੁਰਸ਼ ਸਨ, ਓਥੇ ਇਹ ਵੀ ਮਾਲੂਮ ਹੁੰਦਾ ਹੈ ਕਿ ਉਹ ਹਰਖ ਅਤੇ ਸੋਗ ਤੋਂ ਸਦਾ ਉਚੇ ਉਠਕੇ ਵਿਚਰਨ ਵਾਲੇ ਫਾਰਸੀ ਦੇ ਮਹਾਂ ਕਵੀ ਵੀ ਸਨ। ਇਸ ਚਿਠੀ ਵਿਚ ਉਹਨਾਂ ਨੇ ਸਮਰਾਟ ਔਰੰਗਜ਼ੇਬ ਨੂੰ ਸੰਬੋਧਨ ਕਰਦਿਆਂ ਹੋਇਆਂ, ਉਸਦੇ ਜਬਰ, ਜ਼ੁਲਮ ਅਤੇ ਅਨਿਆਏ ਨੂੰ ਉਸਦੇਸਾਹਮਣੇਰਖਣਵਿਚਰਤੀ ਜਿੰਨਾ ਵੀ ਸੰਕੋਚ ਨਹੀਂ ਕੀਤਾ। ਪਹਿਲੀ ਹਕਾਇਤ ਵਿਚ ਸ੍ਰੀ ਅਨੰਦਪੁਰ ਸਾਹਿਬ ਦੀ ਬਰਬਾਦੀ ਦਾ ਜ਼ਿਕਰ ਕਰਨ ਪਿਛੋਂ ਚਮਕੌਰ ਦੇ ਜੰਗ ਵਲ ਸੰਕੇਤ ਕਰਦਿਆਂ ਹੋਇਆਂ ਦਸਿਆ ਹੈ —

ਗੁਰਿਸਨਹ ਚਿ ਕਾਰੇ ਕੁਨਦ ਚਿਹਲ ਨਰ।
ਕਿ ਦਹ ਲਕ ਬਰਾਯਦ ਬਰੋ ਬੇਖਬਰ।

ਦਸਦੇ ਹਨ ਕਿ ਭੁਖੇ ਪਿਆਸੇ ਚਾਲੀ ਮਨੁਖ ਵੀ ਕੁਝ ਕਰ ਵਿਖਾਉਂਦੇ, ਜਦ ਕਿ ਉਹਨਾ ਨੂੰ ਦਸੇ ਬਿਨਾਂ ਹੀ ਦਸ ਲਖ ਜਵਾਨ ਉਹਨਾਂ ਉਤੇ ਚੜ੍ਹਕੇ ਆ ਗਏ। ਫੇਰ ਦਸਿਆ ਹੈ ਕਿ ਓੜਕ ਮੈਂ ਵੀ ਮਜਬੂਰ ਹੋਕੇ ਤੀਰਾਂ ਤੇ ਤੁਫੰਗਾਂ ਦਾ ਸਹਾਰਾ ਇਸ ਕਰਕੇ ਲਿਆ ਹੈ ਕਿ:—

ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।
ਹਲਾਲਸਤੁ ਬੁਰਦਨ ਬ-ਸ਼ਮਸ਼ੀਰ ਦਸਤ।

ਯਾਨੀ ਜਦੋਂ ਸਾਰੇ ਹੀਲੇ ਤੇ ਵਸੀਲੇ ਖਤਮ ਹੋ ਜਾਂਦੇ ਹਨ ਤਾਂ ਤਲਵਾਰ ਹਥਾਂ ਵਿਚ ਲੈ ਲੈਣਾ ਐਨ ਹਲਾਲ (ਵਾਜ਼ਿਬ) ਹੈ।

ਚਮਕੌਰ ਦੀ ਗੜ੍ਹੀ ਤੋਂ ਬਾਹਰ ਕਾਲੀਆਂ ਵਰਦੀਆਂ ਵਾਲੇ ਮੁਗਲ ਸਿਪਾਹੀਆਂ ਨੂੰ ਮਖੀਆਂ ਨਾਲ ਉਪਮਾਂ ਦੇਂਦਿਆਂ ਹੋਇਆਂ ਕਹਿਆ ਹੈ:—

ਬਰੰਗੇ ਮਗਸ ਸਯਾਹਪੋਸ ਆਮਦੰਦ।
ਬਯਕ ਬਾਰਗੀ ਦਰ ਖਰੋਸ਼ ਆਮਦੰਦ।

ਬਾਹਰੋਂ ਹਮਲਾ ਕਰ ਰਹੇ ਅਫਗਾਨਾਂ ਦੀ ਵੀਰਤਾ ਦੀ ਉਪਮਾਂ ਕਰਨ ਵਲੋਂ ਵੀ ਸੰਕੋਚ ਨਹੀਂ ਕੀਤਾ ਅਤੇ ਫੁਰਮਾਇਆ ਹੈ:—

ਬਸੇ ਹਮਲਹਕਰਦਦ ਬ ਮਰਦਾਨਗੀ।
ਹਮ ਅਜ਼ ਹੋਸ਼ਗੀ, ਹਮ ਜ਼ਿ ਦੀਵਾਨਗੀ।

ਉਹਨਾਂ ਅਫ਼ਗਾਨਾਂ ਨੇ ਮਰਦਾਂ ਵਾਂਗ ਅਨੇਕ ਹਮਲੇ ਕੀਤੇ। ਇਉਂ ਜਾਪਦਾ ਸੀ ਕਿ ਕੁਝ ਹਮਲੇ ਹੋਸ਼ ਵਿਚ ਕੀਤੇ ਗਏ ਸਨ ਅਤੇ ਕੁਝ ਦੀਵਾਨਿਆਂ ਵਾਲੇ ਜੋਸ਼ ਵਿਚ ਕੀਤੇ ਸਨ। ਹਮਲਾ ਕਰਨ ਵਾਲੇ ਮਲੇਰੀਏ ਸਨ, ਜਿਨ੍ਹਾਂ ਦੇ ਨਾਮਾਂ ਵਲ ਹਜ਼ੂਰ ਨੇ ਸੰਕੇਤ ਕੀਤਾ ਹੈ। ਉਹਨਾਂ ਵਿਚ ਇਕ ਵਿਚ ਖਾਜ਼ਾ ਮਰਦੂਦ ਵੀ ਸੀ ਤੇ ਜਿਸਦੀ ਕਾਇਰਤਾ ਦਾ ਜ਼ਿਕਰ ਕਰਦਿਆਂ ਹੋਇਆਂ ਦਸਿਆ ਹੈ ਕਿ ਉਹ ਮਰਦੂਦ ਕਾਇਰਾਂ ਵਾਂਗ ਕੰਧ ਦੀ ਓਟ ਵਿਚ ਲੁਕ ਗਇਆ ਅਤੇ ਉਸਨੇ ਮਰਦਾਂ ਵਾਂਗ ਮੈਦਾਨ ਵਿਚ ਆਉਣ ਤੋਂ ਸੰਕੋਚ ਕੀਤਾ। ਔਰੰਗਜ਼ਬ ਨੂੰ ਸੰਬੋਧਨ ਕਰਦਿਆਂ ਲਿਖਿਆ ਹੈ ਕਿ:

ਹਮਖ਼ਰ ਚਿ ਮਰਦੀ ਕੁਨੱਦ ਕਾਰਜ਼ਾਰ।
ਕਿ ਬਰ ਚਿਹਲ ਤਨ ਆਇਦਸ਼ ਬੇਸ਼ੁਮਾਰ।

ਯਾਨੀ ਅੰਤ ਚਾਲੀ ਮਨੁਖ ਕਿੰਨੀ ਕੁ ਬੀਰਤਾ ਵਿਖਾ ਸਕਦੇ, ਜਦ ਕਿ ਉਹਨਾਂ ਉਤੇ ਬੜ੍ਹਕੇ ਬੇਸ਼ੁਮਾਰ ਮੁਗਲ ਸਿਪਾਹੀ ਆ ਗਏ ਸਨ। ਗੁਰਦੇਵ ਨੇ ਚਮਕੌਰ ਦੀ ਕੱਚੀ ਹਵੇਲੀ ਵਿਚੋਂ ਆਪਣੇ ਨਕਲਣ ਦਾ ਜ਼ਿਕਰ ਇੰਜ ਕੀਤਾ ਹੈ:

ਨਾ ਪੇਚੀਦ ਮੂਏ ਨਾ ਰੰਜੀਦ ਤਨ।
ਦਿ ਬੇਰੂੰਖ਼ੁਦਾ ਆਵੁਰਦ ਦੁਸ਼ਮਨ ਸਿਕਨ।

ਦਸਦ ਹਨ ਕਿ ਮੇਰਾ ਨਾ ਤਾਂ ਇਕ ਵਾਲ ਵੀ ਵਿੰਗਾ ਹੋਇਆ ਅਤੇ ਨਾ ਹੀ ਸਰੀਰ ਉ ਕੋਈ ਚੋਟ ਲੱਗੀ, ਕਿਉਂਕਿ ਦੁਸ਼ਮਨਾਂ ਨੂੰ ਸੋਧਣ ਵਾਲਾ ਕਰਤਾਰ ਸਾਨੂੰ ਆਪ ਸਲਾਮਤੀ ਨਾਲ ਬਾਹਰ ਲੈ ਆਇਆ।

ਇਸੇ ਚਿਠੀ ਵਿਚ ਔਰੰਗਜ਼ੇਬ ਨੂੰ ਕਾਂਗੜ ਆਉਣ ਦਾ ਨਿਓਂਦਾ ਦੇਂਦਿਆਂ ਹੋਇਆਂ ਲਿਖਿਆ ਹੈ:

ਕਿ ਤਸ਼ਰੀਫ ਦਰ ਕਸਬਾ ਕਾਂਗੜ ਕੁਨੱਦ।
ਵਜ਼ਾਂ ਪਸ ਮੁਲਾਕਾਤ ਬਾਹਮ ਸ਼ਵੱਦ।
ਨ ਜ਼ੱਰਾ ਦਰੀਂ ਰਾਹੇ ਖਤਰਹ ਤਰਾਸਤ।
ਹਮਹ ਕੌਮ ਬੈਰਾੜ ਹੁਕਮੇ ਮਰਾਸਤ।
ਬਿਯਾ ਤਾ ਬ-ਮਨ ਖ਼ੁਦ ਜ਼ੁਬਾਨੀ ਕੁਨੇਮ।
ਬਰੂਏ ਸ਼ਮਾ ਮਿਹਰਬਾਨੀ ਕੁਨੇਮ।

ਫੁਰਮਾਂਦੇ ਹਨ ਕਿ ਤੁਸੀਂ ਮੇਰੇ ਨਾਲ ਮੁਲਾਕਾਤ ਕਰਨ ਲਈ ਕਾਂਗੜ ਤਸ਼ਰੀਫ ਲਿਆਓ। ਏਥੇ ਤੁਹਾਨੂੰ ਇਸ ਕਰਕੇ ਰਤੀ ਜਿੰਨਾ ਵੀ ਕੋਈ ਖਤਰਾ ਨਹੀਂ, ਕਿਉਂਕਿ ਬੈਰਾੜਾਂ ਦੀ ਸਾਰੀ ਕੌਮ ਹੀ ਮੇਰੇ ਹੁਕਮ ਹੇਠਾਂ ਹੈ। ਆਓ ਕਿ ਮੈਂ ਆਪ ਆਪਣੀ ਜ਼ਬਾਨੀ ਤੁਹਾਨੂੰ ਸਾਰਾ ਹਾਲ ਦਸ ਸਕਾਂ ਅਤੇ ਫਰ ਤੁਹਾਡੇ ਸਾਹਮਣੇ ਮਿਹਰਬਾਨੀ ਕਰਕੇ ਦਿਖਾਵਾਂ।

ਸਮਰਾਟ ਨੂੰ ਇਸ ਚਿਠੀ ਵਿਚ ਇਹ ਵੀ ਲਿਖਿਆ ਹੈ:

ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ।
ਕਿ ਆਤਸ਼ ਦਮਾਂ ਰਾ ਬਦਉਰਾਂ ਕੁਨੀ।

ਤੇਰੀ ਇਹ ਕੀ ਮਰਦਾਨਗੀ ਹੈ ਕਿ ਤੂੰ ਚੰਗਿਆੜਿਆਂ ਨੂੰ ਤਾਂ ਬੁਝਾ ਦਿਤਾ ਹੈ, ਪਰ ਭਾਂਬੜ ਮਚਾ ਦਿਤੇ ਹਨ।

ਜ਼ਫ਼ਰਨਾਮੇ ਵਿਚ ੧੨ ਹਕਾਇਤਾਂ ਬਿਆਨ ਕੀਤੀਆਂ ਹਨ ਅਤੇ ਇਹਨਾਂ ਦੀ ਰਚਨਾ ਫਾਰਸੀ ਅਰੂਜ਼ ਦੇ ਉਸ ਬਹਿਰ ਵਿਚ ਕੀਤੀ ਗਈ ਹੈ, ਜਿਸ ਵਿਚ ਫਿਰਦੋਸੀ ਨੇ ਆਪਣੀ ਮਹਾਨ ਰਚਨਾ 'ਸ਼ਾਹਨਾਮਾ' ਲਿਖੀ ਹੈ। ਪਹਿਲੀ ਹਕਾਇਤ ਉਹਨਾਂ ਦੇ ਨਿਜ ਨਾਲ ਸਬੰਧ ਰਖਦੀ ਹੈ, ਜਦ ਕਿ ਬਾਕੀ ਹਕਾਇਤਾਂ ਵਿਚ ਰਾਜਨੀਤੀ ਅਤੇ ਸਦਾਚਾਰ ਨਾਲ ਸਬੰਧ ਰਖਣ ਵਾਲੀਆਂ ਗਾਥਾਵਾਂ ਬਿਆਨੀਆਂ ਗਈਆਂ ਹਨ।

—ਬਾਕੀ ਦੇਖੋ ਸਫ਼ਾ (ਗ) ਤੇ—

ਸ੍ਰੀ ਯੁਤ ਮਹਾਂਰਾਜ ਬੀਰ ਸਿੰਘ ਜੀ

# ਕੀ ਦਸਮ ਗ੍ਰੰਥ ਗੁਰਬਾਣੀ ਨਹੀ ?

ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ।
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ।

ਇਕ ਐਸਾ ਸਮਾਂ ਸੀ ਕਿ ਗੁਰਬਾਣੀ ਬਾਰੇ ਕਦੀ ਇਹ ਸੋਚਿਆ ਹੀ ਨਹੀਂ ਸੀ ਜਾਂਦਾ ਕਿ ਇਸ ਵਿਚ ਜੋ ਲਿਖਿਆ ਹੈ ਉਸਤੇ ਅਸੀਂ ਆਪਣੀ ਬੁਧੀ ਅਨੁਸਾਰ ਕੋਈ ਟੀਕਾ ਟਿਪਣੀ ਕਰ ਸਕਦੇ ਹਾਂ । ਗੁਰਬਾਣੀ ਬਾਰੇ ਐਸੀ ਵਿਚਾਰ ਰਖਣ ਵਾਲੇ ਨੂੰ ਸਿਖ ਹੀ ਨਹੀਂ ਸੀ ਸਮਝਿਆ ਜਾਂਦਾ । ਗੁਰਬਾਣੀ ਦਾ ਪਾਠ ਨਿਤ ਇਸ਼ਨਾਨ ਕਰਕੇ ਕਰਨਾ ਸਿਖ ਦਾ ਪਰਮ ਧਰਮ ਸੀ ਅਤੇ ਇਸਤਰਾਂ ਕਰਨ ਵਾਲੇ ਸਿਖ ਪੰਥ ਵਿਚ ਬੜੇ ਆਦਰ ਯੋਗ ਸਮਝੇ ਜਾਂਦੇ ਸਨ ।

ਗੁਰਬਾਣੀ ਦੀ ਮਹਾਨਤਾ ਬਾਰੇ ਜੇ ਥੋੜੀ ਜਹੀ ਪਿਛਾਂਹ ਝਾਤ ਮਾਰੀਏ ਤਦ ਪਤਾ ਲਗਦਾ ਹੈ। ਗੁਰੂ ਹਰਿ ਗੋਬਿੰਦ ਸਾਹਿਬ ਜਪੁ ਸਾਹਿਬ ਦਾ ਸੰਪੂਰਣ ਸ਼ੁਧ ਪਾਠ ਸੁਣਾਉਣ ਵਾਲੇ ਸਿਖ ਨੂੰ 'ਗੁਰ ਗਦੀ' ਦੇਣ ਲਈ ਤਿਆਰ ਹੋ ਗਏ ਸਨ। ਇਸ ਦਾ ਭਾਵ ਸਪਸ਼ਟ ਹੈ ਕਿ ਸ਼ੁਧ ਗੁਰਬਾਣੀ ਪੜਨ ਵਾਲਾ ਈਸ਼ਵਰ ਪਦਵੀ ਲੈ ਸਕਦਾ ਹੈ ।

ਗੁਰਬਾਣੀ ਦਾ ਅਦਬ ਅਸਲ ਵਿਚ ਜਦੋਂ ਤੋਂ ਘਟਣਾ ਸ਼ੁਰੂ ਹੋ ਗਿਆ ਓਦੋਂ ਤੋਂ ਸਿਖਾਂ ਵਿਚ ਵੀ ਕਮਜ਼ੋਰੀਆਂ ਔਣ ਲਗ ਪਈਆਂ। ਫੇਰ ਬਦੇਸ਼ੀ ਵਿਦਿਆਂ ਨੇ ਤਾਂ ਬੁਧੀ ਐਸੀ ਬਦਲੀ ਕਿ ਗੁਰਬਾਣੀ ਨੂੰ ਗੁਰੂ ਆਖਕੇ ਮਥਾ ਟੇਕਣਾਂ ਸਜਾਵਟਾਂ ਬਹੁਤੀਆਂ ਲੌਣੀਆਂ, ਗੁਰਬਾਣੀ ਦੇ ਅਦਬ ਦੀਆਂ ਗਲਾਂ ਬਹੁਤ ਕਰਨੀਆਂ, ਪਰ ਅਮਲੀ ਤੌਰ ਤੇ ਇਹ, ਕਿ ਬਾਣੀ ਦਾ ਨਿਤ ਨੇਮ ਨਾਲ ਪਾਠ ਹੀ ਨਹੀਂ ਕਰਨਾ, ਜੇ ਕਦੀ ਕਰਨਾ ਹੈ ਤਾਂ ਇਸ ਗਲ ਦੀ ਕੋਈ ਵਿਚਾਰ ਨਹੀਂ ਕਿ ਸਕੇਸ਼ ਇਸ਼ਨਾਨ ਕੀਤਾ ਹੋਇਆ ਹੈ ਜਾਂ ਨਹੀਂ। ਸਿਖ ਧਰਮ ਵਿਚ ਇਸ਼ਨਾਨ ਉਹੋ ਹੀ ਪ੍ਰਵਾਨ ਹੈ ਜੋ ਸਣੇ ਕੇਸੀਂ ਹੋਵੇ। ਕੇਸਾਂ ਵਿਚ ਜਲ ਪੌਣ ਤੋਂ ਬਿਨਾਂ ਕੀਤਾ ਹੋਇਆ ਇਸ਼ਨਾਨ ਇਸ਼ਨਾਨ ਹੀ ਨਹੀਂ ਹੈ। ਦਰ ਅਸਲ 'ਸਕੇਸ਼ ਇਸ਼ਨਾਨ' ਦੀ ਮਰਯਾਦਾ ਗੁਰਸਿਖਾਂ ਵਿਚ ਪ੍ਰੰਪ੍ਰਾ ਤੋਂ

ਵਾਲੀ ਆ ਰਹੀ ਹੈ। ਪਰ ਫ਼ਰੰਗੀ ਰਾਜ ਸਮੇਂ ਫ਼ਰੰਗੀ ਵਿਦਯਾ ਦੇ ਅਸਰ ਹੇਠ ਆਏ ਹੋਏ ਸਿਖਾਂ ਨੇ ਇਸ ਮਰਯਾਦਾ ਵਿਚ ਫਰਕ ਪਾਇਆ ਅਤੇ ਕੇਸਾਂ ਵਿਚ ਬਿਨਾਂ ਜਲ ਪਾਏ ਇਸ਼ਨਾਨ ਕਰਨ ਦੀ ਪਧਤੀ ਚਾਲੂ ਕਰ ਦਿਤੀ, ਅਸਲ ਵਿਚ ਸਰੀਰ ਦੀ ਪਵਿਤ੍ਰਤਾ ਹੀ ਤਦ ਹੈ ਜੇ ਸੰਪੂਰਣ ਸਰੀਰ ਦਾ ਜਲ ਨਾਲ ਇਸ਼ਨਾਨ ਕਰਾਇਆ ਜਾਏ। ਭਾਈ ਸਾਹਿਬ ਕਾਨ੍ਹ ਸਿੰਘ ਜੀ ਨੇਂ ਮਹਾਨ ਕੋਸ਼ ਵਿਚ ਸਫਾ ੫੮ ਤੇ 'ਅੰਮ੍ਰਿਤ ਸੰਸਕਾਰ' ਸ਼ਬਦ ਦਾ ਵਰਣਨ ਕਰਦਿਆਂ ਲਿਖਿਆ ਹੈ......"ਅੰਮ੍ਰਿਤ ਛਕਣ ਵਾਲਾ ਜੋ ਕੇਸ਼ੀਂ ਇਸ਼ਨਾਨ ਕਰਕੇ ਨਿਰਮਲ ਵਸਤ੍ਰ ਪਹਿਨੇ............" ਇਸ ਤੋਂ ਸਿਖਾਂ ਦੀ ਸਕੇਸ਼ ਇਸ਼ਨਾਨ ਦੀ ਮ੍ਰਯਾਦਾ ਦੀ ਪ੍ਰੰਪਰਾ ਦਾ ਠੋਸ ਸਬੂਤ ਮਿਲਦਾ ਹੈ।

ਇਸ ਲੇਖ ਦਾ ਇਹ ਵਿਸ਼ਯ ਨਹੀਂ ਪਰ ਗੁਰਬਾਣੀ ਦਾ ਨਿਤਨੇਮ ਕਰਨ ਦੀ ਜੋ ਮਰਯਾਦਾ ਸਾਡੇ ਸਤਿਗੁਰਾ ਨੇ ਕਾਇਮ ਕੀਤੀ, ਜੋ ਅਦਬ ਕਰਨਾ ਸਾਨੂੰ ਦਸਿਆ ਉਸ ਨੂੰ ਮੰਨਣ ਵਿਚ ਅਸੀਂ ਜਿੰਨੇ ਕੁ ਆਲਸੀ ਹੋ ਗਏ ਹਾਂ ਓਨੇ ਹੀ ਸਾਡੇ ਵਿਚਾਰ ਅਪਵਿਤ੍ਰ ਹੋ ਗਏ ਹਨ। ਜਿਸ ਕਰਕੇ ਗੁਰਬਾਣੀ ਨੂੰ ਵੀ ਅਸੀਂ ਸ਼ਕੀ ਨਿਗਾਹ ਨਾਲ ਦੇਖਣ ਲਗ ਪਏ ਹਾਂ।

ਐਸੇ ਉਦਾਹਰਣ ਇਸ ਲੇਖ ਵਿਚ ਦਿਤੇ ਜਾਣ ਕਿ ਗੁਰਬਾਣੀ ਦੀ ਪਵਿਤਰਤਾ ਤੇ ਅਖੰਡਤਾ ਨੂੰ ਭੰਗ ਕਰਨ ਲਈ ਜਿਮੇਵਾਰ ਆਖੀ ਜਾਣ ਵਾਲੀ ਸਿਖ ਜਥੇਬੰਦੀ ਵਲੋਂ ਕੀ ਕੁਛ ਕੀਤਾ ਗਿਆ ਤਦ ਇਹ ਲੇਖ ਲੰਮਾ ਹੋ ਜਾਏਗਾ। ਫਿਰ ਵੀ ਪਾਠਕਾਂ ਦੀ ਗਿਆਤ ਲਈ ਅਤੇ ਇਸ ਲੇਖ ਦਾ ਉਪ੍ਰੋਕਤ ਸਿਰਲੇਖ ਲਿਖਣ ਦੀ ਕਿਉਂ ਲੋੜ ਪਈ, ਇਸ ਲਈ ਥੋੜੀਆਂ ਜਹੀਆਂ ਸਤਰਾਂ ਵਿਚ ਕੁਛ ਵਾਪਰ ਚੁਕੀਆਂ ਘਟਨਾਵਾਂ ਦਾ ਸੰਖੇਪ ਜ਼ਿਕਰ ਕੀਤਾ ਜਾਂਦਾ ਹੈ।

ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਅੰਤ ਤੇ ਰਾਗ ਮਾਲਾ ਹੈ। ਇਸ ਰਾਗ ਮਾਲਾ ਨੂੰ ਇਹ ਕਹਿਕੇ ਕਿ ਇਹ ਗੁਰਬਾਣੀ ਨਹੀਂ, ਕਢਣ ਦੇ ਬੜੇ ਤਕੜੇ ਯਤਨ ਕੀਤੇ ਗਏ। ਨਾਮਧਾਰੀ ਅਖ਼ਬਾਰ ਤੋਂ ਇਲਾਵਾ ਦੂਜੀਆਂ ਸਿਖ ਅਖ਼ਬਾਰਾਂ ਵਿਚ ਇਸ ਦੀ ਚਰਚਾ ਕਿੰਨਾ ਚਿਰ ਚਲਦੀ ਰਹੀ। ਆਦਿ ਬੀੜ ਦੀ ਅਖੰਡਤਾ ਸਾਹਮਣੇ ਨਾ ਰਖਦਿਆਂ ਹੋਇਆਂ ਰਾਗਮਾਲਾ ਬਾਰੇ ਬਿਨਾਂ ਸੰਗ ਸੰਕੋਚ ਦੇ ਕਈ ਲਖ ਲਿਖੇ ਗਏ। ਭਾਈ ਸਾਹਿਬ ਭਾਈ ਅਰਜਨ ਸਿੰਘ ਜੋ ਬਾਗੜੀਆਂ ਦੇ ਚੜ੍ਹਾਈ ਕਰ ਜਾਣ ਤੇ ਉਹਨਾਂ ਦਾ ਭੋਗ ਪਾਇਆ ਗਿਆ ਉਥੇ ਰਾਗਮਾਲਾ ਨੂੰ ਆਦਿ ਬੀੜ ਵਿਚ ਰਹਿਣ ਦੇਣ ਦੇ ਹਕ ਵਿਚ ਅਤੇ ਇਸ ਨੂੰ ਵਿਚੋਂ ਕਢਣ ਦੇ ਹਕ ਵਿਚ ਵਿਚਾਰਾਂ ਵਾਲੇ ਦੋਵੇਂ ਧੜੇ ਮੌਜੂਦ ਸਨ। ਇਸ ਸਮੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਵੀ ਓਥੇ ਦਰਸ਼ਨ ਦਿਤੇ ਅਤੇ ਮੈਂ ਵੀ ਸ੍ਰੀ ਸਤਿਗੁਰੂ ਜੀ ਦੇ ਨਾਲ ਸਾਂ। ਭੋਗ ਦੇ ਸਲੋਕ ਪੜ੍ਹਦਿਆਂ ਪੜ੍ਹਦਿਆਂ ਜਦ ਗਰੰਥੀ ਜੀ ਰਾਗ ਮਾਲਾ ਤਕ ਪਹੁੰਚੇ ਤਦ ਰਾਗ ਮਾਲਾ ਨੂੰ ਵਿਚੋਂ ਕਢ ਦੇਣ ਦੇ ਵਿਚਾਰ ਵਾਲੇ ਸਜਣਾਂ ਨੇ ਰਾਗੀਆਂ ਨੂੰ ਆਗਿਆ ਕਰ ਦਿਤੀ ਕਿ ਅਨੰਦ ਸਾਹਿਬ ਦਾ ਪਾਠ ਕਰੋ। ਰਾਗੀਆਂ ਨੇ ਅਨੰਦ ਪੜ੍ਹਨਾ ਸ਼ੁਰੂ ਕਰ ਦਿਤਾ ਅਤੇ ਗ੍ਰੰਥੀ ਜੀ ਨੇ ਚੁਪ ਕਰਕੇ ਰਾਗ ਮਾਲਾ ਪੜ੍ਹ ਲਈ।

ਆਦਿ ਬੀੜ ਵਿਚ ਆਮ ਕਰਕੇ ਰਾਗਾਂ ਵਿਚ ਜਿਥੇ ਪਹਿਲੀ ਪਾਤਸ਼ਾਹੀ ਤੋਂ ਬਾਦ ਤੀਜੀ ਜਾਂ ਤੀਜੀ ਤੋਂ ਬਾਦ ਚੌਥੀ ਜਾਂ ਪੰਜਵੀਂ ਪਾਤਸ਼ਾਹੀ ਦੀ ਬਾਣੀ ਅਰੰਭ ਹੁੰਦੀ ਹੈ ਓਥੇ ੴ ਸਤਿਗੁਰ ਪ੍ਰਸਾਦਿ ਲਿਖਿਆ ਗਿਆ ਹੈ ਇਹ 'ੴ ਸਤਿਗੁਰ ਪ੍ਰਸਾਦਿ' ਕਿਸੇ ਜਗਾ ਮਹਲਾ ੩, ੪ ਜਾਂ ੫ ਤੋਂ ਪਹਿਲਾਂ ਤੇ ਕਿਸੇ ਜਗਾ ਬਾਦ ਵਿਚ ਲਿਖਿਆ ਗਿਆ ਹੈ। ਸਨ ਈ: ੧੯੫੩ ਵਿਚ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਜੋ ਬੀੜਾਂ ਛਾਪੀਆਂ ਓਨਾਂ ਤੋਂ ਪਤਾ ਲਗਾ ਕਿ ਪਹਿਲਾ ਤੋਂ ਪਰਚਲਤ ਬੀੜ ਦੇ ਮੰਗਲਾਂ (ੴ ਸਤਿਗੁਰ ਪ੍ਰਸਾਦਿ) ਅਤੇ ਸਿਰਲੇਖਾਂ ਦੀ ਤਰਤੀਬ ਬਦਲ ਦਿਤੀ ਗਈ ਹੈ। ਇਸ ਤੋਂ ਸਿਖ ਜਗਤ ਵਿਚ ਬਹੁਤ ਚਰਚਾ ਹੋਈ ਤੇ ਅਖ਼ਬਾਰਾਂ

ਵਿਚ ਵੀ ਇਸ ਅਦਲ ਬਦਲ ਵਿਰੁਧ ਰੋਸ ਪਰਗਟ ਕੀਤੇ ਗਏ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਸ੍ਰੋ: ਗੁ: ਪ੍ਰ: ਕ: ਦੇ ਉਸ ਵੇਲੇਦੇ ਜਿਮੇਵਾਰਾਂ ਨੂੰ ਕਿਹਾ ਕਿ ਜੋ ਮੰਗਲ ਪਹਿਲਾਂ ਹਨ ਓਹ ਪਹਿਲਾਂ ਅਤੇ ਜੋ ਪਿਛੇ ਹਨ ਉਹ ਪਿਛੇ ਰਹਿਣ ਦਿਤੇ ਜਾਣ ਨਵੀਂ ਤਰਤੀਬ ਦੇਣੀ ਠੀਕ ਨਹੀਂ। ਪਰ ਕਮੇਟੀ ਨੇ ਕਿਸੇ ਦੇ ਆਖੇ ਦੀ ਕੋਈ ਪਰਵਾਹ ਨਾ ਕੀਤੀ। ਇਸ ਸਬੰਧ ਵਿਚ ਚੀਫ ਖਾਲਸਾ ਦੀਵਾਨ ਨੇ ਵੀ ਕਈ ਪੈਂਫਲਟ ਛਾਪੇ। ਉਹਨਾਂ ਦਾ ਇਕ ਪੈਂਫਲਟ ਜਿਸ ਦਾ ਸਿਰਲੇਖ 'ਪਾਵਨ ਬੀੜ ਸੁਧ ਛਪਾਈਂ' ਹੈ, ਦੇ ਸਫਾ ੫ ਤੇ ਇਓਂ ਲਿਖਿਆ ਹੈ:—

ਬੀੜਾਂ ਵਿਚ ਤਬਦੀਲੀ - ਸਰੋ: ਗੁ: ਪ੍ਰ:

੧ਓ ਸਤਿਗੁਰ ਪ੍ਰਸਾਦਿ ਜਾਂ ਇਸ ਤੋਂ ਵਡੇਰਾ ਮੰਗਲ ਸਿਰ ਲੇਖ ਤੋਂ ਬਾਦ ਅਤੇ ਕੇਵਲ ੭੧ ਐਸੇ ਹਨ। ਜਿਨਾਂ ਵਿਚ ਮੰਗਲ ਪਹਿਲੇ ਹੈ ਤੇ ਰਾਗ ਮਹਲੇ ਦਾ ਸਿਰ ਲੇਖ ਬਾਦ ਵਿਚ। ਪਰ ਸ੍ਰੋ: ਕ: ਨੇ ਸਾਰੇ ੫੬੮ ਮੰਗਲਾ ਨੂੰ ਹੀ ਓਹ ਸ਼ਕਲ ਦੇ ਦਿਤੀ ਹੈ ਜੋ ਕੇਵਲ ੭੧ ਦੀ ਸੀ, ਨਾ ਨਿਰਾ ਇਹੋ ਸਗੋਂ ਇਕ ਮੰਗਲ ਹੋਰ ਵਧਾਕੇ ੫੬੮ ਦੀ ਥਾਵੇਂ ਗਿਣਤੀ ੫੬੯ ਕਰ ਦਿਤੀ ਹੈ।

ਖਾਸ ਇਹ ਮਾਮਲਾ ਚੀਫ ਖਾਲਸਾ ਦੀਵਾਨ ਦੀ ਮੀਟਿੰਗ ਵਿਚ ੨੮—੬—੫੩ ਨੂੰ ਆਇਆ ਤੇ ਦੀਰਘ ਵਿਚਾਰ ਉਪਰੰਤ ਪਾਸ ਹੋਇਆ ਕਿ ਸ਼੍ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਪਾਸ ਬੇਨਤੀ ਕੀਤੀ ਜਾਵੇ ਕਿ ਇਹ ਮਾਮਲਾ ਐਸਾ ਨਾਜ਼ਕ ਹੈ ਕਿ ਓਹ ਇਸਨੂੰ ਆਪਣੇ ਅਤੇ ਦੀਵਾਨ ਦੇ ਧਾਰਮਿਕ ਸਲਾਹਕਾਰਾਂ ਦੇ ਸਪੁਰਦ ਕਰ ਦੇਵੇ ਅਤੇ ਉਹਨਾਂ ਦੀ ਰਿਪੋਰਟ ਅਨੁਸਾਰ ਆਪਣੀ ਛਾਪੀ ਬੀੜ ਵਿਚ ਉਚਿਤ ਸੁਧਾਈ ਕਰ ਦੇਵੇ ਅਤੇ ਜਦ ਤਕ ਧਾਰਮਿਕ ਸਲਾਹਕਾਰ ਕੋਈ ਫੈਸਲਾ ਨਾਂ ਕਰ ਲੈਣ ਕਿਸ ਤਰਾਂ ਦੀ ਇਸ਼ਤਿਹਾਰਬਾਜ਼ੀ ਅਥਵਾ ਪ੍ਰੈਸ ਰਾਹੀਂ ਪ੍ਰਾਪੇਗੰਡਾ ਨਾ ਕੀਤਾ ਜਾਵੇ ਤੇ ਛਪ ਚੁਕੀਆਂ ਬੀੜਾਂ ਦੀ ਵਿਕਰੀ ਬੰਦ ਰਖੀਜਾਵੇ।'

ਗੁਰਬਾਣੀ ਨੂੰ ਨੁਕਤਾ ਚੀਨ ਦ੍ਰਿਸ਼ਟੀ ਨਾਲ ਦੇਖਣ ਦੀ ਭਾਵਨਾਂ ਸਿਖਾਂ ਵਿਚ ਔਣ ਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਸਿਖਾਂ ਵਿਚ ਅਗੇ ਔਣ ਵਾਲੀ ਧਨਾਢ ਸਿਖ ਸ਼ਰੇਣੀ ਨੂੰ ਅੰਗ-ਰੇਜ਼ਾਂ ਨੇ ਆਪਣੇ ਪੂਰੇ ਅਸਰ ਹੇਠ ਲੈ ਰਖਿਆ ਸੀ। ਐਸੇ ਸਿਖਾਂ ਨੇ ਅੰਗਰੇਜ਼ ਦੇ ਰਾਜ ਭਗਤ ਬਣਨ ਦਾ ਇਥੋਂ ਤਕ ਸਬੂਤ ਦਿਤਾ ਕਿ ਸਿਖ ਧਰਮ ਵਿਚ ਪਰਵੇਸ਼ ਹੋਣ ਵਾਲਿਆਂ ਲਈ ਬਾਕੀ ਦੀਆਂ ਧਾਰਮਿਕ ਹਦਾਇਤਾ ਤੋਂ ਇਲਾਵਾ ਇਸ ਹਦਾਇਤ ਦਾ ਵਾਧਾ ਕੀਤਾ ਕਿ ਅੰਮ੍ਰਿਤ ਛਕਣ ਵੇਲੇ ਸਿਖ ਇਹ ਪ੍ਰਣ ਕਰੇ ਕਿ ਅਜ ਤੋਂ ਮੈਂ ਬ੍ਰਿਟਿਸ਼ ਸਰਕਾਰ ਦਾ ਵਫਾਦਾਰ ਰਹਾਂਗਾ। (ਮੈਕਾਲਫ ਦਾ ਲਿਖਿਆ ਹੋਇਆ "ਸਿਖ ਰਿਲੀਜ਼ਨ" ਦਾ ਫੁਟ ਨੋਟ ਸਫਾ ੯੬ ਜਿਲਦ ੫)* (ਸਿਖਾਂ ਦੇ ਆਗੂ ਅੰਗ੍ਰੇਜ਼ ਦੇ ਸਿਖ-ਧਾਮ ਪਾੜੇ ਨਹੀਂ)

ਜੋ ਸਿਖ ਸਰਦਾਰ ਆਪਣੇ ਆਪ ਨੂੰ ਬਹੁਤ ਸਿਆਣੇ ਤੇ ਆਗੂ ਦਸਦੇ ਸਨ। ਉਹਨਾਂ ਨੇ ਮਿ: ਮੈਕਾਲਫ ਨੂੰ ਦਸਮ ਗਰੰਥ ਬਾਰੇ ਜੋ ਦਸਿਆ ਓਸਦੇ ਅਧਾਰ ਤੇ ਉਸਨੇ ਇਹ ਲਿਖਿਆ ਹੈ:—

"ਬਹੁਤ ਸਾਰੇ ਸਮਝਦਾਰ ਸਿਖ ਏਸ ਮਤ ਦੇ ਹਨ ਕਿ ਚਰਿਤ੍ਰ ਤੇ ਹਕਾਯਿਤਾਂ ਜਿੰਨਾਂ ਵਿਚੋਂ ਕੁਝ ਮਜ਼ਮੂਨਾਂ ਦੀ ਬੁਨਿਆਦ ਹਿੰਦੂਤ੍ਵ ਨਾਲ ਸਬੰਧਤ ਹੈ ਅਤੇ ਕੁਛ ਪੜਨ ਯੋਗ ਨਹੀਂ ਆਦਿ ਗ੍ਰੰਥ ਵਿਚ ਦਰਜ ਬਾਣੀ ਨਾਲ ਕੋਈ ਟਾਕਰਾ ਖਾਂਦੇ ਨਹੀਂ ਇਸ ਲਈ ਇਹ ਇਸ ਗਰੰਥ ਵਿਚਦਰਜ ਨਹੀਂ ਹੋਣੇ ਚਾਹੀਦੇ। ਚਰਿਤ੍ਰ ਤੇ ਹਕਾਇਤਾਂ ਜਿਹਨਾਂ ਵਿਚ ਇਸਤਰੀਆਂ ਦੀਆਂ ਧੋਖਾ ਦੇਣ ਵਾਲੀਆਂ ਕਹਾ-

*In the present day an injunction (1) is added at the time of baptism to be loyal to the British Govt. which the neophytes solmly promise (Footnote at page 96 Vol.5 of the Sikh Religion by Macauliff)

ਣੀਆਂ ਦਰਜ ਹਨ, ਇਹ ਕਢਕੇ ਵਖ ਜਿਲਦ ਵਿਚ ਕੀਤੀਆਂ ਜਾਣ ਜੋ ਕਿ ਧਾਰਮਿਕ ਕੰਮਾਂ ਲਈ ਨਾ ਪੜ੍ਹੀ ਜਾਂਵੇ ਸਿਰਫ ਲੋਕਾਂ ਦੇ ਦਿਲ ਬਹਿਲਾਵੇ ਲਈ ਪੜ੍ਹੀ ਜਾਵੇ।

(ਮੈਕਾਲਫ ਦਾ "ਸਿਖ ਰਿਲੀਜਨ" ਜਿ: ੫ ਸਫਾ ੨੬੦ )

ਗੈਰ ਸਿਖ ਲੇਖਕਾਂ ਨੂੰ ਦਸਮ ਗਰੰਥ ਬਾਰੇ ਭੁਲੇਖੇ ਪਾਏ ਗਏ ਉਸਦਾ ਇਕ ਹੋਰ ਨਮੂਨਾ ਡਾ: ਗੋਕਲ ਚੰਦ ਨਾਰੰਗ ਦੀ ਕਿਤਾਬ "ਟ੍ਰਾਂਸਫਾਰਮੇਸ਼ਨ ਆਫਦੀ ਸਿਖ ਇਜ਼ਮ" ਦੇ ਸਫਾ ੩੪੨ ਤੋਂ ਮਿਲਦਾ ਹੈ ਜੋ ਨਿਮਨ ਲਿਖਤ ਹੈ।

'ਇਹ ਇਕ ਮਿਲਿਆ ਜੁਲਿਆ ਸੰਗ੍ਰਹਿ ਹੈ ਅਤੇ ਇਸਦਾ ਕੁਛ ਹੀ ਹਿਸਾ ਗੁਰੂ ਜੀ ਦੀ ਆਪਣੀ ਰਚਨਾਂ ਹੈ। ਬਾਕੀ ਜੋ ਕਵੀ ਉਹਨਾਂ ਨੇ ਰਖੇ ਹੋਏ ਸਨ ਉਹਨਾਂ ਨੇ ਲਿਖਿਆ ਹੈ। ਇਸ ਸੰਗ੍ਰਹਿ ਦੇ ਲਿਖਣ ਦੀ ਨਿਸਬਤ ਗੁਰੂ ਜੀ ਦੇ ਨਾਮ ਨੂੰ ਨਹੀਂ ਜਾ ਸਕਦੀ.........ਇਹ ਕਿਤਾਬ ਸਿਖਾਂ ਵਿਚ ਬਹੁਤ ਆਦਰ ਯੋਗ ਨਹੀਂ ਸਮਝੀ ਜਾਂਦੀ ਕਿਉਂਕਿ ਓਹ ਇਸਦੇ ਵਡੇ ਹਿਸੇ ਨੂੰ ਝੂਠਾ ਜਾਂ ਅਸਲੀਅਤ ਤੋਂ ਬਿਨਾਂ ਸਮਝਦੇ ਹਨ।

ਉਹ ਅੰਗਰੇਜ਼ ਜਿਹਨਾਂ ਨੇ ਈਸਾਈ ਮਤ ਦਾ ਅਸਰ ਸਿਖਾਂ ਤੇ ਅਤੇ ਉਹਨਾਂ ਦੇ ਬਚਿਆਂ ਤੇ ਐਸਾ ਪਾਇਆ ਜੋ ਸਿਖੀ ਤੋਂ ਪਤਿਤ ਹੋ ਗਏ। ਸਿਖੀ ਦਾ ਉਹ ਸਰੂਪ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਬਖਸ਼ਿਆ ਸੀ ਉਸਨੂੰ ਬਦਲਕੇ ਹੋਰ ਦਾ ਹੋਰ ਕਰ ਦਿਤਾ।

ਜੋ ਸਿਰਫ ਦਸ ਗੁਰੂ ਹੀ ਮੰਨਦੇ ਹਨ, ਉਹਨਾਂ ਵਿਚੋ ਬਹੁਤ ਸਾਰਿਆਂ ਨੇ ਸਤ ਗੁਰੂਆਂ ਦੇ ਚਿਤ੍ਰ ਬਣਾਏ ਹਨ। ਜੋ ਦਸਤਾਰ ਦੀ ਸ਼ਕਲ ਦਸ ਗੁਰੂ ਸਾਹਿਬਾਨ ਤਕ ਉਹਨਾਂ ਦੀਆਂ ਤਸਵੀਰਾਂ ਅਨੁਸਾਰ ਸੀ ਹੁਣ ਉਹਨਾਂ ਦੀ ਆਪਣੀ ਅਤੇ ਆਪ ਸਿਖਾਂ ਦੀ ਦਸਤਾਰ ਦੀ ਉਹ ਸ਼ਕਲ ਨਹੀਂ ਰਹੀ। ਨਾਮਧਾਰੀਆਂ ਦੀ ਦਸਤਾਰ (ਜਿਸਨੂੰ ਅਜ ਕਲ ਕਈ 'ਗੋਲ ਪਗ' ਆਖਕੇ ਮਖੌਲ ਕਰਦੇ ਹਨ) ਅਜੇ ਤਕ ਓਸੇ ਸ਼ਕਲ ਵਿਚ ਹੈ। ਐਨਸਾਈਕਲੋ ਪੀਡੀਆ ਬ੍ਰਿਟੈਨਿਕਾ ਵਿਚ ਨਾਮਧਾਰੀਆਂ ਦੇ ਗੁਰੂ ਗੋਬਿੰਦ ਸਿਘ ਦੇ ਕਟੜ ਸਿਖ ਅਤੇ ਇਸ ਦਸਤਾਰ ਨੂੰ ਸਿਧੀ ਦਸਤਾਰ (Straight turban) ਲਿਖਿਆ ਹੈ। (Encyclopedia Britanica Vol.20. page 648)

ਬਾਬਾ ਆਲਾ ਸਿੰਘ ਜੀ, ਫੂਲ ਵੰਸ ਦੇ ਰੁਕਨ ਤੇ ਪਟਿਆਲਾ ਰਿਆਸਤ ਕਾਇਮ ਕਰਨ ਵਾਲੇ ਸ੍ਰ: ਜਸਾ ਸਿੰਘ ਰਾਮਗੜ੍ਹੀਆ ਅਤੇ ਬਾਬਾ ਨਰਾਇਣ ਸਿੰਘ ਜੀ, ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭਾ ਦੇ ਬਜ਼ੁਰਗ ਅਤੇ ਕਈ ਹੋਰ ਉਸ ਵੇਲੇ ਦੇ ਸਿਖ ਸਭ ਸਿਧੀਆਂ ਪਗਾਂ ਬੰਨਦੇ ਹੁੰਦੇ ਸਨ.ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਦੀਆਂ ਜੋ ਆਪਣੀਆਂ ਤਸਵੀਰਾਂ 'ਮਹਾਨ ਕੋਸ਼' ਦੀ ਦੂਜੀ ਐਡੀਸ਼ਨ ਵਿਚ ਛਪੀਆਂ ਹਨ। ਉਹਨਾਂ ਵਿਚੋਂ ਇਕ ਸਿਧੀ ਦਸਤਾਰ ਵਾਲੀ ਵੀ ਹੈ ਜਿਸ ਨੂੰ 'ਗੁਰਮੁਖੀ ਦਸਤਾਰ' ਲਿਖਕੇ ਸੰਬੋਧਨ ਕੀਤਾ ਗਿਆ ਹੈ।

ਸਿਖਾਂ ਦੀ ਸਰਮਾਏਦਾਰ ਜਮਾਤ, ਵਡੇ ਗੁਰਦਵਾਰਿਆਂ ਦੇ ਪੁਜਾਰੀ ਰਾਜੇ ਮਹਾਰਾਜੇ ਜੋ ਅੰਗਰੇਜ਼ਾਂ ਨੇ ਆਪਣੇ ਅਸਰ ਹੇਠ ਲੈ ਰਖੇ ਸਨ ਓਹ ਅਤੇ ਓਨਾਂ ਦੇ ਨਾਲ ਦੇ।

ਉਸ ਵੇਲੇ ਦੇ ਸਿਖਾਂ ਨੇ ਹੀ ੧੮੫੭ ਦੇ ਗਦਰ ਸਮੇ ਅੰਗਰੇਜ਼ ਸਰਕਾਰ ਦੀ ਭਾਰੀ ਸਹਾਇਤਾ ਕੀਤੀ ਅਤੇ ਆਪਣੇ ਆਪ ਨੂੰ ਸਿਖ ਜਥੇ ਬੰਦੀ ਦੇ ਜਿਮੇਵਾਰ ਦਸਿਆ। ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾਏ ਜਾਣ ਤੇ ਅਤੇ ਹੋਰ ਸਖਤੀਆਂ ਕਰਨ ਤੇ ਅੰਗਰੇਜ਼ਾਂ ਅਗੇ ਖੁਸ਼ੀ ਦਾ ਪਰਗਟਾਉ ਕੀਤਾ ਅਤੇ ਆਪਣੇ ਆਪ ਨੂੰ ਨਾਮਧਾਰੀਆਂ ਨਾਲੋਂ ਬਿਲਕੁਲ ਵਖਰਾ ਦਸਿਆ ਅਤੇ ਆਖਿਆ ਕਿ ਏਨਾਂ (ਨਾਮਧਾਰੀਆਂ) ਨੇ ਸਾਡੀਆਂ ੧੮੫੭ ਦੇ ਗਦਰ ਵੇਲੇ ਕੀਤੀਆਂ ਹੋਈਆਂ ਤੁਹਾਡੀਆਂ ਸੇਵਾਵਾਂ ਨੂੰ ਮਿਟੀ ਵਿਚ ਮਿਲਾ ਦਿਤਾ ਸੀ (ਵੇਖੋ ਪੰਜਾਬ ਦੇ ਲੈ: ਗੁਰਨਰ ਨੂੰ ਦਿਤਾ ਮੈਮੋਰੰਡਮ ਪੰਜਾਬ ਸਰਕਾਰ ਦਾ ੧੬ ਮਈ ੧੮੭੨ ਦੇ ਗਜ਼ਟ ਦਾ ਸਪਲੀਮੈਂਟ ਸਫਾ ੪੮੩ ਤੇ ਛਪਿਆ ਹੈ)

ਸਾਡੇ ਸਤਿਗੁਰਾਂ ਦੀ ਬਾਣੀ ਸਰਵੋਤਮ ਹੈ ਇਸਨੂੰ ਸ਼ਕੀ ਨਿਗਾਹ ਨਾਲ ਦੇਖਣਾਂ ਸਿਖੀ ਤੋਂ ਲਾਂਭੇ ਹੋਣ ਵਾਲੀ ਗੱਲ ਹੈ, ਜੇ ਅਸੀਂ ਸਤਿਗੁਰੂ ਜੀ ਦੀ ਬਾਣੀ ਨੂੰ ਆਪਣੀ ਬੁਧੀ ਨਾਲ ਪਰਖਦੇ ਹਾਂ ਤਦ 'ਆਸ਼ਕ ਏਹ ਨ ਆਖੀਐ ਜਿ ਲੇਖੈ ਵਰਤੈ ਸੋਇ।' ਏਹ ਤੁਕ ਸਾਡੇ ਤੇ ਘਟਦੀ ਹੈ।

ਆਦਿ ਬੀੜ ਦਾ ਅਤੇ ਦਸਮ ਬੀੜ ਦਾ ਸਤਿਕਾਰ ਅਜ ਤੋਂ ਕਈ ਸਾਲ ਪਹਿਲਾਂ ਬਰਾਬਰ ਹੁੰਦਾ ਰਿਹਾ ਹੈ। ਹੁਣ ਵੀ ਹਜ਼ੂਰ ਸਾਹਿਬ (ਨਦੇੜ) ਵਿਖੇ ਤਿੰਨ ਆਦਿ ਗ੍ਰੰਥ ਸਾਹਿਬ ਅਤੇ ਦੋ ਦਸਮ ਗ੍ਰੰਥ ਸਾਹਿਬ ਇਕੋ ਜਗਾ ਪ੍ਰਕਾਸ਼ ਕੀਤੇ ਜਾਂਦੇ ਹਨ। ਇਸਤੋਂ ਇਲਾਵਾ ਦਸਮੇਸ਼ ਜੀ ਦੀ ਬਾਣੀ ਆਰਤੀ ਸਮੇ ਪੜ੍ਹੀ ਜਾਂਦੀ ਹੈ ਜਿਸ ਵਿਚ ਹੋਰ ਬਾਣੀਆਂ ਤੋਂ ਛੁਟ: "ਸੰਖਨ ਕੀ ਧੁਨ ਘੰਟਨ ਕੀ ਕਰ.........।" ਸਵੈਯਾ ਅਤੇ ਚੰਡੀ ਦੀ ਵਾਰ ਦੀ ਆਖਰੀ ਪਉੜੀ "ਸੁੰਭ ਨਿਸੁੰਭ ਪਠਾਇਆ..." ਵੀ ਪੜ੍ਹੀ ਜਾਂਦੀ ਹੈ।

ਏਹ ਗਲ ਏਥੇ ਵਰਣਨ ਯੋਗ ਹੈ ਕਿ ਨਾਮਧਾਰੀ ਸਿੰਘਾਂ ਵਿਚ ਜੋ ਸਤਿਕਾਰ ਆਦਿ ਸ੍ਰੀ ਗ੍ਰੰਥ ਸਾਹਿਬ ਦਾ ਹੈ ਓਹੋ ਹੀ ਦਸਮ ਗ੍ਰੰਥ ਦਾ ਹੈ। ਏਹ ਗਲ ਪੂਰੀ ਠੀਕ ਹੈ ਜਾਂ ਨਹੀਂ ਏਹ ਨਿਸ਼ਚੇ ਨਾਲ ਨਹੀਂ ਆਖਿਆ ਜਾ ਸਕਦਾ ਪਰ ਲੇਖਕ ਦੀ ਜਾਣਕਾਰੀ ਅਨੁਸਾਰ ਕਿਸੇ ਇਕ ਸਿਖ ਸਰੇਣੀ ਵਲੋਂ, ਜੋ ਪੰਥ ਦੀ ਜਿਮੇਵਾਰ ਆਪਣੇ ਆਪ ਨੂੰ ਕਹਿੰਦੀ ਹੈ, ਕੁਛ ਸਾਲ ਹੋਏ, ਏਹ ਫੈਸਲਾ ਕੀਤਾ ਗਿਆ ਕਿ ਜਿਸਤਰਾਂ ਆਦਿ ਗ੍ਰੰਥ ਸਾਹਿਬ ਜੀ ਦਾ ਪਾਠ (ਅਖੰਡ ਪਾਠ, ਸਧਾਰਨ ਪਾਠ ਆਦਿ.........) ਸਿਖ ਪੰਥ ਵਿਚ ਕੀਤਾ ਜਾਂਦਾ ਹੈ ਓਸਤਰਾਂ ਦਸਮ ਗ੍ਰੰਥ ਸਾਹਿਬ ਦਾ ਪਾਠ ਨਾ ਕੀਤਾ ਜਾਵੇ।

ਦਸਮ ਪਾਤਸ਼ਾਹ ਜੀ ਦਾ ੩੦੦ ਵਰ੍ਹੇ ਦਾ ਗੁਰਪੁਰਬ ਮਨੌਣ ਸੰਬੰਧੀ ਇਕ ਵਡੀ ਕਨਵੈਨਸ਼ਨ, ਜਿਸ ਵਿਚ ਬਹੁਤ ਸਾਰੇ ਵਰਗਾਂ ਦੇ ਪ੍ਰਤੀਨਿਧ ਸਿਖ ਮੌਜੂਦ ਸਨ, ਪਿਛੇ ਜਹੇ ਪਟਿਆਲੇ ਹੋਈ ਜਿਸਦੀ ਪ੍ਰਧਾਨਗੀ ਮਹਾਰਾਜਾ ਸਾਹਿਬ ਪਟਿਆਲਾ ਨੇ ਕੀਤੀ। ਇਸ ਕਨਵੈਨਸ਼ਨ ਵਿਚ ਭਾਸ਼ਣ ਦਿੰਦਿਆਂ ਹੋਇਆਂ ਪੰਜਾਬੀ ਯੂਨੀਵਰਸਟੀ ਦੀ ਇਕ ਜਿਮੇਵਾਰ ਵਯਕਤੀ ਨੇ ਆਖਿਆ ਕਿ ਸਾਨੂੰ ਅਜੇ ਤਕ ਏਹ ਨਹੀਂ ਪਤਾ ਲਗ ਸਕਿਆ ਕਿ ਦਸਮ ਗ੍ਰੰਥ ਵਿਚ ਗੁਰੂ ਜੀ ਦੀ ਆਪਣੀ ਰਚਨਾਂ ਕੇਹੜੀ ਹੈ ਅਤੇ ਦੂਸਰਿਆਂ ਦੀ ਕੇਹੜੀ ਹੈ।

ਨਾਮਧਾਰੀ ਸਿੰਘਾਂ ਤੋਂ ਬਿਨਾਂ ਦਸਮ ਗ੍ਰੰਥ ਦਾ ਪਾਠ ਓਸੇ ਸਤਕਾਰ ਨਾਲ ਕਿਤੇ ਹੁੰਦਾ ਹੋਵੇ ਏਹ ਦੇਖਣ ਵਿਚ ਨਹੀਂ ਔਂਦਾ। ਕਿਉਂਕਿ ਦਸਮੇਸ਼ ਜੀ ਦੀ ਬਾਣੀ ਨੂੰ ਏਹ ਕਹਿਕੇ ਆਮ ਸਿਖ ਜਨਤਾ ਵਿਚ ਦਸਿਆ ਗਿਆ ਕਿ ਏਹ ਬਾਣੀ ਓਨਾ ਦੀ (ਦਸਮੇਸ਼ ਜੀ ਦੀ) ਸਾਰੀ ਦੀ ਸਾਰੀ ਆਪਣੀ ਨਹੀਂ। ਖਾਸ ਕਰਕੇ ਚੰਡੀ ਦੀ ਵਾਰ ਅਤੇ ਚਰਿਤ੍ਰਾਂ ਬਾਰੇ ਸਪਸ਼ਟ ਰੂਪ ਵਿਚ ਏਹ ਆਖਿਆ ਗਿਆ ਕਿ ਏਹ ਬਾਣੀ ਗੁਰੂ ਜੀ ਦੀ ਨਹੀਂ ਹੋ ਸਕਦੀ ਕਿਉਂਕਿ ਇਸ ਵਿਚ ਦੇਵੀ ਦੀ ਉਸਤਤੀ ਹੈ, ਅਤੇ ਚਰਿਤ੍ਰਾਂ ਵਿਚ ਇਸਤ੍ਰੀਆਂ ਦੀਆਂ ਆਚਰਨ ਹੀਨ ਕਹਾਣੀਆਂ ਹਨ॥

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਲਾਹੌਰ ਵਿਖੇ ਅਕਾਲੀ ਨੇਤਾ ਮਾ: ਤਾਰਾ ਸਿੰਘ ਜੀ ਇਕ ਵਾਰੀ ਕੁਛ ਵੀਚਾਰ ਕਰ ਰਹੇ ਸਨ। ਚੰਡੀ ਦੀ ਵਾਰ ਦਾ ਜ਼ਿਕਰ ਆਇਆ ਤਦ ਮਾਸਟਰ ਜੀ ਨੇ ਆਖਿਆ ਕਿ ਹਾਂ ਜੀ ਪਹਿਲੀ ਪਉੜੀ ਤਾਂ ਗੁਰੂ ਜੀਦੀ ਕ੍ਰਿਤ ਮੰਨਦੇ ਹਾਂ ਬਾਕੀ ਨਹੀਂ। ਫਿਰ ਸਤਿਗੁਰੂ ਜੀ ਆਖਿਆ ਕਿ ਦੂਜੀ ਵਿਚ ਲਿਖਿਆ ਹੈ 'ਤੈਂ ਹੀ ਦੁਰਗਾ ਸਾਜਿਕੈ ਦੈਤਾਂ ਦਾ ਨਾਸ ਕਰਾਇਆ। ਤੈਥੋਂ ਹੀ ਬਲਰਾਮ ਲੈ ਨਾਲਿ ਬਾਣਾ ਦਹਸਿਰ ਘਾਇਆ।" ਤਦ ਮਾਸਟਰ ਜੀ ਆਖਣ ਲਗੇ ਕਿ ਇਹ ਵੀ ਗੁਰੂ ਜੀਦੀ ਰਚਨਾਂ ਹੈ। ਫਿਰ ਸ੍ਰੀ ਸਤਿਗੁਰੂ ਜੀ ਆਖਿਆ ਕਿ ਬਾਕੀ ਦੀਆਂ ਪੜ ਗੁਰਬਾਣੀ ਨਹੀਂ ? ਤਾਂ ਮਾਸਟਰ ਜੀ ਆਖਿਆ ਕਿ ਉਚਰੀ ਹੋਈ ਤਾਂ ਗੁਰੂ ਗੋਬਿੰਦ ਸਿੰਘ ਜੀ ਦੀ ਮੰਨਦੇ ਹਾਂ ਪਰ ਗੁਰਬਾਣੀ ਨਹੀਂ।

ਦਸਮ ਗ੍ਰੰਥ ਵਿਚ ਕਿਤਨਾਂ ਸੁੰਦਰ ਸਾਹਿਤ ਹੈ, ਕਿਤਨੀਆਂ ਸਿਖਿਆਦਾਇਕ ਅਤੇ ਮਨੋਰੰਜਕ, ਧਰਮ ਵਿਚ ਦ੍ਰਿੜ੍ਹ ਕਰਨ ਵਾਲੀਆਂ,ਪਾਖੰਡ ਨਾਸ਼ਕ

ਅਤੇ ਮਨੁਖੀ ਜ਼ਿੰਦਗੀ ਲਈ ਕੰਮ ਔਣ ਵਾਲੀਆਂ ਅਮੂਲ ਘਟਨਾਵਾਂ ਦਾ ਵਰਣਨ ਹੈ ਇਹ ਪਤਾ ਪਾਠ ਕੀਤਿਆਂ ਹੀ ਲਗ ਸਕਦਾ ਹੈ।

ਇਸ ਨੂੰ ਬਿਨਾਂ ਵੀਚਾਰੇ ਪੜਨਾਂ ਜਾਂ ਇਸ ਦੀ ਖੋਜ ਨਾਂ ਕਰਨੀਂ ਤੇ ਫੈਸਲਾ ਦੇ ਦੇਣਾ ਕਿ ਇਸ ਦਾ ਪਤਾ ਨਹੀਂ ਗੁਰਬਾਣੀ ਹੈ ਜਾਂ ਹੋਰ ਕਿਸੇ ਦੀ ਰਚਨਾਂ, ਸਾਹਿਤਕ ਪਖ ਤੋਂ ਵੀ ਇਕ ਅਮੋਲਕ ਹੀਰਾ ਹਥੋਂ ਸੁਟ ਦੇਣ ਵਾਲੀ ਗਲ ਹੈ।

ਦਸਮੇਸ਼ ਜੀ ਦੇ ੩੦੦ ਸਾਲਾ ਗੁਰਪੁਰਬ ਤੇ, ਓਨਾਂ ਦੀ ਰਚਨਾਂ ਬਾਰੇ ਪਾਠਕ ਰੁਚੀ ਨਾਲ ਪੜ੍ਹਨਗੇ, ਏਹ ਸੋਚ ਕੇ ਏਹ ਸਤਰਾਂ ਲਿਖੀਆਂ ਜਾ ਰਹੀਆਂ ਹਨ। ਦਸਮ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਕ੍ਰਿਤ ਹੈ, ਇਸਦੀ ਪ੍ਰੋੜਤਾ ਲਈ ਅਗੇ ਵੇਰਵੇ ਸਹਿਤ ਪੜ੍ਹੋ।

ਖਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਨੇ ਦਸਮ ਗ੍ਰੰਥ ਲਈ ਇਕ ਸੋਧਕ ਕਮੇਟੀ ਨਿਯੁਕਤ ਕੀਤੀ ਸੀ। ਓਸ ਕਮੇਟੀ ਨੇ ਆਪਣੀ ਰਾਇ ਕਾਇਮ ਕੀਤੀ ਜੋ ਓਨਾਂ ਦੀ ਮਦ ਨੰ: ੨ ਵਿਚ ਇਸਤਰਾਂ ਦਰਜ ਹੈ :—

"ਬਚਿਤ੍ਰ ਨਾਟਕ, ਚੰਡੀ ਚਰਿਤ੍ਰ ਵਡਾ, ਛੋਟਾ, ਵਾਰ, ਗਿਆਨ ਪ੍ਰਬੋਧ ਆਦ ਸਭ ਬਾਣੀਆਂ ਦਾ ਉਚਾਰ ਅਨੰਦਪੁਰ ਮੇਂ ਹੋਇਆ।"

ਇਸਤੋਂ ਅਗੇ ਚਲਕੇ ਮਦ ਨੰ: ੨੦ ਵਿਚ ਲਿਖਿਆ ਹੈ : "ਜੇ ਇਹ ਬਾਣੀ ਸ੍ਰੀ ਮੁਖਵਾਕ ਨਾ ਹੁੰਦੀ ਤਾਂ ੧੦ ਸਵੈਯੇ ਸ੍ਰਾਵਗ ਸੁਧ ਸਮੂਹ ਆਦ ਸਵੈਯੇ ਅਰ ਚੌਪਈ 'ਹਮਰੀ ਕਰੋ ਹਾਥ ਦੇ ਰਛਾ' ਆਦ ਬਾਣੀ ਦਾ ਪਾਠ ਅੰਮ੍ਰਿਤ ਛਕਾਉਣ ਸਮੇਂ ਅਰ ਰਾਮਾ ਅਵਤਾਰ ਦਾ ਪਾਠ ਦਸਹਿਰੇ ਦੇ ਦਿਨ ਅਰ ਚੰਡੀ ਚਰਿਤ੍ਰਾਂ ਦੇ ਪਾਠ ਨਵਰਾਤਿਆਂ ਮੇਂ ਤਖਤਾਂ ਪਰ ਅਰ ਕ੍ਰਿਸ਼ਨਾਂ ਅਵਤਾਰ ਦੇ ਸਵੈਯੇ ਹੋਲੇ ਮਹਲੇ ਵਿਖੇ ਹਰੀ ਮੰਦਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨਾਂ ਹੁੰਦਾ। ਇਸਤੇ ਪਰਗਟ ਹੁੰਦਾ ਹੈ ਕਿ ਇਹ ਸ੍ਰੀ ਮੁਖਵਾਕ ਹੈ।"*

ਸਨ ਈ: ੧੯੪੪ ਵਿਚ ਦਸੰਬਰ ੨੧ ਤੋਂ ੨੫ ਤਕ ਗੁਰੂ ਗੋਬਿੰਦ ਜੀ ਦੇ ਗੁਰਪੁਰਬ ਸਮੇਂ ਅਕਾਲ ਤਖਤ ਤੇ ਦਸਮ ਗ੍ਰੰਥ ਦਾ ਇਕ ਅਖੰਡ ਪਾਠ ਹੋਇਆ ਸੀ। ਜਥੇਦਾਰ ਮੋਹਣ ਸਿੰਘ ਜੀ, ਜੋ ਓਸ ਸਮੇਂ ਅਕਾਲ ਤਖਤ ਦੇ ਜਥੇਦਾਰ ਸਨ, ਅਤੇ ਸ੍ਰ: ਰਣਧੀਰ ਸਿੰਘ ਜੋ ਸ੍ਰੋ: ਗੁ: ਪ੍ਰ: ਕ: ਦੇ ਇਤਿਹਾਸ ਖੋਜੀ ਨਿਯੁਕਤ ਸਨ ਆਦਿ......ਪਾਠ ਵਿਚ ਲਗੇ ਸਨ।

ਦਸਮ ਗ੍ਰੰਥ ਦੀ ਬੀੜ ਜਿਸਤਰਾਂ ਬਝ ਚੁਕੀ ਹੈ ਏਹ ਸਹੀ ਹੈ ਜਾਂ ਗਲਤ ਇਸ ਬਾਰੇ, ਦੇਰ ਹੋਈ ਓਦੋਂ ਵੀ ਇਹ ਸਵਾਲ ਉਠਿਆ ਸੀ। ਓਸ ਸਮੇਂ ਭਾਈ ਮਤਾਬ ਸਿੰਘ ਜੀ ਮੀਰਾਂ ਕੋਟੀਏ ਸ੍ਰੀ ਅੰਮ੍ਰਿਤ-ਸਰ ਦੀ ਬੇ ਅਦਬੀ ਨਾਂ ਸਹਾਰਦੇ ਹੋਏ ਮਸੇ ਰੰਘੜ ਦਾ ਸਿਰ ਵਢਣ ਲਈ ਚੜ੍ਹੇ ਸਨ। ਜਾਣ ਸਮੇਂ ਓਨਾਂ ਆਖਿਆ ਕਿ ਅਸੀਂ ਆਪਣੇ ਕੰਮ ਵਿਚ ਸਫਲ ਹੋ ਗਏ ਤਦ ਸਮਝੋ ਇਹ ਠੀਕ ਹੈ ਅਤੇ ਗੁਰਬਾਣੀ ਹੈ। ਇਸਦੀ ਪਰੋੜਤਾ ਭਾਈ ਸਾਹਿਬ ਕਾਨ੍ਹ ਸਿੰਘ ਜੀ ਨੇ ਆਪਣੇ ਮਹਾਨ ਕੋਸ਼ ਵਿਚ ਸਫ਼ਾ ੪੬੧ ਤੇ ਇਓਂ ਕੀਤੀ ਹੈ।

"ਇਸਤ੍ਰਾਂ ਹੋਰ ਤਰਕ ਬਿਤਰਕ ਚਿਰਤਾਈਂ ਹੁੰਦੀ ਰਹੀ, ਪਰ ਕੋਈ ਫੈਸਲਾ ਨਹੀਂ ਹੋਇਆ ਇਤਨੇ ਵਿਚ ਭਾਈ ਮਤਾਬ ਸਿੰਘ ਜੀ, ਮੱਸੇ ਰੰਘੜ ਦੇ ਹਥੋਂ (ਸੰਮਤ ੧੭੯੭ ਵਿਚ) ਦਰਬਾਰ ਅੰਮ੍ਰਿਤਸਰ ਜੀ ਦੀ ਬੇਅਦਬੀ ਦਾ ਹਾਲ ਸੁਣਕੇ ਬੀਕਾਨੇਰ ਤੋਂ ਅੰਮ੍ਰਿਤਸਰ ਜੀ ਉਪੜਨ ਲਈ ਰਾਹ ਜਾਂਦੇ, ਦਮਦਮੇ ਸਾਹਿਬ ਆ ਪੁਜੇ। ਪੰਥ ਨੇ ਉਨ੍ਹਾਂ ਦੀ ਰਾਇ ਭੀ ਦਸਮ ਗ੍ਰੰਥ ਬਾਬਤ ਲਈ, ਤਾਂ ਉਨ੍ਹਾਂ ਨੇ ਆਖਿਆ ਕਿ ਜੇ ਮੈਂ ਮੱਸੇ ਰੰਘੜ ਨੂੰ ਮਾਰਕੇ ਮੁੜ ਦਮਦਮੇ ਸਾਹਿਬ ਆਇਆ, ਤਾਂ ਬੀੜ ਭਾਈ ਮਨੀ ਸਿੰਘ ਜੀ ਦੀ ਲਿਖੀ ਕਾਇਮ ਰਹੇ, ਜੇ ਮੈਂ

*ਰੀਪੋਰਟ ਸੋਧਕ ਕਮੇਟੀ ਦਸਮ ਪਾਤਸ਼ਾਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧ ਕਤਕ ੧੯੫੪ ਬਿ:।

ਅੰਮ੍ਰਿਤਸਰ ਜੀ ਸ਼ਹੀਦ ਹੋ ਗਿਆ ਤਾਂ ਜਿਲਦ ਤੋੜ ਕੇ ਜੁਦੀਆਂ ਜੁਦੀਆਂ ਪੋਥੀਆਂ ਬਣਾਈਆਂ ਜਾਣ। ਭਾਈ ਮਤਾਬ ਸਿੰਘ ਜੀ ਬਹਾਦਰੀ ਨਾਲ ਪਾਮਰ ਅਨਯਾਈ ਮੱਸੇ ਨੂੰ ਮਾਰ ਕੇ ਜੈਕਾਰੇ ਛਡਦੇਦਮਦਮੇ ਸਾਹਿਬ ਆਏ।ਪੰਥ ਨੇ ਭਾਈ ਮਤਾਬ ਸਿੰਘ ਜੀ ਦਾ ਭਾਰੀ ਸਨਮਾਨ ਕੀਤਾ ਅਰ ਉਨ੍ਹਾਂ ਦੇ ਬਚਨ ਅਨੁਸਾਰ ਦਸਮ ਗ੍ਰੰਥ ਦੀ ਬੀੜ ਭਾਈ ਮਨੀ ਸਿੰਘ ਜੀ ਦੇ ਲਿਖੇ ਕਰਮ ਅਨੁਸਾਰ ਕਾਇਮ ਰਖੀ।

ਇਹ ਬੀੜ ਹੁਣ ਹਜ਼ੂਰ ਸਾਹਿਬ (ਅਬਿਚਲ ਨਗਰ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਚੌਥੀ ਬੀੜ ਨਾਲ ਸ਼ਾਮਿਲ ਕਰਕੇ ਇਕੋ ਜਿਲਦ ਬੰਨ੍ਹੀ ਗਈ ਹੈ।"
—ਮਹਾਨ ਕੋਸ਼ ਸਫਾ ੪੬੧ ਕਾਲਮ ੪ ਪੈਰਾ ੨

ਜੋ ਕਹਿੰਦੇ ਹਨ ਕਿ ਦਸਮ ਗ੍ਰੰਥ ਵਿਚ ਦਰਜ ਪਖਿਆਨ ਚਰਿਤ੍ਰ ਸ੍ਰੀ ਗੁਰੂ ਜੀ ਦੀ ਰਚਨਾ ਨਹੀਂ ਓਨਾਂ ਦੀ ਸ਼ੰਕਾ ਦੂਰ ਕਰਨ ਲਈ ਭਾਈ ਮਨੀ ਸਿੰਘ ਜੀ, ਜੋ ਕਿਤਨਾਂ ਚਿਰ ਦਸਮੇਸ਼ ਜੀ ਦੇ ਹਜ਼ੂਰ ਰਹੇ, ਓਨਾਂ ਦੀ ਆਪਣੀ ਲਿਖੀ ਹੋਈ ਚਿਠੀ ਜੋ ਮਾਤਾ ਜੀ (ਮਾਤਾ ਸੁੰਦਰੀ ਜੀ, ਦਸਮੇਸ਼ ਜੀ ਦੇ ਮਹਿਲਾਂ) ਨੂੰ ਸੰਬੋਧਨ ਹੈ,ਹੇਠਾਂ ਦਿਤੀ ਜਾਂਦੀ ਹੈ:—

੧ ੴ ਅਕਾਲ ਸਹਾਏ।

ਪੂਜ ਮਾਤਾ ਜੀ ਦੇ ਚਰਨਾਂ ਪਰ ਮਨੀ ਸਿੰਘ ਕੀ ਡੰਡੋਤ ਬੰਦਨ । ਬਹੁਰੋ ਸਮਾਚਾਰ ਵਾਚਨਾ ਕਿ ਇਧਰ ਔਣ ਪਰ ਸਾਡਾ ਸਰੀਰ ਵਾਯੂ ਕਾ ਅਧਿਕ ਵਿੰਕਾਰੀ ਹੋਇ ਗਇਆ ਹੈ । ਸੁਅਸਥ ਨਾਹੀਂ ਰਿਹਿਆ। ਤਾਪ ਦੀ ਕਥਾ ਦੋ ਬਾਰ ਸੁਨੀ। ਪਰ ਮੰਦਿਰ ਦੀ ਸੇਵਾ ਮੇਂ ਕੋਈ ਆਲਕੁ ਨਾਹੀ। ਦੇਸ਼ ਵਿਚਿ ਖਾਲਸੇ ਦਾ ਬਲੁ ਛੁਟਿ ਗਇਆ ਹੈ। ਸਿੰਘ ਪਰਬਤਾਂ ਬਬਾਨਾਂ ਵਿਚਿ ਜਾਇ ਬਸੇ ਹੈਨ। ਮਲੇਛੋਂ ਕੀ ਦੇਸ ਮੇਂ ਦੋਹੀ ਹੈ। ਬਸਤੀ ਮੇਂ ਬਾਲਕ ਜੁਵਾ ਇਸਤਰੀ ਸਲਾਮਤੁ ਨਾਹੀ। ਮੁਹੁ ਮੁਹੁ ਕਰਿ ਮਾਰਦੇ ਹੈਨ। ਗੁਰੂ ਦਰੋਹੀ ਬੀ ਉਨਾ ਦੇ ਸੰਗੁ ਮਿਲਿ ਗਏ ਹੈਨ। ਹੰਦਾਲੀਏ ਮਿਲਿ ਕਾਰ ਮੁਕਬਰੀ ਕਰਦੇ ਹੈਨ। ਸਬੀ ਚਕੁ ਛੋੜ ਗਏ ਹੈਨ। ਮੁਤਸਦੀ ਭਾਗ ਗਏ ਹੈਨ। ਸਾਡੇ ਪਰ ਅਬ ਤੋ ਅਕਾਲ ਦੀ ਰਛਾ ਹੈ। ਕਲਕੀ ਖਬਰ ਨਾਹੀ। ਸਾਹਿਬਾਂ ਦੇ ਹੁਕਮ ਅਟਲ ਹੈਨ। ਬਿਨੋਦ ਸਿੰਘ ਦੇ ਪੁਤਰੇਲੇ ਦਾ ਹੁਕਮ ਸਤੁ ਹੋਇ ਗਇਆ ਹੈ। ਪੋਥੀਆਂ ਜੋ ਝੰਡਾ ਸਿੰਘ ਹਾਥਿ ਭੇਜੀ ਥੀ। ਉਨਾ ਵਿਚਿ ਸਾਹਿਬਾਂ ਦੇ ੩੦੩ ਚਰਿਤਰ ਉਪਖਿਆਨ ਦੀ ਪੋਥੀ ਜੋ ਹੈ ਸੋ ਸੀਹਾ ਸਿੰਘ ਨੂੰ ਮਹਲ ਵਿਚਿ ਦੇਨਾ ਜੀ। ਨਾਮ ਮਾਲਾ ਕੀ ਪੋਥੀ ਦੀ ਖਬਰੁ ਅਬੀ ਮਿਲੀ ਨਾਹੀਂ। ਕਰਿਸਨਾਵਤਾਰ ਪੂਰਬਾਰਧ ਤੋ ਮਿਲਾ। ਉਤਰਾਰਧ ਨਾਹੀ। ਜੋਮਿਲਾਅਸੀਂਭੇਜਦੇਵਾਂਗੇ। ਦੇਸਵਿਚਿਗੋਗਾਕਿਬੰਦਾਬੰਧਨਮੁਕਤਿਹੋਇ ਭਾਗ ਗਿਆ ਹੈ। ਸਾਹਿਬ ਬਾਹੁੜੀ ਕਰਨਗੇ। ਤੋਲਾ ੫ ਸੋਨਾ ਸਾਹਿਬਜਾਦੇ ਦੀ ਘਰਨੀ ਕੇ ਆਭੂਖਨ ਲਈ ਗੁਰੂ ਕਿਆ ਖੰਡੂਰ ਸੇ ਭੇਜਾ ਹੈ। ੧੭ ਰਜਤਪਨ ਬੀ ਝੰਡਾ ਸਿੰਘ ਸੇ ਭਰਪਾਨੇ। ਪੰਜ ਰਜਤਪਨ ਇਸੇ ਤੋਸਾ ਦੀਆ । ਇਸਨੂੰ ਬਦਰਕਾ ਬੀ ਹੈ। ਇਸ ਸੇ ਉਠਿ ਜਾਵੇਗੇ । ਮੁਸਤਦੀਓਂ ਨੇ ਹਿਸਾਬ ਨਾਹੀ ਦੀਆ। ਜੋ ਦੇਂਦੇ ਤਾਂ ਬੜੇ ਸਹਿਰ ਸੇ ਹੁੰਡੀਕਰਾਇ ਭੇਜਦੇ। ਅਸਾਡੇ ਸਰੀਰੁ ਦੀ ਰਛਿਆ ਰਹੀ ਤਾਂ ਕੁਆਰ ਦੇ ਮਹੀਨੇ ਆਵਾਂਗੇ। ਮਿਤੀ ਵੈਸਾਖੁ੨੨ । ਦਸਖਤ ਮਨੀ ਸਿੰਘ। ਗੁਰੂ ਚਕੁ ਬੁੰਗਾ। ਜੁਆਬ ਪੋਰੀ ਮੇਂ ।"

ਦਸਮ ਗ੍ਰੰਥ ਦਾ ਓਹ ਹਿਸਾ 'ਤ੍ਰੀਆ ਚਰਿਤ੍ਰ' ਜਿਸ ਬਾਰੇ ਸਭ ਤੋਂ ਵਧ ਸ਼ਕ ਕੀਤਾ ਜਾਂਦਾ ਹੈ ਕਿ ਗੁਰੂ ਜੀ ਦੀ ਰਚਨਾਂ ਨਹੀਂ ਜੋ ਓਸਦਾ ਜ਼ਿਕਰ ਖਾਸ ਕਰਕੇ ਇਸ ਚਿਠੀ ਵਿਚ ਆਇਆ ਹੈ ਜਿਸ ਤੋਂ ਸਾਫ ਸਪਸ਼ਟ ਹੈ ਕਿ ਇਹ ਗੁਰੂ ਸਾਹਿਬ ਕ੍ਰਿਤ ਹੀ ਹੈ।

ਇਸਤੋਂ ਬਿਨਾ ਚੰਡੀ ਚਰਿਤ੍ਰ ਅਤੇ ਅਕਾਲਉਸਤਤ ਬਾਰੇ ਵੀ ਸ਼ਕੀ ਸਕ ਕਰਦੇ ਹਨ ਕਿ ਏਹ ਗੁਰੂ ਸਾਹਿਬ ਦੀ ਰਚਨਾਂ ਨਹੀਂ। ਦਸਮੇਸ਼ ਜੀ ਨੇ ਜੋ ਆਪ ਖੁਦ ਫਰਮਾਇਆ ਹੈ ਕਿ ਏਹ ਓਨਾਂ ਆਪ ਲਿਖੇ ਹਨ, ਓਹ ਅਗੇ ਚਲਕੇ ਦਿਤਾ ਜਾਇਗਾ। ਐਥੇ ਸਿਰਫ ਬਾਹਰਲੇ ਗ੍ਰੰਥਾਂ ਦੇ ਪ੍ਰਮਾਣ ਹੀ ਦਰਜ ਕੀਤੇ ਜਾਂਦੇ ਹਨ।

ਛਕੇ ਆਦਿਕ ਉਸਤਤੀ ਬਰਨੀ ਤਬ ਗੁਰ ਜੋਇ।
ਲਿਖੀ ਦਸਮ ਗੁਰੂ ਗ੍ਰੰਥ ਮੈਂ ਜਾਨਤ ਗੁਰ ਸਿਖ ਸੋਇ।

(ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਐਡੀਸ਼ਨ ੨ ਸਫਾ ੧੫੩)

ਜਾਗਤਿ ਰਹੈਂ ਨੀਂਦ ਤਜਿ ਦੀਨੀ।
ਏਕ ਅਰਾਧਨ ਪਰ ਮਤਿ ਭੀਨੀ।
ਉਸਤਤਿ ਕਰਤ ਅਨੇਕ ਪ੍ਰਕਾਰਾ।
ਬ੍ਰਹਮ ਕਵਚ ਕੋ ਜਾਪ ਉਚਾਰਾ।
ਚੰਡੀ ਪਾਠ ਜਪਹਿ ਬਹੁ ਬਾਰੀ।
ਨਾਮ ਹਜਾਰਹੁੰ ਕਰਹਿ ਉਚਾਰੀ।
ਛੰਦ ਅਚਕੜੇ ਗ੍ਰੰਥ ਮਝਾਰਾ।
ਆਦਿ ਮੋਹਿਨੀ ਛੰਦ ਉਚਾਰਾ।(੧)
ਤਿਨ ਮਹਿ ਭਨੇ ਨਾਮ ਜੇ ਇੰਦਾ।
ਗੁਰ ਕਵਿਤਾ ਮਹਿ ਬਨੇ ਬਿਲੰਦਾ।

(ਸ੍ਰੀ ਗੁਰ ਪ੍ਰਤਾਪ ਸੂਰਜ ਰੁਤ ੩ ਅੰਸੂ ੧੦ ਸਫਾ ੪੯੪੫)

ਉਪ੍ਰੋਕਤ ਤੁਕਾਂ ਪੜ੍ਹਕੇ ਬਿਲਕੁਲ ਸਾਫ ਸਪਸ਼ਟ ਸਿਧ ਹੋ ਜਾਂਦਾ ਹੈ ਕਿ ਚੰਡੀ ਚਰਿਤ੍ਰ ਜਾਂ ਹੋਰ ਚੰਡੀ ਦੀ ਜੋ ਉਸਤਤੀ ਗੁਰੂ ਸਾਹਿਬ ਨੇ ਵਖ ਵਖ ਥਾਵਾਂ ਤੇ ਅੰਕਿਤ ਕੀਤੀ ਹੈ, ਓਹ ਓਨਾਂ ਦੀ ਆਪਣੀ ਰਚਨਾਂ ਹੈ ਹੋਰ ਕਿਸੇ ਦੀ ਨਹੀਂ।

ਨਾਮਧਾਰੀ ਸਿੰਘ ਸੰਪੂਰਨ ਆਦਿ ਬੀੜ ਨੂੰ ਗੁਰਬਾਣੀ ਮੰਨਦੇ ਹਨ ਅਤੇ ਇਸਦਾ ਸਤਿਕਾਰ ਕਰਦੇ ਹਨ। ਇਸ਼ਨਾਨ ਕੀਤੇ ਬਿਨਾਂ ਤਾਬਿਆ ਨਹੀਂ ਬੈਠਦੇ। ਇਹੋ ਸਤਿਕਾਰ ਦਸਮ ਗ੍ਰੰਥ ਦਾ ਕੀਤਾ ਜਾਂਦਾ ਹੈ। ਨਾਮਧਾਰੀਆਂ ਤੋਂ ਬਿਨਾਂ ਜੋ ਦੇਹਧਾਰੀ ਗੁਰੂ ਦੇ ਕਾਇਲ ਨਹੀਂ। ਅਤੇ ਜਿਨਾਂ ਦਾ ਅਕੀਦਾ ਹੈ ਕਿ ਗ੍ਰੰਥ ਸਾਹਿਬ ਜੀ ਹੀ ਗੁਰ ਗਦੀ ਤੇ ਸੁਸ਼ੋਭਤ ਹਨ ਓਹ ਆਦਿ ਗ੍ਰੰਥ ਸਾਹਿਬ ਨੂੰ ਅਤੇ ਦਸਮ ਗ੍ਰੰਥ ਸਾਹਿਬ ਨੂੰ ਕੁਛ ਸਾਲ ਪਹਿਲਾਂ ਤਕ "ਸ੍ਰੀ ਗੁਰੂ" ਗ੍ਰੰਥ ਸਾਹਿਬ ਲਿਖਦੇ ਰਹੇ ਹਨ ਇਸਤੋਂ ਵੀ ਇਸ ਦੀ ਪੁਸ਼ਟੀ ਹੁੰਦੀ ਹੈ ਕਿ ਦਸਮ ਗ੍ਰੰਥ ਗੁਰਬਾਣੀ ਹੈ ਅਤੇ ਸਾਰੇ ਸਿਖ ਪੰਥ ਵਿਚ ਇਸਨੂੰ ਦਸਮ ਪਾਤਸ਼ਾਹ ਦੀ ਬਾਣੀ ਮੰਨਿਆ ਜਾਂਦਾ ਸੀ। ਬਾਦ ਵਿਚ ਸ਼ਾਇਦ ਇਹ ਖਿਆਲ ਆ ਗਿਆ ਹੋਵੇ ਕਿ ਦੋਹਾ ਗ੍ਰੰਥ ਸਾਹਿਬਾਂ ਨੂੰ 'ਗੁਰੂ' ਪਦ ਨਾਲ ਸੰਬੋਧਤ ਕਰਨ ਨਾਲ ਇਸ ਪ੍ਰਸ਼ਨ ਤੋਂ ਨਿਰੁਤ੍ਰ ਹੋਵਾਂਗੇ ਕਿ ਇਨ੍ਹਾਂ ਦੋਹਾਂ ਵਿਚੋਂ ਗੁਰ ਗਦੀ ਦਾ ਹੱਕ ਆਦਿ ਜਾਂ ਦਸਮ ਨੂੰ ਹੈ, ਜਾਂ ਕਿਸੇ ਹੋਰ ਕਾਰਨ ਕਰਕੇ, ਦਸਮ ਗ੍ਰੰਥ ਨੂੰ ਹੁਣ 'ਗੁਰੂ' ਸ਼ਬਦ ਨਾਲ ਸੰਬੋਧਨ ਕਰਨਾ ਬੰਦ ਕਰ ਦਿਤਾ ਹੈ।

ਦਸਮ ਗ੍ਰੰਥ ਤੋਂ ਬਾਹਰਲੇ ਪ੍ਰਮਾਣ ਉਪਰ ਦਿਤੇ ਜਾ ਚੁਕੇ ਹਨ ਹੁਣ ਇਸ ਤੋਂ ਅਗੇ ਦਸਮ ਗ੍ਰੰਥ ਵਿਚੋਂ ਪ੍ਰਮਾਣ ਦੇਕੇ ਇਹ ਸਿਧ ਕੀਤਾ ਜਾਇਗਾ ਕਿ ਏਹ ਸਭ ਦਸਮੇਸ਼ ਜੀ ਦੀ ਆਪਣੀ ਰਚਨਾਂ ਹੈ।

ਜਾਪੁ ਸਾਹਿਬ ਗੁਰੂ ਜੀ ਨੇ ਸਭ ਤੋਂ ਪਹਿਲਾਂ ਜਾਂ ਕਦੋਂ ਲਿਖਿਆ ਇਸਦਾ ਕੋਈ ਨਿਰਨਾਂ ਕਿਤੋਂ ਨਹੀਂ ਲਭਦਾ ਪਰ ਸਮੂਹ ਸਿਖ ਜਗਤ ਵਿਚ ਇਸਨੂੰ ਗੁਰਬਾਣੀ ਮੰਨਿਆ ਗਿਆ ਹੈ। ਡਾ: ਗੋਪਾਲ ਸਿੰਘ ਜੀ ਮੈਂਬਰ ਪਾਰਲੀਮੈਂਟ ਜੋ ਗੁਰ-

੧) ਏਹ ਛੰਦ ਪਾਰਸ਼ਨਾਥ ਅਵਤਾਰ ਵਿੱਚ ਅੰਕ ੪੪ ਤੋਂ ੪੭ ਤਕ ਦਰਜ ਹਨ।

ਬਾਕੀ ਸਮਝਕੇ ਹੀ ਇਸਦਾ ਅਨੁਵਾਦ ਅੰਗਰੇਜ਼ੀ ਵਿਚਆਪਣੀਪੁਸਤਕਗੁਰੂਗੋਬਿੰਦ ਸਿੰਘ'ਦੇਆਖੀਰ'ਚ ਕੀਤਾ ਹੈ। ਇਸਦੇ ਅਰੰਭ ਵਿਚ ਜਾਪੁ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਲਿਖਿਆ ਹੈ,ਜਿਸਤੋਂ ਨਿਰਵਿਵਾਦ ਸਿਧ ਹੁੰਦਾ ਹੈ ਕਿ ਇਹ ਗੁਰੂ ਜੀ ਦੀ ਆਪਣੀ ਰਚਨਾ ਹੈ।

ਅਕਾਲ ਉਸਤਤ (ਜਿਸ ਵਿਚ ਦੁਰਗਾ ਦੀ ਉਸਤਤੀ ਵੀ ਦਰਜ ਹੈ) ਦਾ ਵਰਣਨ ਅਗੇ ਆ ਚੁਕਾ ਹੈ ਕਿ ਇਸ ਵਿਚ ਹੀ ਓਹ ਸਵੈਯੇ ਹਨ ਜੋ ਅੰਮ੍ਰਿਤ ਬਣੌਣ ਸਮੇ ਸਿਖ ਪੜ੍ਹਦੇ ਹਨ। ਇਹ ਤਾਂ ਮੰਨਿਆ ਨਹੀਂ ਜਾ ਸਕਦਾ ਕਿ ਸਵੈਯੇ ਗੁਰੂ ਜੀ ਕ੍ਰਿਤ ਅਤੇ ਬਾਕੀ ਦੀ ਅਕਾਲ ਉਸਤਤ ਕਿਸੇ ਹੋਰ ਦੀ ਕ੍ਰਿਤ ਹੋਵੇ। ਇਸਤੋਂ ਇਲਾਵਾ ਆਰੰਭ ਵਿਚ 'ੴ ਖਾਸੇ ਦਸਖਤ ਕਾ ਪਾਤਸ਼ਾਹੀ ੧੦' ਲਿਖਿਆ ਹੈ, ਜਿਸਤੋਂ ਸਾਫ ਪ੍ਰਗਟ ਹੈ ਕਿ ਏਹ ਗੁਰੂ ਜੀ ਦੀ ਆਪਣੀ ਲਿਖਤ ਹੈ।

ਬਚਿਤ੍ਰ ਨਾਟਕ ਬਾਰ ਚਰਚਾ ਕਰਨ ਦੀ ਲੋੜ ਨਹੀਂ ਕਿਉਂਕਿ ਇਸ ਵਿਚ ਦਸਮੇਸ ਜੀ ਨੇ ਆਪਣੇ ਆਪ ਬਾਰੇ ਜੋ ਲਿਖਿਆ ਹੈ ਉਹੋ ਹੀ ਕਾਫੀ ਹੈ। ਔਰ ਉਹ ਲਿਖਤ ਐਸੀ ਹੈ ਜਿਸਨੂੰ ਕੋਈ ਦੂਸਰਾ ਲਿਖ ਹੀ ਨਹੀਂ ਸਕਦਾ। ਉਦਾਹਰਣ: 'ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ। ਫੇਰ 'ਤਹੀ ਪ੍ਰਕਾਸ ਹਮਾਰਾ ਭਯੋ। ਪਟਨਾ ਸਹਿਰ ਬਿਖੇ ਭਵ ਲਯੋ।'

'ਚੰਡੀ ਚਰਿਤ੍ਰ' ਪਹਿਲਾ ਅਤੇ ਦੂਜਾ। ਬਚਿਤ੍ਰ ਨਾਟਕ ਬਾਰੇ ਬਹੁਤਾ ਵਿਸਥਾਰ ਵਿਚ ਜਾਣ ਦੀ ਲੋੜ ਨਹੀਂ ਉਪਰ ਸੰਖੇਪ ਵਿਚ ਦਸ ਦਿਤਾ ਗਿਆ ਹੈ। ਉਸੇ ਬਚਿਤਰ ਨਾਟਕ ਵਿਚ ਅਖੀਰ ਤੇ ਲਿਖੀਆਂ ਹੋਈਆਂ ਤੁਕਾਂ ਹੇਠਾਂ ਦਰਜ ਕੀਤੀਆਂ ਜਾਂਦੀਆਂ ਹਨ। ਜਿਸ ਤੋਂ ਨਿਰਸੰਦੇਹ ਤਸਲੀ ਹੋ ਜਾਂਦੀ ਹੈ ਕਿ ਚੰਡੀ ਚਰਿਤ੍ਰ ਸ੍ਰੀ ਗੁਰੂ ਜੀ ਦੀ ਹੀ ਪਵਿਤ੍ਰ ਬਾਣੀ ਹੈ:—

ਅਬ ਜੋ ਜੋ ਮੈਂ ਲਖੇ ਤਮਾਸਾ।
ਸੋ ਸੋ ਕਰਹੁ ਤੁਮੈ ਅਰਦਾਸਾ।
ਜੋ ਪ੍ਰਭ ਕ੍ਰਿਪਾ ਕਟਾਛ ਦਿਖੈ ਹੈਂ।
ਸੋ ਤਵ ਦਾਸ ਉਚਾਰਤ ਜੈ ਹੈ।
ਜਿਹ ਜਿਹ ਬਿਧਿ ਮੈਂ ਲਖੇ ਤਮਾਸਾ।
ਚਾਹਤ ਤਿਨਕੋ ਕੀਓ ਪ੍ਰਕਾਸਾ।
ਜੋ ਜੋ ਜਨਮ ਪੂਰਬਲੇ ਹੇਰੇ।"
ਕਹਿਹੋ ਸੋ ਪ੍ਰਭ ਪ੍ਰਾਕ੍ਰਮ ਤੇਰੇ।੪........
"ਜਿਹ ਜਿਹ ਬਿਧ ਜਨਮਨ ਸੁਧਿ ਆਈ।
ਤਿਮ ਤਿਮ ਕਰੇ ਗਿਰੰਥ ਬਨਾਈ।
ਪ੍ਰਥਮੈ ਸਤਿਜੁਗ ਜਿਹ ਬਿਧ ਲਹਾ।
ਪ੍ਰਥਮੈ ਦਬਿ ਚਰਿਤ੍ਰ ਕੋ ਕਹਾ।
ਪਹਿਲੇ ਚੰਡੀ ਚਰਿਤ੍ਰ ਬਨਾਯੋ।
ਨਖਸਿਖ ਤੇ ਕ੍ਰਮ ਭਾਖ ਸੁਨਾਯੋ।
ਛੋਰ ਕਥਾ ਤਬ ਪ੍ਰਥਮ ਸੁਨਾਈ।
ਅਬ ਚਾਹਤ ਫਿਰ ਕਰੋ ਬਡ੍ਹਾਈ।

ਚੰਡੀ ਚਰਿਤ੍ਰ ਪਹਿਲਾ (ਉਕਤਿ ਬਿਲਾਸ) ਦੇ ਅੰਕ ੫੫ ਤੇ ਇਹ ਸਵੈਯਾ ਹੈ ਜੋ ਹਜ਼ੂਰ ਸਾਹਿਬ (ਨਦੇੜ) ਵਿਖੇ ਹੁਣ ਵੀ ਸ਼ਾਮ ਨੂੰ ਰਹਿਰਾਸ ਦੇ ਪਾਠ ਤੋਂ ਬਾਦ ਆਰਤੀ ਸਮੇ ਪੜ੍ਹਿਆ ਜਾਂਦਾ ਹੈ।

"ਸੰਖਨ ਕੀ ਧੁਨ ਘੰਟਨ ਕੀ ਕਰ ਫੂਲਨ
ਕੀ ਬਰਖਾ ਬਰਖਾਵੈਂ। ਆਰਤੀ ਕੋਟ ਕਰੈਂ
ਸੁਰ ਸੁੰਦਰ ਪੇਖ ਪੁਰੰਦਰ ਕੇ ਬਲਜਾਵੈਂ।
ਦਾਨਤ ਦਛਨ ਦੈ ਕੈ ਪ੍ਰਦਛਨ ਭਾਲ ਮੈਂ
ਕੁੰਕਮ ਅਛਤ ਲਾਵੈਂ। ਹੋਤ ਕੁਲਾਹਲ ਦੇਵ
ਪੁਰੀ ਮਿਲ ਦੇਵਨ ਕੇ ਕੁਲ ਮੰਗਲ ਗਾਵੈਂ।"

ਇਸ ਤੋਂ ਇਲਾਵਾ ਅੰਕ ੨੩੧ ਤੇ ਇਹ ਸਵੈਯਾ ਹੈ ਜੋ ਪਹਿਲਾਂ ਵੀ ਅਤੇ ਹੁਣ ਵੀ ਆਮ ਸਿਖ ਸੰਗਤਾਂ ਵਿਚ ਦਸ਼ਮੇਸ਼ ਜੀ ਦੀ ਰਚਨਾ ਮੰਨਕੇ ਪੜ੍ਹਿਆ ਜਾਂਦਾ ਹੈ:—

"ਦੇਹਿ ਸਿਵਾ ਬਰ ਮੋਹਿ ਇਹੈ
ਸੁਭ ਕਰਮਨ ਤੇ ਕਬਹੂੰ ਨ ਟਰੋ।
ਨ ਡਰੋ ਅਰਿ ਸੋ ਜਬ ਜਾਇ ਲਰੋ
ਨਿਸਚੈ ਕਰਿ ਆਪਨੀ ਜੀਤ ਕਰੋ।
ਅਰੁ ਸਿਖ ਹੋ ਆਪਨੇ ਹੀ ਮਨ ਕੌ
ਇਹ ਲਾਲਚ ਹਉ ਗੁਨ ਤਉ ਉਚਰੋ।
ਜਬ ਆਵਕੀ ਅਉਧ ਨਿਦਾਨ ਬਨੈ
ਅਤਹੀ ਰਨ ਮੈ ਤਬ ਜੂਝ ਮਰੋ॥੨੩੧

ਚੰਡੀ ਚਰਿਤ੍ਰ ਦੂਸਰੇ ਦੇ ਅਖੀਰ ਵਿਚ ਦੋਹਰਾ ਹੈ।

"ਜੋ ਜੋ ਤੁਮਰੇ ਧਿਆਨ ਕੋ
ਨਿਤ ਉਠਿ ਧਿਐਹੈਂ ਸੰਤ।
ਅੰਤ ਲਹੈਂਗੇ ਮੁਕਤਿ ਫਲੁ
ਪਾਵਹਿਗੇ ਭਗਵੰਤ।"

ਇਹ ਦੋਹਰਾ ਗੁਟਕਿਆਂ ਵਿਚ ਦਰਜ ਰਹਿਰਾਸ ਦੇ ਪਾਠ ਵਿਚ ਛਪਿਆ ਹੋਇਆ ਹੈ। ਜਿਸ ਤਰਾਂ ਸ਼ਬਦ ਹਜ਼ਾਰੇ ਵਿਚ ਕੋਈ ਸਬਦ ਮਾਝ ਤਿਲੰਗ ਸੂਹੀ ਰਾਗਾਂ ਵਿਚੋਂ ਪਾਇ ਗਏ ਹਨ, ਇਸੇ ਤਰਾਂ ਰਹਿਰਾਸ ਵਿਚ ਇਹ ਦੋਹਰਾ ਪਾਇਆ ਗਿਆ ਹੈ। ਅਰ ਨਿਤਨੇਮੀ ਸਿਖ ਰੋਜ ਰਹਿਰਾਸ ਵਿਚ ਇਸਦਾ ਪਾਠ ਕਰਦੇ ਹਨ। ਇਸਤੋਂ ਬਿਨਾਂ ਬਚਿਤ੍ਰ ਨਾਟਿਕ ਦੇ ਛੰਦ ੪੮ ਤੇ 'ਟਕਾ ਟੁਕ ਟੋਪੰ ਢੁਕਾ ਢੁਕ ਢਾਲੰ' ਪਾਠ ਲਿਖਿਆ ਹੈ। ਇਹ ਪਾਠ ਚੰਡੀ ਚਰਿਤ੍ਰ ਦੇ ੧੯੨ ਅੰਕ ਦੇ ਛੰਦ ਤੇ ਲਿਖਿਆ ਹੈ। ਇਸ ਤਰਾਂ ਦੇ ਕਈ ਹੋਰ ਪਾਠ ਦਸਮ ਬਾਣੀ ਵਿਚ ਮਿਲਦੇ ਹਨ ਜੋ ਗੁਰੂ ਜੀ ਨੇ ਕਈ ਥਾਈਂ ਭਿੰਨ ਭਿੰਨ ਬਾਣੀਆਂ ਵਿਚ ਲਿਖੇ ਹਨ॥

## ਚੰਡੀ ਦੀ ਵਾਰ–

ਇਸ ਦੇ ਅਰੰਭ ਵਿਚ ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦ ਲਿਖਿਆ ਹੋਇਆ ਹੈ, ਇਹ ਪਹਿਲੀ ਪਉੜੀ ਓਹ ਹੈ ਜਿਸ ਤੋਂ ਸਭ ਸਿਖ ਸੰਗਤਾਂ ਅਰਦਾਸ ਦਾ ਆਰੰਭ ਕਰਦੀਆਂ ਹਨ। ਨੌਂ ਗੁਰੂਆਂ ਦੀ ਅਰਾਧਨਾਂ ਲਿਖਦੇ ਹੀ ਪਹਿਲੀ ਪਉੜੀ ਸਮਾਪਤ ਕਰ ਦਿਤੀ ਹੈ।

ਇਹ ਦਸਮੇਸ਼ ਜੀ ਦੀ ਆਪਣੀ ਰਚਣਾਂ ਹੋਣ ਦਾ ਵਡਾ ਸਬੂਤ ਹੈ। ਜੇ ਇਹ ਕਿਸੇ ਦਰਬਾਰੀ ਕਵੀ ਨੇਂ ਲਿਖੀ ਹੁੰਦੀ ਤਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਜ਼ਰੂਰ ਲਿਖਦਾ।

## ਗਿਆਨ ਪ੍ਰਬੋਧ–

ਇਸ ਬਾਣੀ ਦੇ ਆਰੰਭ ਵਿਚ ਵੀ ਚੰਡੀ ਦੀ ਵਾਰ ਦੀ ਤਰਾਂ "ਸ੍ਰੀ ਭਗਉਤੀ ਜੀ ਸਹਾਇ" ਅਰ "ਪਾਤਸ਼ਾਹੀ ੧੦ ਲਿਖਿਆ ਹੈ।

ਦਸਮੇਸ਼ ਜੀ ਨੇ ਹਰ ਬਾਣੀ ਦੇ ਆਰੰਭ ਵਿਚ ਅਕਾਲਪੁਰਖ ਦਾ ਮੰਗਲ ਕੀਤਾ ਹੈ। ਗਿਆਨ ਪ੍ਰਬੋਧ ਵਿਚ ਵੀ, ਸ਼ੁਰੂ ਵਿਚ ਅਕਾਲ ਪੁਰਖ ਦੀ ਉਸਤਤੀ ਹੈ ਬਾਦ ਵਿਚ ਘਟਨਾਵਾਂ ਦਾ ਵਰਨਣ ਹੈ।

ਇਸ ਤੋਂ ਬਿਨਾਂ ਅੰਕ ੬ ਤੇ ਜੋ ਤੁਕਾਂ ਹਨ ਓਹ ਓਹੋ ਹੀ ਹਨ ਜਾਂ ਮਮੂਲੀ ਫਰਕ ਹੈ ਜੋ ਅਕਾਲ ਉਸਤਤ ਦੇ ਅੰਕ ੯੩ ਤੇ ਅਤੇ ਬਚਿਤ੍ਰ ਨਾਟਕ ਦੇ ਪਹਿਲੇ ਧਿਆਇ ਦੇ ਅੰਕ ੧੪ ਤੇ ਹਨ। ਓਹ ਹਨ:–

ਨਦੀ ਜਾਨ ਜਾਈ ਕਛੁ ਰੂਪ ਰੇਖੰ।
ਕਹਾ ਬਾਸੁ ਤਾਕੋ ਫਿਰੈ ਕਉਨ ਭੇਖੰ।
ਕਹਾ ਨਾਮ ਤਾਕੋ ਕਹਾ ਕੇ ਕਹਾਵੈ।
ਕਹਾ ਮੈ ਬਖਾਨੋ ਕਹੈ ਮੋ ਨ ਆਵੈਂ॥੬॥

ਜਿਸ ਤਰਾਂ ਆਦਿ ਗ੍ਰੰਥ ਸਾਹਿਬ ਵਿਚੋਂ ਕੁਛ ਬਾਣੀਆਂ ਲੈਕੇ ਇਕ ਛੋਟੀ ਪੁਸਤਕ ਤਿਆਰ ਕੀਤੀ ਗਈ ਜੋ ਪੰਜ ਗ੍ਰੰਥੀ ਨਾਮ ਤੇ ਪ੍ਰਸਿਧ ਹੈ ਤੇ ਆਮ ਕਰਕੇ ਬਾਲਕਾਂ ਨੂੰ ਸੰਥਯਾ ਦੇਣ ਲਈ ਵਰਤੀ ਜਾਂਦੀ ਹੈ ਇਸੇ ਤਰਾਂ ਦਸਮ ਗ੍ਰੰਥ ਵਿਚੋਂ ਉਪ੍ਰੋਕਤ ਬਾਣੀਆ ਵਾਲੀ ਇਕ ਪੋਥੀ ਤਿਆਰ ਕੀਤੀ ਗਈ ਹੈ ਜੋ 'ਦਸ ਗ੍ਰੰਥੀ' ਨਾਮ ਤੋਂ ਪ੍ਰਸਿਧ ਹੈ ਅਤੇ ਆਮ ਸਿਖ ਜਗਤ ਵਿਚ ਇਸਦਾ ਪਾਠ ਕੀਤਾ ਜਾਂਦਾ ਹੈ ਕਿਉਂਕਿ ਇਹ ਗੁਰਬਾਣੀ ਹੈ। ਕਿਤੇ ਕਿਤੇ ਸਿਖ ਪਾਠਸ਼ਾਲਾ ਵਿਚ ਇਸ ਪੋਥੀ ਤੋਂ ਬਾਲਕਾਂ ਨੂੰ ਦਸਮ ਬਾਣੀ ਦੀ ਸੰਥਯਾ ਦਿੰਦੇ ਵੀ ਵੇਖਿਆ ਗਿਆ ਹੈ। ਇਸ ਲਈ ਉਪ੍ਰੋਕਤ ਬਾਣੀਆਂ ਨਿਰਸੰਦੇਹ ਨਿਰ ਵਿਵਾਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਰਚਨਾਂ ਹਨ।

ਚੌਵੀ ਅਵਤਾਰ। ਇਨਾਂ ਦੇ ਅਰੰਭ ਵਿਚ ਵੀ "ਪਾਤਸ਼ਾਹੀ ੧੦" ਲਿਖਿਆ ਹੈ। ਪਹਿਲੀਆਂ ਤੁਕਾਂ ਹਨ "ਅਥ ਚਉਬੀਸ ਉਚਰੋਂ ਅਵਤਾਰਾ।

ਜਿਹ ਬਿਧ ਤਿਨ ਕਾਲਖਾ ਅਖਾਰਾ।ਸੁਨੀਅਹੁ ਸੰਤ ਸਬੈ ਚਿਤ ਲਾਈ। ਬਰਤ ਸਨਯਾਮ ਜਥਾ ਮਤ ਭਾਈ।

'ਰਾਮ' ਅਤੇ 'ਸਯਾਮ' ਦੋਵੇਂ ਨਾਮ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਹੀ ਸਨ। ਕਿਉਂਕਿ ਭਾਰਤ ਦੀ ਪੁਰਾਤਨ ਸਭਯਤਾ ਅਨੁਸਾਰ ਮਾਈਆਂ ਆਪਣੇ ਵਡਿਆਂ ਦਾ ਜਾਂ ਆਪਣੇ ਪਤੀ ਦਾ ਨਾਮ ਨਹੀਂ ਸਨ ਲੈਂਦੀਆਂ। ਗੁਰੂ ਹਰਿ ਗੋਬਿੰਦ ਸਾਹਿਬ ਦੇ ਘਰ ਸ੍ਰੀ ਗੁਰੂ ਤੇਗ ਬਹਾਦਰ ਦਾ ਅਵਤਾਰ ਹੋਇਆ। ਸੰਸਾਰਕ ਰਿਸ਼ਤੇ ਅਨੁਸਾਰ ਗੁਰੂ ਹਰਿ ਗੋਬਿੰਦ ਸਾਹਿਬ ਮਾਤਾ ਗੁਜਰੀ ਜੀ ਦੇ ਸਹੁਰੇ ਲਗਦੇ ਸਨ। ਏਧਰ ਦਸਮੇਸ਼ ਜੀ ਦਾ ਨਾਮ ਵੀ ਗੋਬਿੰਦ ਰਾਇ ਸੀ। ਮਾਤਾ ਜੀ 'ਗੋਬਿੰਦ' ਸ਼ਬਦ ਦੀ ਵਰਤੋਂ ਨਹੀ ਸਨ ਕਰਨਾ ਚਾਹੁੰਦੇ ਸੋ ਇਸ ਦੀ ਬਜਾਇ ਮਾਤਾ ਜੀ, ਗੁਰੂ ਜੀ ਨੂੰ 'ਰਾਮ' ਜਾਂ 'ਸਯਾਮ' ਕਹਿਕੇ ਪੁਕਾਰਦੇ ਸਨ। ਗੁਰੂ ਜੀ ਦੇ ਇਹ ਨਾਮ (ਤਖੱਲਸ) ਹੋਣ ਦਾ ਸਮਰਥਨ ਭਾਈ ਸਾਹਿਬ ਕਾਨ੍ਹ ਸਿੰਘ ਜੀ ਦੇ ਕੋਸ਼ ਵਿਚੋਂ ਵੀ ਮਿਲਦਾ ਹੈ:—

ਕਿਤਨਿਆਂ ਦੇ ਖਿਆਲ ਅਨੁਸਾਰ 'ਸਯਾਮ' ਦਸ਼ਮੇਸ਼ ਦਾ ਤਖਲਸ਼ (ਛਾਪ) ਹੈ ਬਹੁਤ ਵਿਦਵਾਨ ਮੰਨਦੇ ਹਨ ਕਿ ਸਯਾਮ ਇਕ ਕਵੀ ਸੀ
[ਮਹਾਨ ਕੋਸ਼ ਸਫਾ ੧੯੯ ਕਾਲਮ ੪]

'ਕਿਤਨੇ ਵਿਦਵਾਨਾ ਦਾ ਖਿਆਲ ਹੈ ਕਿ 'ਰਾਮ' ਦਸਮੇਸ਼ ਜੀ ਦੀ ਛਾਪ ਤਖਲਸ) ਹੈ।'
[ਮਹਾਨ ਕੋਸ਼ ਸਫਾ ੭੨੪ ਦਾ ਫੁਟ ਨੋਟ]

ਜਿਸ ਢੰਗ ਨਾਲ ਹੋਰਨਾਂ ਬਾਣੀਆਂ ਦੇ ਆਰੰਭ ਵਿਚ ਗੁਰੂ ਜੀ ਨੇ ਅਕਾਲ ਪੁਰਖ ਦੀ ਉਸਤਤਿ ਕੀਤੀ ਹੈ, ਏਵੇਂ ਹੀ ਚੌਵੀ ਅਵਤਾਰਾਂ ਦੀ ਕਥਾ ਦੇ ਆਰੰਭ ਵਿਚ ਵੀ ਅਕਾਲ ਪੁਰਖ ਦੀ ਉਸਤਤਿ ਹੈ। ਇਸ ਤੋਂ ਬਿਨਾਂ ਕੁਛ ਐਸੀਆਂ ਤੁਕਾਂ ਹਨ ਜਿਨਾਂ ਦਾ ਕੁਛ ਕੁਛ ਹਿਸਾ ਬਚਿਤ੍ਰ ਨਾਟਕ ਵਿਚ ਦਰਜ ਤੁਕਾਂ ਨਾਲ ਮਿਲਦਾ ਹੈ:—

ਬਚਿਤ੍ਰ ਨਾਟਕ
ਧਰਮ ਹੇਤ ਸਾਕਾ ਜਿਨਿ ਕੀਆ।
ਸੀਸੁ ਦੀਆ ਪਰੁ ਸਿਰਰੁਨ ਦੀਆ।
ਅੰਕ ੧੩

ਚੌਵੀ ਅਵਤਾਰ
ਸੀਸ ਦਾਯੋ ਉਨ ਸਿਰਰ ਨ ਦੀਨਾ। ਅੰਕ
ਰੰਚ ਸਮਾਨ ਦੇਹ ਕਰਿ ਚੀਨਾ। ੨੬

ਓਹ ਤੁਕਾਂ ਜੋ ਚਉਪਈ 'ਪੁਨ ਰਾਛਸ ਕਾ ਕਾਟਾ ਸੀਸਾ' ਨਾਲ ਕ੍ਰਾਬ ਕ੍ਰੀਬ ਮਿਲਦੀਆਂ ਹਨ।

ਚਉਪਈ ਅੰਕ
ਏਕੇ ਰੂਪ ਅਨੂਪ ਸਰੂਪਾ। ੩੯੪
ਰੰਕ ਭਯੋ ਰਾਵ ਕਹੀ ਭੂਪਾ।

ਚੌਵੀ ਅਵਤਾਰ
ਏਕਹ ਰੂਪ ਅਨੂਪ ਸਰੂਪਾ। ਅੰਕ
ਰੰਚ ਭਯੋ ਰਾਵ ਕਹੀ ਰੂਪਾ। ੩੭

ਇਸ ਤੋਂ ਬਿਨਾਂ ਰਾਮ ਅਵਤਾਰ ਦੇ ਅਖੀਰ ਤੇ ਉਹ ਚੋਪਈ, ਸਵੈਯਾ ਅਤੇ ਦੋਹਰਾ ਹੈ ਜਿਸ ਵਿਚ ਗੁਰੂ ਜੀ ਨੇ ਇਕ ਕਥਾ ਲਿਖਣ ਦੀ ਜਗਾ ਸੰਮਤ ਆਦਿ ਲਿਖੇ ਹਨ।* "ਜੋ ਇਹ ਕਥਾ ਸੁਨੈ ਅਰ ਗਾਵੈ" ਤੋਂ ਲੈ ਕੇ "ਗੋਬਿੰਦ ਦਾਸ ਤੁਹਾਰ" ਤਕ ਦਾ ਸਾਰਾ ਪਾਠ ਹਰ ਰੋਜ਼ ਰਹਿਰਾਸ ਵਿਚ ਪੜ੍ਹਿਆ ਜਾਂਦਾ ਹੈ। ਫੇਰ ਗੁਰੂ ਜੀ ਨੇ ਆਪਣਾ ਨਾਮ ਸਪਸ਼ਟ ਰੂਪ ਵਿਚ ਲਿਖ ਦਿਤਾ ਹੈ। ਅਰ ਇਹ ਨਾਮ 'ਸਿੰਘ' ਤੋਂ ਬਿਨਾਂ ਹੈ। ਕਿਉਂਕਿ ਏਹ ਕਥਾ ੧੭੫੫ ਵਿਚ ਸੰਪੂਰਣ ਕੀਤੀ ਗਈ ਹੈ ਅਤੇ ੧੭੫੬ ਵਿਚ ਅੰਮ੍ਰਿਤ ਛਕਕੇ 'ਸਿੰਘ' ਨਾਮ ਧਾਰਨ ਕੀਤਾ ਹੈ।*

ਚੌਵੀ ਅਵਤਾਰ ਵਿਚ ਰਾਮ ਅਵਤਾਰ ਨੂੰ ਗੁਰੂ ਜੀ ਨੇ ਵੀਹਵੇਂ ਨੰਬਰ ਤੇ ਲਿਖਿਆ ਹੈ ਅਤੇ ਰਾਮ ਅਵਤਾਰ ਦੇ ੧੭ ਵੇਂ ਛੰਦ ਵਿਚ ਇਹ ਦਸਦੇ ਹਨ ਕਿ ਅਸੀਂ ਰਾਮ ਅਵਤਾਰ ਬਾਰੇ ਬਚਿਤ੍ਰ ਨਾਟਕ ਵਿਚ ਅਤੇ ਚਰਿਤ੍ਰਾਂ ਵਿਚ ਭੀ ਲਿਖਿਆ ਹੈ। ਇਸ

*ਭਰਮ ਵਾਦੀ ਸੋਚ ਕਿਸੇ ਦਿਨ ਇਹ ਸ਼ਿਫਾ ਦੀ ਕੱਢ ਸਕਦੀ ਹੈ ਕਿ 'ਗੋਬਿੰਦ' ਨਾਮ ਗੁਰੂ ਜੀ ਦਾ ਨਹੀਂ ਇਸ ਨਾਮ ਦਾ ਕੋਈ ਹੋਰ ਕਵੀ ਸੀ।

ਦੇ ਸਪਸ਼ਟੀ ਕਰਨ ਲਈ ਦੇਖੋ ਬਚਿਤ੍ਰ ਨਾਟਕ ਦਾ ਧਿਆਇ ਦੂਜਾ ਛੰਦ ਦਾ ਅੰਕ ੨੦ ਅਤੇ ੨੧ ਅਤੇ ਚਰਿਤ੍ਰ ੧੦੨ ਸਾਰਾ ਇਸ ਤੋਂ ਇਹ ਵੀ ਸਿਧ ਹੁੰਦਾ ਹੈ ਕਿ ਬਚਿਤ੍ਰ ਨਾਟਕ ਪਹਿਲਾਂ ਲਿਖਿਆ ਜਾ ਚੁਕਾ ਸੀ ਅਤੇ ਚਰਿਤ੍ਰਾਂ ਦੇ ਸੰਪੂਰਣ ਹੋਣ ਦਾ ਸੰਮਤ ੧੭੫੩ ਤਾਂ ਗੁਰੂ ਜੀ ਨੇ ਆਪ ਹੀ ਲਿਖਿਆ ਹੈ ਜੋ ਰਾਮ ਅਵਤਾਰ ਤੋਂ ੨ ਸਾਲ ਪਹਿਲਾਂ ਦਾ ਹੈ।

## ਕਵੀਆਂ ਦੀ ਬਾਣੀ—

ਆਦਿ ਗ੍ਰੰਥ ਸਾਹਿਬ ਦੀ ਬਾਣੀ ਨਾਲੋਂ ਦਸਮ ਗ੍ਰੰਥ ਦੀ ਬਾਣੀ ਦਾ ਪਾਠ ਔਖਾ ਹੈ ਜੈਸੀ ਕਿ ਆਮ ਧਾਰਨਾ ਹੈ ਕਿ ਹਰ ਕੋਈ ਸੌਖਾ ਕੰਮ ਕਰਕੇ ਹੀ ਰਾਜੀ ਹੈ ਇਸੇ ਤਰਾਂ ਆਦਿ ਬਾਣੀ ਦਾ ਪਾਠ ਕਰਨ ਦਾ ਬਹੁਤ ਸਿਖਾਂ ਦਾ ਅਭਯਾਸ ਹੋ ਗਿਆ ਹੈ ਕਿਉਂਕਿ ਓਹ ਸਰਲ ਹੈ। ਦਸਮ ਬਾਣੀ ਨੂੰ ਕਠਿਨ ਹੋਣ ਕਰਕੇ ਛਡੀ ਰਖਿਆ ਹੈ। ਨਾਂ ਪਾਠ ਕੀਤਾ ਨਾ ਅਧਯਾਇਨ ਕੀਤਾ ਅਤੇ ਇਹ ਫੈਸਲਾ ਦੇ ਦਿਤਾ ਕਿ ਇਹ ਕਵੀਆਂ ਦੀ ਬਾਣੀ ਹੈ ਗੁਰੂ ਜੀ ਦੀ ਨਹੀਂ।

ਕਵੀਆਂ ਦੀ ਬਾਣੀ ਕਹਿਣ ਵਾਲੇ ਆਮ ਕਰਕੇ ਇਹ ਦਲੀਲ ਦਿੰਦੇ ਹਨ ਕਿ ਗੁਰੂ ਜੀ ਦੀ ਬਾਣੀ ਹੋਵੇ ਤਾਂ ਇਸ ਵਿਚ ਚੰਡੀ ਉਸਤਤਿ ਕਿਉਂ ਹੋਵੇ ਅਤੇ ਦੂਸਰੀ ਏਹ ਕਿ ਪਖਯਾਨ ਚਰਿਤ੍ਰ ਗੁਰੂ ਜੀ ਦੀ ਰਚਨਾ ਹੋ ਹੀ ਨਹੀਂ ਸਕਦੇ, ਤੀਸਰੀ ਓਹ ਜੋ ਬਵੰਜਾ ਕਵੀਆਂ ਦੀ ਲਿਸਟ ਪੜਦੇ ਹਨ ਤਾਂ ਓਨਾਂ ਵਿਚ 'ਰਾਮ' ਅਤੇ 'ਸਯਾਮ' ਦੇ ਨਾਮ ਦਸਦੇ ਹਨ ਏਹ ਬਾਣੀਆਂ ਜਾਂ ਜਿੱਥੇ 'ਰਾਮ' ਜਾਂ 'ਸਯਾਮ' ਦਾ ਨਾਮ ਹੈ ਏਹ ਓਨਾਂ ਹੀ ਕਵੀਆਂ ਦੀ ਰਚਨਾ ਹੈ।

ਚੰਡੀ ਦੀ ਉਸਤਤਿ ਗੁਰੂ ਸਾਹਿਬ ਨੇ ਓਸ 'ਅਕਾਲ ਉਸਤਤਿ' ਵਿਚ ਕੀਤੀ ਹੈ ਜਿਸ ਵਿਚੋਂ ੧੦ ਸਵੈਯੇ ਅੰਮ੍ਰਿਤ ਤਿਆਰ ਕਰਨ ਵੇਲੇ ਪੜ੍ਹੇ ਜਾਂਦੇ ਹਨ। ਜੇਹੜੇ ਰਾਖ਼ਸ਼ਾਂ ਨੂੰ ਮਾਰਨ ਵਾਲਿਆਂ ਅਣ-ਨਾਵਾਂ ਦਾ ਜ਼ਿਕਰ ਚੰਡੀ ਚਰਿਤ੍ਰਾਂ ਅਤੇ ਚੰਡੀ ਦੀ ਵਾਰ ਵਿਚ ਹੈ ਓਨ੍ਹਾਂ ਦੇ ਨਾਮਾਂ ਦਾ ਹੀ ਵਰਣਨ ਕਰਕੇ ਗੁਰੂ ਜੀ ਨੇ ਅਕਾਲ ਉਸਤਤ ਵਿਚ ਚੰਡੀ ਅਤੇ ਕਾਲੀ ਦੀ ਉਸਤਤੀ ਕੀਤੀ ਹੈ। ਉਦਾਹਰਣ:- "ਜੈ ਜੈ ਹੋਮੀ ਮਹਖਾਸੁਰ ਮਰਦਨ ਭੂਮ ਅਕਾਸ ਤਲ ਉਰਧ ਅਧੋ" ਅਤੇ "ਰਕਤਾਸੁਰ ਆਚਨ ਜੁਧਪ੍ਰਮਾਚਨ" ਆਦਿ ਇਸ ਤੋਂ ਬਿਨਾਂ 'ਬਚਿਤ੍ਰ ਨਾਟਕ' ਇਕ ਓਹ ਬਾਣੀ ਜਿਸ ਵਿਚ ਦਸਮੇਸ਼ ਜੀ ਨੇ ਆਪਣੇ ਬਾਰੇ ਬਹੁਤ ਕੁਛ ਲਿਖ ਦਿਤਾ ਹੈ ਜਿਸ ਨੂੰ ਅਸੀਂ ਸਾਰੇ ਨਿਰਵਿਵਾਦ ਓਨ੍ਹਾਂ ਦੀ ਆਪਣੀ ਰਚਨਾ ਮੰਨਦੇ ਹਾਂ, ਓਸ ਬਚਿਤ੍ਰ ਨਾਟਕ ਦੇ ਅੰਤ ਤੇ ਗੁਰੂ ਜੀ ਨੇ ਸਾਫ ਅਤੇ ਸਪਸ਼ਟ ਸ਼ਬਦਾਂ ਵਿਚ ਇਨ੍ਹਾਂ ਚੰਡੀ ਚਰਿਤ੍ਰਾਂ ਬਾਰੇ ਲਿਖ ਦਿਤਾ ਹੈ ਜਿਸਦਾ ਵਰਣਨ ਇਸ ਲੇਖ ਵਿਚ ਅਗੇ ਆ ਚੁਕਾ ਹੈ। ਚੰਡੀ ਦੀ ਉਸਤਤ ਜੇ ਸਿਰਫ਼ ਕਵੀਆਂ ਨੇ ਹੀ ਕੀਤੀ ਹੁੰਦੀ ਤਦ ਨਾ ਏਹ 'ਅਕਾਲ ਉਸਤਤ' ਵਿਚ ਦਰਜ ਹੁੰਦੀ ਨਾਹੀ "ਬਚਿਤ੍ਰ ਨਾਟਕ" ਵਿਚ ਇਨ੍ਹਾਂ ਚੰਡੀ ਚਰਿਤ੍ਰਾਂ ਦਾ ਵਰਣਨ ਔਂਦਾ।

ਚੌਵੀ ਅਵਤਾਰਾਂ ਬਾਰੇ ਵੀ ਇਹ ਆਖਿਆ ਜਾਂਦਾ ਹੈ ਕਿ ਇਹ ਹਿੰਦੂਆਂ ਦੇ ਅਵਤਾਰ ਹਨ ਜਾਂ ਪੌਰਾਣਿਕ ਸਾਖੀਆਂ ਹਨ। ਇਸ ਕਰਕੇ ਏਹ ਗੁਰੂ ਜੀ ਦੀ ਰਚਨਾ ਨਹੀਂ। ਜੇ ਪੌਰਾਣਿਕ ਸਾਖੀਆਂ ਜਾਂ ਭਗਵਾਨ ਰਾਮ ਕ੍ਰਿਸ਼ਨ ਆਦਿ ਅਵਤਾਰਾਂ ਨੂੰ ਮੰਨਣ ਤੋਂ ਅਸੀਂ ਇਨਕਾਰੀ ਹੋਵਾਂਗੇ ਤਦ ਅਸੀਂ ਆਦਿ ਗ੍ਰੰਥ ਸਾਹਿਬ ਨੂੰ ਮੰਨਣ ਤੋਂ ਵੀ ਇਨਕਾਰੀ ਹਾਂ। ਆਦਿ ਗ੍ਰੰਥ ਸਾਹਿਬ ਵਿਚ ਪੌਰਾਣਿਕ ਸਾਖੀਆਂ ਅਤੇ ਇਨ੍ਹਾਂ ਅਵਤਾਰਾਂ ਦਾ ਵਰਣਨ ਬਹੁਤ ਥਾਵਾਂ ਤੇ ਹੈ। ਕਈ ਤਾਂ ਐਸੇ ਸ਼ਬਦ ਹਨ ਜਿਨ੍ਹਾਂ ਨੂੰ ਅਸੀਂ ਰੋਜ ਪੜ੍ਹਦੇ ਹਾਂ। ਲੇਖ ਨੂੰ ਲੰਬਾ ਹੋਣ ਤੋਂ ਬਚੌਣ ਲਈ ਓਹ ਬਹੁਤੇ ਸ਼ਬਦ ਇਥੇ ਨਹੀਂ ਲਿਖੇ ਜਾਂਦੇ ਫਿਰ ਵੀ ਕੁਛ ਪੰਕਤੀਆਂ ਪਾਠਕਾਂ ਦੀ ਗਿਆਤ ਲਈ ਲਿਖੀਆਂ ਜਾਂਦੀਆਂ ਹਨ:

ਜਾਹਰਨਵੀ ਤਪੈ ਭਾਗੀਰਥਿ ਆਣੀ।

ਕੇਦਾਰੁ ... ਥਾਪਿਓ ... ਮਹਸਾਈ।

–ਗੁਰੂ ਰਾਮਦਾਸ ਮਲਾਰ

ਹਰਨਾਖਸੁ ਦੁਸਟੁ ਹਰਿ ਮਾਰਿਆ,
ਪ੍ਰਹਲਾਦ ਤਰਾਇਆ।
-ਗੁਰੂ ਰਾਮਦਾਸ ਆਸਾ

"ਗਜ ਕੋ ਤ੍ਰਾਸ ਮਿਟਿਓ ਜਹ ਸਿਮਰਤ
ਤੁਮ ਕਾਹੇ ਬਿਸਰਾਵੋ।"
ਗੁਰੂ ਤੇਗ ਬਹਾਦਰ ਗਉੜੀ

"ਕੁਟਲੀਆ ਪੀੜ੍ਹ ਆਪਿ ਮਰਾਇਦਾ,
ਪਿਆਰਾ ਕਰਿ ਬਾਲਕ ਰੂਪਿ ਪਚਾਹਾ।"
ਗੁਰੂ ਰਾਮਦਾਸ ਸੋਰਠ

"ਰਾਜਾ ਜਨਮੇਜਾ ਦੇ ਮਤੀਂ,
ਬਰਜਿ ਬਿਆਸਿ ਪੜ੍ਹਾਇਆ।"
ਗੁਰੂ ਨਾਨਕ ਪ੍ਰਭਾਤੀ

"ਜਿਉ ਜਨ ਚੰਦ੍ਰਹਾਸ ਦੁਖਿਆ,
ਧ੍ਰਿਸਟ ਬੁਧੀ ਆਪਨਾ ਘਰ ਲੂਕੀ ਜਾਨੇ।
ਗੁਰੂ ਰਾਮਦਾਸ ਨਟ

ਇਹ ਜੋ ਪੰਕਤੀਆਂ ਲਿਖੀਆਂ ਹਨ, ਜੇ ਪੌਰਾਣਿਕ ਸਾਖੀਆਂ ਜਾਂ ਅਵਤਾਰਾਂ ਬਾਰੇ ਅਤੇ ਘਟਨਾਵਾਂ ਬਾਰੇ ਜਾਣਕਾਰੀ ਹੋਵੇ ਤਦ ਹੀ ਇਨ੍ਹਾਂ ਦਾ ਭਾਵਾਰਥ ਸਮਝ ਆ ਸਕਦਾ ਹੈ।

ਸੋ ਏਹ ਪੌਰਾਣਿਕ ਸਾਖੀਆਂ ਜਾਂ ਅਵਤਾਰਾਂ ਦੇ ਗੁਰੂ ਦੇ ਨਾਮ ਪੜ੍ਹਕੇ ਇਹ ਸਮਝ ਲੈਣਾ ਕਿ ਇਹ ਕਵੀਆਂ ਦੀ ਰਚਨਾ ਹੈ ਗੁਰੂ ਸਾਹਿਬ ਦੀ ਹੋ ਹੀ ਨਹੀਂ ਸਕਦੀ, ਇਹ ਵਡਾ ਭੁਲੇਖਾ ਹੈ।

ਸਮੇ ਦਾ ਚਕਰ ਐਸਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਇਹ ਰਚਨਾ ਕੁਛ ਪੌਂਟੇ ਸਾਹਿਬ ਰਹਿੰਦਿਆਂ ਕੀਤੀ ਅਤੇ ਕੁਛ ਅਨੰਦਪੁਰ ਸਾਹਿਬ। ਇਕ ਦਾ ਵਰਣਨ ਆਪਦੇ ਰਾਮਾਅਵਤਾਰ ਅਤੇ ਕ੍ਰਿਸ਼ਨਾਅਵਤਾਰ ਵਿਚ ਕੀਤਾ ਹੈ:

ਨੇਤ੍ਰ ਤੁੰਗ ਕੇ ਚਰਨ ਤਰ ਸਤੁਦ੍ਰਵ ਤੀਰ ਤਰੰਗ।
ਸ੍ਰੀ ਭਗਵਤ ਪੂਰਣ ਕੀਓ ਰਘੁਬਰ ਕਥਾ ਪ੍ਰਸੰਗ।
ਰਾਮ ਅਵਤਾਰ ਛੰਦ ੮੬੧

ਜੇ ਜੋ ਕਿਸਨ ਚਰਿਤ੍ਰ ਦਿਖਾਏ।
ਦਸਮ ਬੀਚ ਸਭ ਭਾਖ ਸੁਨਾਏ।
ਗਯਾਰਾ ਸਹਸ ਬਾਨਵੇ ਛੰਦਾ।
ਕਹੇ ਦਸਮ ਪੁਰ ਬੈਠ ਅਨੰਦਾ।
ਕ੍ਰਿਸਨਾ ਅਵਤਾਰ ਛੰਦ ੪

ਕ੍ਰਿਸਨਾਵਤਾਰ ਦਾ ਕੁਛ ਹਿਸਾ ਆਪ ਨੇ ਅਨੰਦਪੁਰਸਾਹਿਬਅਤੇ ਕੁਛ ਪੌਂਟੇਸਾਹਿਬਰਚਿਆ:

ਸਤ੍ਰਹ ਸੈ ਪੈਤਾਲ ਮੈ ਸਾਵਨ ਸੁਦਿ ਥਿਤ ਦੀਪ।
ਨਗਰ ਪਾਂਵਟਾ ਸੁਭ ਕਰਨ ਜਮਨਾ ਬਹੈ ਸਮੀਪ।
ਛੰਦ ੨੪੯੦

ਦਸਮ ਕਥਾ ਭਗੌਤਕੀ ਭਾਖਾ ਕਰੀ ਬਨਾਇ।
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ।
ਛੰਦ ੨੪੯੯

ਉਪਰੋਕਤ ਦੋਹਰਿਆਂ ਤੋਂ ਪਹਿਲਾਂ ਜੋ ਸਵਯਾ ਹੈ ਓਸਨੂੰ ਪੜ੍ਹਕੇ ਇਹ ਸ਼ੰਕਾ ਸਾਰੀ ਦੀ ਸਾਰੀ ਦੂਰ ਹੋ ਜਾਂਦੀ ਹੈ ਕਿ ਇਹ ਕਿਸੇ ਕਵੀ ਦੀ ਬਾਣੀ ਹੈ ਜਿਸਦਾ ਨਾਮ'ਸਯਾਮ' ਸੀ। ਪਾਠਕਾਂ ਦੀ ਗਿਆਤ ਲਈ ਇਹ ਸਵਯਾ ਏਥੇ ਦਿਤਾ ਜਾਂਦਾ ਹੈ:

ਛਤ੍ਰੀ ਕੋ ਪੂਤ ਹੋ ਬਾਮਨ ਕੋ ਨਹਿ ਕੈ,
ਤਪੁ ਆਵਤ ਹੈ ਜੁ ਕਰੋਂ।
ਅਰੁ ਅਉਰ ਜੰਜਾਰ ਜਿਤੋ ਗ੍ਰਿਹ ਕੋ,
ਤੁਹਿ ਤਿਆਗ ਕਹਾਚਿਤ ਤਾ ਮੈ ਧਰੋਂ।
ਅਬ ਰੀਝ ਕੇ ਦੇਹੁ ਵਹੈ ਹਮਕੋ,
ਜੋਊ ਹੋ ਬਿਨਤੀ ਕਰ ਜੋਰ ਕਰੋਂ।
ਜਬ ਆਵ ਕੀ ਅਉਧ ਨਿਦਾਨ ਬਨੈ,
ਅਤਿ ਹੀ ਰਨ ਮੈ ਤਬ ਜੂਝ ਮਰੋਂ।

ਇਹ ਪਾਠ ਕਰਨ ਤੋਂ ਹੀ ਪਤਾ ਲਗ ਸਕਦਾ ਹੈ ਕਿ ਇਸ ਸਵੈਯੇ ਦਾ ਲੇਖਕ ਓਹੀ ਹੈ ਜਿਸਨੇ ਕ੍ਰਿਸਨਾਅਵਤਾਰ ਲਿਖਿਆ ਹੈ। ਓਹ ਹੈ ਸ੍ਰੀ ਗੁਰੂ ਗੋਬਿੰਦ ਸਿੰਘ। ਇਸਦੀ ਹੋਰ ਪੁਸ਼ਟੀ ਲਈ ਹੇਠਲੇ ਦੋ ਸਵੈਯੇ ਪੜ੍ਹੋ:—

ਹੇ ਰਵਿ ਹੇ ਸਸਿ ਹੇ ਕਰੁਨਾ ਨਿਧ,
ਮੇਰੀ ਅਬੈ ਬਿਨਤੀ ਸੁਨ ਲੀਜੈ।
ਅਉਰ ਨ ਮਾਂਗਤ ਹੋ ਤੁਮਤੇ ਕਛੁ,
ਚਾਹਤ ਹੋ ਚਿਤ ਮੈ ਸੋਈ ਕੀਜੈ।
ਸਸਤ੍ਰਨ ਸਿਉ ਅਤਿ ਹੀ ਰਨ ਭੀਤਰ,
ਜੂਝ ਮਰੋਂ ਕੈ ਸਾਚ ਪਤੀਜੈ।
ਸੰਤ ਸਹਾਇ ਸਦਾ ਜਗ ਪਾਇ,
ਕ੍ਰਿਪਾ ਕਰ ਸਯਾਮ ਇਹੈ ਬਰ ਦੀਜੈ॥੧੯੯੯

ਜੋ ਕਛ ਇਛ ਕਰੋ ਧਨਕੀ ਤੋ

ਚਲਯੋ ਧਨ ਦੇਸਨ ਦੇਸ ਤੇ ਆਵੈ ।
ਅਉ ਸਭ ਰਿਧਨ ਸਿਧਨ ਪੈ,
ਹਮਰੋ ਨਹੀ ਨੈਕ ਹੀਆ ਲਲਚਾਵੈ ।
ਔਰ ਸੁਨੋ ਕਛੁ ਜੋਗ ਬਿਧੈ ਕਹਿ,
ਕਉਨ ਇਤੋ ਤਪਕੈ ਤਨੁ ਤਾਵੈ ।
ਜੂਝ ਮਰੋਂ ਰਨ ਮੈ ਤਜ ਭੈ,
ਤੁਮਤੇਪ੍ਰਭਸਯਾਮ ਇਹੈ ਬਰ ਪਾਵੈ ।੧੯੦੦

ਪਹਿਲੇ ਸਵੈਯੇ ਤੋਂ ਇਹ ਜ਼ਾਹਰ ਹੁੰਦਾ ਹੈ ਕਿ ਇਸਦਾ ਲੇਖਕ ਕੋਈ ਓਹ ਵਿਅਕਤੀ ਹੈ ਜੋ ਕਵਿਤਾ ਦਾ ਧਨੀ ਹੈ ਅਤੇ ਬਹੁਤ ਪਵਿਤਰ ਵਿਚਾਰ ਰਖਦਾ ਹੈ। ਇਸਦਾ ਨਾਮ 'ਸਯਾਮ' ਹੈ ਅਤੇ ਇਹ ਜੰਗ ਦਾ ਬੜਾ ਭਾਰੀ ਇਛੁਕ ਹੈ ਆਪਣੇ ਸ੍ਰੀਰ ਦਾ ਅੰਤ ਰਣ ਭੂਮੀ ਵਿਚ ਹੀ ਚਾਹੁੰਦਾ ਹੈ । ਸਿਰਫ ਕਵਿਤਾ ਦਾ ਧੰਦਾ ਕਰਨ ਵਾਲੇ ਆਦਮੀ ਤੋਂ ਇਹ ਆਸ ਹੋ ਸਕਦੀ ਹੈ ਕਿ ਉਹ ਰਣ ਭੂਮੀ ਵਿਚ ਮਰਨ ਦਾ ਇਛਕ ਹੋਵੇ ? ਦੂਸਰੇ ਸਵੈਯੇ 'ਜੋ ਕੁਛ ਇਛ ਕਰੋ' ਤੋਂ ਹੋਰ ਵੀ ਸਪਸ਼ਟੀਕਰਨ ਹੋ ਜਾਂਦਾ ਹੈ। ਇਹ ਗਲ ਮੰਨਣ ਵਿਚ ਆ ਸਕਦੀ ਹੈ ਕਿ 'ਸਯਾਮ' ਨਾਮ ਦਾ ਕਵੀ ਜੋ ਕੁਛ ਧਨ ਦੀ ਖਾਹਸ਼ ਕਰੇ ਤਾਂ ਉਹ ਉਸਦੇ ਵਾਸਤੇ ਦੇਸ ਦੇਸਾਤ੍ਰਾਂ ਤੋਂ ਦੌੜਦਾ ਆ ਸਕਦਾ ਹੈ? ਫੇਰ ਓਹ ਰਿਧੀਆਂ ਸਿਧੀਆਂ ਵਿਚ ਜੋਗ ਆਦਿਕ ਤ੍ਰਪ ਵਿਚ ਕੋਈ ਲਾਲਚ ਨਹੀਂ ਰਖਦਾ । ਇਹ ਸੰਭਾਵਨਾ ਹੀ ਨਹੀਂ ਹੋ ਸਕਦੀ ਕਿ ਹੋਵੇ 'ਕਵੀ' ਅਤੇ ਉਸਨੂੰ ਮਾਇਆ ਦੀ ਖਿਚ ਨਾ ਪੈਂਦੀ ਹੋਵੇ ? ਫੇਰ ਇਸਤੋਂ ਜਰਾ ਕੁਛ ਉਚਾ ਹੋਵੇ ਤਾਂ ਰਿਧੀਆਂ ਸਿਧੀਆਂ ਦੀ ਕੋਈ ਥੋੜੀ ਬਹੁਤੀ ਪ੍ਰਾਪਤੀ ਹੁੰਦੀ ਹੋਵੇ ਤਾਂ ਉਹ ਕੇਹੜਾ ਹੈ ਜਿਹੜਾ ਛਡ ਦੇਵੇ ? ਕਾਵਿ ਵਿਦਿਆ ਦਾ ਮਹਾਂ ਧਨੀ ਹੁੰਦਾ ਹੋਇਆ ਜੋ ਕਹਿੰਦਾ ਹੈ ਕਿ ਮੈਨੂੰ ਇਹ ਵਰ ਮਿਲੇ ਕਿ ਮੇਰਾ ਅੰਤ ਰਣ ਭੂਮੀ ਵਿਚ ਹੋਵੇ ਉਹ ਕੇਵਲ ਇਕੋ ਹੈ। ਉਹ ਸ੍ਰੀ ਗੁਰੂ ਗੋਬਿੰਦ ਸਿੰਘ ਹੈ ।

ਇਹ ਦੋਵੇਂ ਸਵੈਯੇ ਕ੍ਰਿਸ਼ਨਾ ਅਵਤਾਰ ਵਿਚ ਹਨ ਅਤੇ ਇਹਨਾਂ ਤੋਂ ਨਿਰਵਿਵਾਦ ਇਹ ਸਪਸ਼ਟ ਹੁੰਦਾ ਹੈ ਕਿ 'ਸਯਾਮ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਸਨ ਹੋਰ ਕੋਈ ਨਹੀਂ ।

ਗੁਰੂ ਸਾਹਿਬ ਨੇ ਕਿਤੇ ਕਿਤੇ 'ਰਾਮ' ਵੀ ਆਪਣੇ ਆਪਨੂੰ ਲਿਖਿਆ ਹੈ ਉਹ ਵੀ ਕ੍ਰਿਸ਼ਨ ਅਵਤਾਰ ਵਿਚ ਹੀ ਮਿਲਦਾ ਹੈ।

"ਧਨ ਸਿੰਘ ਸੋ ਸ੍ਰੀ ਹਰਿ ਜੁਸ਼ ਕਰੇ,
ਕਬਿ ਰਾਮ ਕਹੈ ਕਹੂ ॥ ੧੧੧੮
ਦੇਖ ਸਭ ਕ੍ਰਿਤ ਕੌਤਕ ਕੌ ਕਬਿ,
ਰਾਮ ਕਹੈ ਪ੍ਰਭ ਕੋ ਜਸ ਗਾਵੈ ॥ਛੰ:੧੧੭੯

ਇਸਤੋਂ ਬਿਨਾਂ ਚਰਿਤ੍ਰ ੨੮ ਵਿਚ 'ਰਾਮ' ਨਾਮ ਦੀ ਵਰਤੋਂ ਕੀਤੀ ਹੈ। ਫੇਰ ਚਰਿਤ੍ਰ ੧੦੯ ਵਿਚ 'ਰਾਮ' ਅਤੇ 'ਸਯਾਮ' ਦੋਵੇ ਨਾਮ ਵਰਤੇ ਹਨ। ਇਕੋ ਬਾਣੀ ਵਿਚ ਦੋਵੇਂ ਨਾਮ ਔਣ ਤੋਂ ਬਿਲਕੁਲ ਸਪਸ਼ਟ ਹੋ ਜਾਂਦਾ ਹੈ ਕਿ ਇਸ ਬਾਣੀ ਦਾ ਰਚਨ-ਹਾਰ ਇਕੋ ਹੈ, ਨਾਮ ਦੋ ਹਨ । ਪਾਠਕਾਂ ਦੀ ਗਿਆਤ ਲਈ ਚਰਿਤ੍ਰਾਂ ਦੀਆਂ ਤੁਕਾਂ ਅੰਕਿਤ ਕੀਤੀਆਂ ਜਾਂਦੀਆਂ ਹਨ।

ਰਾਮ ਭਨੈ ਤਿਨ ਤ੍ਰੀਯ ਭਏ
ਅਧਿਕ ਬਢਾਯੋ ਨੇਹ। (ਚਰਿਤ੍ਰ੨੮)
ਝੂਮਕ ਦੇਤ ਝੁਕੇ ਝਮਕੇ ਕਬਿ ਰਾਮ
ਸੁਭਾਵ ਭਲੋ ਲਖਿ ਪਾਯੋ। (ਚਰਿਤ੍ਰ੧੦੯)
ਸਯਾਮ ਭਨੈ ਮਹਿ ਲੋਕ ਕੀ ਮਨਹੁ ਮਾਨਨਿ
ਕੋ ਮਨ ਮੋਹਨ ਆਯੋ। (ਚਰਿਤ੍ਰ ੧੦੯)

ਇਨਾਂ ਸਤਰਾਂ ਨੂੰ ਪੜ੍ਹਕੇ ਇਹ ਸ਼ੰਕਾ ਕਿ ਇਸ ਬਾਣੀ ਦੇ ਰਚਨ ਹਾਰ ਕੋਈ 'ਰਾਮ' ਜਾਂ 'ਸਯਾਮ' ਨਾਮ ਦੇ ਕਵੀ ਹਨ ਇਓਂ ਦੂਰ ਹੁੰਦੀ ਹੈ ਜਿਵੇਂ ਰੋਸ਼ਨੀ ਤੋਂ ਅਨ੍ਹੇਰਾ ਅਤੇ ਨਿਸ਼ਚਾ ਹੋ ਜਾਂਦਾ ਹੈ ਕਿ ਇਸ ਦੇ ਰਚਨਹਾਰ ਸ੍ਰੀ ਦਸ਼ਮੇਸ਼ ਜੀ ਹੀ ਸਨ।

ਚੌਵੀ ਅਵਤਾਰਾਂ ਦੇ ਆਰੰਭ ਵਿਚ ਹੀ ਦਸਮੇਸ਼ ਜੀ ਨੇ ਲਿਖ ਦਿਤਾ ਹੈ:—

ਅਬ ਚੌਬੀਸ ਉਚਰੌਂ ਅਵਤਾਰਾ
ਜਿਹ ਬਿਧ ਤਿਨਕਾ ਲਖਾ ਅਖਾਰਾ
ਸੁਨੀਅਹੁ ਸੰਤ ਸਬੈ ਚਿਤ ਲਾਈ
ਬਰਨਤ ਸਯਾਮ ਜਥਾ ਮਤ ਭਾਈ

ਜਿਸਤੋਂ ਸਾਫ ਸੰਪਸ਼ਟ ਹੈ ਕਿ ਇਹ ਸਾਰੇ ਚੌਵੀ ਅਵਤਾਰ ਸ੍ਰੀ ਗੁਰੂ ਜੀ ਦੀ ਰਚਨਾ ਹਨ।

ਗੁਰੂ ਜੀ ਦੇ ਹਜ਼ੂਰ ਕਵੀਆਂ ਨੇ ਜੋ ਬਾਣੀ ਰਚੀ ਉਸਦਾ ਨਾਮ 'ਵਿਦਿਆ ਸਾਰ' ਜਾਂ 'ਵਿਦਿਆ ਸਾਗਰ' ਰਖਿਆ ਗਿਆ, ਅਤੇ ਕਵੀਆਂ ਦੀ ਇਹ ਰਚਨਾ ਸਾਰੀ ਦੀ ਸਾਰੀ ਅਨੰਦ ਪੁਰ ਸਾਹਿਬ ਦਾ ਕਿਲਾ ਛਡਣ ਸਮੇਂ ਓਨਾਂ ਦੇ ਹਥ ਆ ਗਈ ਜਿਨਾਂ ਨੂੰ ਇਸ ਦੀ ਕੋਈ ਕਦਰ ਨਹੀਂ ਸੀ। ਇਸ ਸਬੰਧ ਵਿਚ ਭਾਈ ਸੰਤੋਖ ਸਿੰਘ ਜੀ ਨੇ 'ਗੁਰ ਪ੍ਰਤਾਪ ਸੂਰਜ' ਵਿਚ ਇਓਂ ਲਿਖਿਆ ਹੈ।

ਗੁਰੂ ਜੀ ਦੇ ਦਰਬਾਰ ਵਿਚ ੫੨ ਕਵੀ ਸਨ। ਓਨਾਂ ਦੀ ਲਿਸਟ ਵਿਚ 'ਰਾਮ' ਅਤੇ 'ਸਯਾਮ' ਨਾਮ ਵੀ ਹਨ। ਇਸੇ ਤੋਂ ਦਸਮ ਗ੍ਰੰਥ ਨੂੰ ਗੁਰਬਾਣੀ ਨਾ ਮੰਨਣ ਵਾਲੇ ਏਹ ਅੰਦਾਜ਼ਾ ਲਾਕੇ ਸਚੇ ਹੋਣ ਦੀ ਕੋਸ਼ਸ਼ ਕਰਦੇ ਹਨ ਕਿ ਇਹ ਬਾਣੀ 'ਰਾਮ' ਅਤੇ 'ਸਯਾਮ' ਕਵੀਆਂ ਦੀ ਹੈ ਕਿਉਂਕਿ ਇਸ ਨਾਮ ਦੇ ਕਵੀ ਓਨ੍ਹਾਂ ਦੇ ਦਰਬਾਰੀ ਕਵੀ ਸਨ। ਬਵੰਜਾ ਵਿਚੋਂ ਦੋ ਕਵੀਆਂ ਦੀ ਬਾਣੀ ਕਢਕੇ ਵਖਰੀ ਰਖੀ ਗਈ ਅਤੇ ਬਾਕੀ ਦਿਆਂ ਦੀ ਵਖਰੀ, ਇਹ ਮੰਨਣ ਵਿਚ ਨਹੀਂ ਆ ਸਕਦਾ, ਫੇਰ, ਇਹ ਦੋਏ ਕਵੀ ਹੀ ਸਨ ਜਿਨਾਂ ਨੇ ਏਡਾ ਵਡਾ ਸਾਹਿਤ ਰਚ ਦਿਤਾ ਹੋਰ ਕਿਸੇ ਕਵੀ ਦਾ ਕਿਸੇ ਜਗਾ ਤੇ ਨਾਮ ਨਹੀਂ ਆਇਆ।

"ਤਿਨ ਕਵਿਯਨ ਬਾਣੀ ਰਚੀ
ਲਿਖ ਕਾਗਦ ਤਲਵਾਇ।
ਨੌ ਮਣ ਹੋਇ ਤੋਲ ਮਹਿ
ਸੁਖਮ ਲਿਖਤ ਲਿਖਾਇ।
"ਬਿਦਯਾ ਸਰ" ਤਿਸ ਗ੍ਰੰਥ ਕੋ
ਨਾਮ ਧਰਯੋ ਕਰ ਪ੍ਰੀਤ।
ਨਾਨ੍ਹਾ ਵਿਧ ਕਵਿਤਾ ਰਚੀ
ਰਖ ਰਖ ਨੌ ਰਸ ਚੀਤ।
ਮਚਿਯੋ ਜੰਗ ਗੁਰ ਸੰਗ
ਬਡ ਰਹਿਓ ਗ੍ਰੰਥ ਸੋ ਬੀਚ
ਨਿਕਸੇ ਆਨਦ ਪੁਰਾ ਤੇ
ਲੂਟਿਓ ਪੁਨ ਮਿਲ ਨੀਚ।
ਪ੍ਰਥਕ ਪ੍ਰਥਕ ਪੜੇ ਹੁਤੇ
ਲੁਟਿਓ ਸੁ ਗ੍ਰੰਥ ਬਿਖਰੇ।
ਇਕ ਥਲ ਰਹਿਓ ਨਾ ਇਮ
ਗਯੋ ਜਿਸਤੇ ਮਿਲਯੋ ਨ ਫੇਰ"

(ਸ੍ਰੀ ਗੁਰ ਪ੍ਰਤਾਪ ਸੂਰਜ ਰੁਤ ੫ ਅਸੌਂ ੫੧)

ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ ਨੇ ਇਹ ਕਵੀਆਂ ਦੀ ਰਚਨਾ ਲੁਟੇ ਜਾਣ ਬਾਰੇ ਮਹਾਨ ਕੋਸ਼ ਵਿਚ ਇਓਂ ਲਿਖਿਆ ਹੈ:–

"ਸੰਮਤ ੧੭੬੧ ਵਿਚ ਤੁਰਕੀ ਸੈਨਾ ਨੇ ਝੂਠੀ ਕਸਮ ਖਾਕੇ ਆਪ ਤੋਂ ਅਨੰਦ ਪੁਰ ਖਾਲੀ ਕਰਵਾਇਆ ਜਦ ਗੁਰੂ ਜੀ ਕਿਲੇ ਤੋਂ ਬਾਹਰ ਆਏ ਤੁਰਤ ਹਮਲਾ ਕਰ ਦਿਤਾ। ਜਿਸ ਕਾਰਣ ਦਸਮੇਸ਼ ਦਾ ਭਾਰੀ ਨੁਕਸਾਨ ਹੋਇਆ ਅਰ ੫੨ ਕਵੀਆਂ ਦੀ ਵਰ੍ਹਿਆਂ ਦੀ ਮੇਹਨਤ ਵਿਦਯਾ ਦੇ ਵੈਰੀਆਂ ਨੇ ਮਿਸਰ ਦੇ ਕੁਤਬ ਖਾਨੇ ਦੀ ਤਰਾਂ ਛਿਨ ਵਿਚ ਮਿਟੀ ਨਾਲ ਮਿਲਾ ਦਿਤੀ"।

੫੨ ਕਵੀਆਂ ਦੀ ਕਾਵਿ ਰਚਨਾ ਸਾਰੀ ਦੀ ਸਾਰੀ ਤਾਂ ਅਨੰਦ ਪੁਰ ਸਾਹਿਬ ਹੀ ਖਤਮ ਹੋ ਗਈ ਫੇਰ ਹੋਰ ਕੇੜ੍ਹੇ ਕਵੀ ਸਨ ਜਿਨਾਂ ਨੇ ਅਵਤਾਰਾਂ ਦੀ ਕਥਾ, ਚੰਡੀ ਚਰਿਤ੍ਰ ਜਾਂ ਪਖਿਆਨ ਚਰਿਤ੍ਰ ਰਚੇ ਜੋ ਦਸਮ ਗ੍ਰੰਥ ਵਿਚ ਹਨ? ਏਸ ਸੰਪੂਰਨ ਗ੍ਰੰਥ ਦਾ ਕਰਤਾ ਕੇਵਲ ਇਕੋ ਹੈ ਜਿਸਦੀ ਕਵਿਤਾ ਸਰਵੋਤਮ ਹੈ ਓਹ ਆਪ ਕਾਵਿ ਵਿਦਯਾ ਦਾ ਧਨੀ ਹੈ ਅਤੇ ਸ਼ਸਤ੍ਰ ਵਿਦਿਯਾ ਦਾ ਧਨੀ ਅਤੇ ਮਹਾਂ ਰਥੀ ਅਰ ਮਹਾਂ ਧਨੁਰ ਧਰੁ ਸ੍ਰੀ ਗੁਰੂ ਗੋਬਿੰਦ ਸਿੰਘ ਹੈ"।

ਚੌਵੀ ਅਵਤਾਰਾਂ ਤੋਂ ਉਪ੍ਰੰਤ ਦਸਮੇਸ਼ ਜੀ ਨੇ ਬਰਮਾਂ ਅਵਤਾਰ ਅਤੇ ਰੁਦ੍ਰ ਅਵਤਾਰ ਲਿਖੇ ਹਨ, ਇਨ੍ਹਾਂ ਅਵਤਾਰਾਂ ਦੇ ਅਰੰਭ ਵਿਚ ਜੋ ਪੰਕਤੀਆਂ ਹਨ ਓਨਾਂ ਤੋਂ ਬਿਲਕੁਲ **ਸਪਸ਼ਟ** ਹੋ ਜਾਂਦਾ ਹੈ ਕਿ ਵਿਸ਼ਨੂ ਅਵਤਾਰ (ਚੌਵੀ ਅਵਤਾਰ) ਬ੍ਰਹਮਾਂ ਅਵਤਾਰ ਅਤੇ ਰੁਦ੍ਰ ਅਵਤਾਰ, ਇਹ ਸਭ ਬਾਣੀਆਂ ਸ੍ਰੀ ਦਸਮੇਸ਼ ਜੀ ਦੀ ਆਪਣੀ ਹੀ ਕ੍ਰਿਤ ਹਨ:–

ਬ੍ਰਹਮਾਂ ਅਵਤਾਰ--

ਗਨਿ ਚਉਬਿਸੇ ਅਵਤਾਰ।
ਬਹੁ ਕੈ ਕਹੈ ਬਿਸਥਾਰ।
ਅਬ ਗਨੋ ਉਪ ਅਵਤਾਰ।
ਜਿਮ ਧਰੇ ਰੂਪ ਮੁਰਾਰਿ। (੨੦)

ਜੇ ਧਰੇ ਬ੍ਰਹਮਾਂ ਰੂਪ।
ਤੇ ਕਹੋ ਕਾਬਜ ਅਨੂਪ।
ਜੁਇ ਧਰੇ ਰੁਦ੍ਰ ਅਵਤਾਰ।
ਅਬ ਕਹੋ ਤਾਹਿ ਬਿਚਾਰ। ੨੧।

ਰੁਦ ਅਵਤਾਰ--

ਅਬ ਕਹੋਂ ਤਉਨ ਸੁਧਾਰ।
ਜੇ ਧਰੇ ਰੁਦ੍ਰ ਅਵਤਾਰ।
ਅਤਿ ਜੋਗ ਸਾਧਨ ਕੀਨ।
ਤਬ ਗਰਬ ਕੇ ਰਸ ਭੀਨ। ੧।
ਸਰਿ ਆਪ ਜਾਨ ਨ ਔਰ।
ਸਬ ਦੇਸ ਮੇ ਸਬ ਠੌਰ।
ਤਬ ਕੋਪ ਕੇ ਇਸ ਕਾਲ।
ਇਮ ਭਾਖ ਬੈਨ ਉਤਾਲ। ੨।
ਜੋ ਗਰਬ ਲੋਕ ਕਰੰਤ।
ਤੇ ਜਾਨ ਕੂਪ ਪਰੰਤ।
ਮੁਰ ਨਾਮ ਗਰਬ ਪ੍ਰਹਾਰ।
ਸੁਨ ਲੇਹੁ ਰੁਦ੍ਰ ਬਿਚਾਰ। ੩
ਕੀਆ ਗਰਬ ਜੋ ਮੁਖ ਚਾਰ।
ਕਛੁ ਚਿਤ ਮੈਂ ਅਬਿਚਾਰ।
ਜਬ ਧਰੇ ਤਿਨ ਤ੍ਰਕ ਸਾਤ।
ਤਬ ਬਨੀ ਤਾਕੀ ਬਾਤ। ੪
ਇਸ ਜਨਮ ਧਰ ਤ੍ਰੇ ਜਾਇ।
ਚਿਤ ਦੇ ਸੁਨੋ ਮੁਨਿ ਰਾਇ।
ਨਹੀ ਐਸ ਹੋਇ ਉਧਾਰ।
ਸੁਨ ਲੇਹੁ ਰੁਦ੍ਰ ਬਿਚਾਰ। ੫

ਉਪ੍ਰੋਕਤ ਪੰਕਤੀਆਂ ਤੋਂ ਭੁਲਾਵਾ ਜਿਸਤਰਾਂ ੨੪ ਅਵਤਾਰਾਂ ਦੇ ਅਰੰਭ ਵਿਚ ਅਕਾਲ ਪੁਰਖ ਦੀ ਉਸਤਤੀ ਅਤੇ ਖੰਡਨ ਦਾ ਪਖੰਡ ਕੀਤਾ ਹੈ ਓਸੇ ਤਰਾਂ ਇਨਾਂ ਦੇ ਆਰੰਭ ਵਿਚ ਵੀ ਸੰਖੇਪ ਰੂਪ ਵਿਚ ਲਿਖਿਆ ਹੈ ਅਤੇ, ਅਕਾਲ ਪੁਰਖ ਲਈ 'ਕਾਲ' ਸ਼ਬਦ ਦੀ ਵਰਤੋਂ ਜਿਵੇਂ ਬਚਿਤ੍ਰ ਨਾਟਕ ਵਿਚ ਕੀਤੀ ਹੈ, ਤਿਵੇਂ ਹੀ ੨੪ ਅਵਤਾਰ ਬ੍ਰਹਮਾਂ ਅਤੇ ਰੁਦ੍ਰ ਅਵਤਾਰ ਦੀਆਂ ਕਥਾਵਾਂ ਦੇ ਆਰੰਭ ਵਿਚ ਕੀਤੀ ਹੈ। ਪਾਠਕਾਂ ਦੀ ਜਾਣਕਾਰੀ ਲਈ ਕੁਛ ਕੁ ਤੁਕਾਂ ਅੰਕਿਤ ਕੀਤੀਆਂ ਜਾਂਦੀਆਂ ਹਨ:--

ਕਾਲ ਸਬਨ ਕਾ ਕਰਤ ਪਸਾਰਾ।
ਅੰਤਕਾਲ ਸੋਈ ਖਾਪਨ ਹਾਰਾਂ ......।
ਜੋਗੀ ਸੰਨਿਆਸੀ ਹੈਂ ਜੇਤੇ।
ਮੁੰਡੀਆ ਮੁਸਲਮਾਨ ਗਨ ਕੇਤੇ।
ਭੇਖ ਧਰੇ ਲੂਟਤ ਸੰਸਾਰਾ।
ਛਪਤ ਸਾਧ ਜਿਹ ਨਾਮ ਅਧਾਰਾ ॥੨੩॥
(ਆਰੰਭ ੨੪ ਅਵਤਾਰ)

ਤਿਸ ਜਾਪ ਹੋ ਜਬ ਜਾਪ।
ਤਬ ਹੋਇ ਪੂਰਨ ਸ੍ਰਾਪ।
ਉਠ ਲਾਗ ਕਾਲ ਜਪੰਨ।
ਹਠ ਤਿਆਗਿ ਆਵ ਸਰੰਨ। ੨੯।
(ਅਰੰਭ ਬ੍ਰਹਮਾ ਅਵਤਾਰ)

ਉਪ੍ਰੋਕਤ ਦਿਤੇ ਹੋਏ ਹਵਾਲਿਆਂ ਤੋਂ ਇਹ ਸਪਸ਼ਟ ਨਿਰਨਾ ਹੋ ਜਾਂਦਾ ਹੈ ਕਿ ੨੪ ਅਵਤਾਰ ਬ੍ਰਹਮਾਂ ਅਵਤਾਰ ਅਤੇ ਰੁਦ੍ਰ ਅਵਤਾਰ ਇਹ ਸਭ ਬਾਣੀਆਂ ਸ੍ਰੀ ਦਸਮੇਸ਼ ਜੀ ਕ੍ਰਿਤ ਹਨ।

'ਸਬਦ ਹਜਾਰੇ ਪਾ: ੧੦' ਨਾਮ ਦੀ ਇਕ ਬਾਣੀ ਜੋ ਸ੍ਰੀ ਗੁਰੂ ਜੀ ਦੀ ਉਚਾਰੀ ਹੋਈ ਹੈ ਇਸ ਦੇ ਹਰ ਸਬਦ ਦੇ ਆਰੰਭ ਵਿਚ ਪਾ: ੧੦ ਲਿਖਿਆ ਹੋਇਆ ਹੈ ਇਸ ਨੂੰ ਮੰਨਣ ਤੋਂ ਕੋਈ ਇਨਕਾਰੀ ਨਹੀਂ। ਇਸੇ ਤਰਾਂ ੩੨ ਸਵੈਯੇ ਜਿਨ੍ਹਾਂ ਦਾ ਆਰੰਭ 'ਸਤਿਜਦੈਵ......' ਤੋਂ ਹੁੰਦਾ ਹੈ। ਇਨ੍ਹਾਂ ਦੇ ਆਰੰਭ ਵਿਚ ਵੀ 'ਸ੍ਰੀ ਮੁਖ ਬਾਕ ਸਵੈਯਾ ਪਾਤਸ਼ਾਹੀ ੧੦' ਲਿਖਿਆ ਹੈ ਇਨ੍ਹਾਂ ਵਿਚ ਆਮ ਕਰਕੇ ਪਾਖੰਡ ਦਾ ਖੰਡਨ ਅਤੇ ਅਕਾਲ ਪੁਰਖ ਦੀ ਉਸਤਤੀ ਹੈ। ਇਨ੍ਹਾਂ ਤੋਂ ਅਗੇ ੩ ਸਵੈਯੇ ਅਤੇ ਇਕ ਦੋਹਰਾ ਹੈ। 'ਜੋ ਕੁਛ ਲੇਖ ਲਿਖਿਓ, ਜੁਧ ਜਿਤੇ ਇਨ ਹੀ ਕੇ ਪ੍ਰਸਾਦ ਦਾਨ ਦੀਓ ਇਨ ਹੀ ਕੋ

ਭਲੋ ਅਤੇ (ਦੋਹਰਾ) ਚਟ ਪਟਾਇ...... ਇਸ ਸਾਰੀ ਬਾਣੀ ਨੂੰ ਸਭ ਸ੍ਰੀ ਗੁਰੂ ਜੀ ਦੀ ਰਚਨਾ ਮੰਨਦੇ ਹੀ ਹਨ।

ਇਸ ਕਰਕੇ ਇਸ ਬਾਰੇ ਕੁਛ ਲਿਖਣ ਦੀ ਲੋੜ ਪ੍ਰਤੀਤ ਨਹੀਂ ਹੁੰਦੀ। ਇਸੇ ਤਰਾਂ ਇਸਤੋਂ ਅਗੇ ਸ੍ਰੀ ਗੁਰੂ ਜੀ ਨੇ 'ਸਸਤ੍ਰ ਨਾਮ ਮਾਲਾ ਪੁਰਾਣ' ਭਾਵ, ਸ਼ਸਤ੍ਰਾਂ ਦੇ ਕਈ ਪਰਕਾਰ ਦੇ ਨਾਮ ਲਿਖਕੇ ਇਕ ਬਹੁਤ ਵਡੀ ਬਾਣੀ ਲਿਖੀ ਹੈ ਜਿਸਦੇ ਆਰੰਭ ਵਿਚ 'ਪਾਤਸਾਹੀ ੧੦' ਹੈ। ਇਸਦੇ ਪਹਿਲੇ ਧਿਆਇ ਦਾ ਤੀਸਰਾ ਦੋਹਰਾ ਹੈ ਜੋ ਨਿਹੰਗ ਸਿੰਘ ਜਾਂ ਕਈ ਹੋਰ ਓਹ ਸਿੰਘ ਜੋ ਸ਼ਸਤ੍ਰ ਵਿਦਯਾ ਦੇ ਜਾਣਕਾਰ ਹਨ ਓਹ ਸ਼ਸਤ੍ਰਾਂ ਦੀ ਵਰਤੋਂ ਕਰਨ ਤੋਂ ਪਹਿਲਾਂ ਪੜ੍ਹਦੇ ਹਨ। ਓਹ ਹੈ :-

'ਅਸਿ ਕ੍ਰਿਪਾਨ ਖੰਡੋ ਖੜਗ,
ਤੁਪਕ ਤਬਰ ਅਰੁ ਤੀਰ।'
ਸੈਫ ਸਰੋਹੀ ਸੈਹਥੀ,
ਯਹੋ ਹਮਾਰੇ ਪੀਰ।'

ਸ਼ਸਤ੍ਰਾਂ ਨੂੰ ਦਸਮੇਸ਼ ਜੀ ਨੇ ਈਸ਼ਵਰ ਤੁਲ ਆਰਾਧਿਆ ਹੈ। ਅਕਾਲ ਉਸਤਤ ਅੰਤੇ ਬਚਿਤ੍ਰ ਨਾਟਕ ਦੇ ਆਰੰਭ ਦੀਆਂ ਕੁਛ ਪੰਕਤੀਆਂ ਪਾਠਕਾਂਦੀਜਾਣਕਾਰੀਲਈਦਿਤੀਆਂਜਾਂਦੀਆਂ ਹਨ:-

ਅਕਾਲ ਪੁਰਖ ਕੀ ਰਛਾ ਹਮਨੈ।
ਸਰਬ ਲੋਹ ਦੀ ਰਛਿਆ ਹਮਨੈ।
ਸਰਬ ਕਾਲ ਜੀ ਦੀ ਰਛਾ ਹਮਨੈ।
ਸਰਬਲੋਹ ਜੀ ਦੀ ਸਦਾ ਰਛਾ ਹਮਨੈ।
(ਆਰੰਭ ਅਕਾਲ ਉਸਤਤ)

ਨਮਸਕਾਰ ਸ੍ਰੀ ਖੜਗ ਕਉ,
ਕਰੋਂ ਸੁਹਿਤ ਚਿਤੁ ਲਾਇ।
ਪੂਰਨ ਕਰੋਂ ਗ੍ਰੰਥ ਇਹ,
ਤੁਮ ਮੋਹਿ ਕਰਹੁ ਸਹਾਇ।
(ਆਰੰਭ ਬਚਿਤ੍ਰ ਨਾਟਕ)

ਜਿਤੇ ਸ਼ਸਤ੍ਰ ਨਾਮੰ। ਨਮਸਕਾਰ ਤਾਮੰ।
ਜਿਤੇ ਅਸਤ੍ਰ ਭੈਯੰ। ਨਮਸਕਾਰ ਤੇਯੰ।
(ਬਚਿਤ੍ਰ ਨਾਟਕ ਛੰਦ ੯੧)

ਇਸੇ ਤੋਂ ਇਸਦੀ ਪੁਸ਼ਟੀ ਹੁੰਦੀ ਹੈ ਕਿ ਸ਼ਸਤ੍ਰਾਂ ਦੇ ਨਾਮ ਦੀ ਮਾਯਾ ਦੀ ਜੋ ਰਚਨਾਂ ਦਸਮ ਗ੍ਰੰਥ ਵਿਚ ਹੈ ਓਹ ਸ੍ਰੀ ਦਸਮੇਸ਼ ਜੀ ਦੀ ਸਵੈਯ ਕ੍ਰਿਤ ਹੈ। ਇਸਤੋਂ ਵਧ ਇਸ ਬਾਰੇ ਹੋਰਕੁਛ ਲਿਖਣ ਦੀ ਲੋੜ ਪ੍ਰਤੀਤ ਨਹੀਂ ਹੁੰਦੀ।

## ਪਖਿਆਨ ਚਰਿਤ੍ਰ :

ਇਸ ਰਚਨਾਂ ਬਾਰੇ ਇਕ ਵਡਾ ਭੁਲੇਖਾ ਪਾਇਆ ਗਿਆ ਹੈ ਕਿ ਇਹ ਗੁਰੂ ਜੀ ਦੀ ਰਚਨਾਂ ਨਹੀਂ। ਭਾਵੇਂ ਇਹ ਲੇਖ ਅਗੇ ਹੀ ਕਾਫੀ ਲੰਬਾ ਹੋ ਚੁਕਾ ਹੈ ਫਿਰ ਵੀ ਜਰੂਰੀ ਹੈ ਕਿ ਪਾਠਕਾਂ ਦੀ ਜਾਣਕਾਰੀ ਲਈ ਚਰਿਤ੍ਰਾਂ ਦੀ ਰਚਨਾਂ ਬਾਰੇ ਕੁਛ ਵੇਰਵਾ ਜਰੂਰ ਦਿਤਾ ਜਾਇ।

ਇਨ੍ਹਾਂ ਚਰਿਤ੍ਰਾਂ ਦੀਆਂ ਕਥਾਵਾਂ ਨੂੰ ਆਚਰਣ ਹੀਨ ਪਖ ਤੋਂ ਪੜ੍ਹਨਾਂ ਜਾਂ ਐਸੇ ਵੀਚਾਰ ਆਪਣੇ ਮਨ ਵਿਚ ਧਾਰਨ ਕਰ ਲੈਣੇ ਅਸਲੋਂ ਹੀ ਉਚਿਤ ਨਹੀਂ। ਇਹ ਤਾਂ ਬਲਕਿ ਸਿਖਿਆ ਦਾਇਕ ਕਥਾਵਾਂ ਹਨ ਜੋ ਕਿ ਇਕ ਗ੍ਰਿਹਸਥੀ ਦੀ ਜ਼ਿੰਦਗੀ ਲਈ ਭਾਰੀ ਲਾਭਦਾਇਕ ਹਨ।

ਸਭਤੋਂ ਪਹਿਲੇ ਚਰਿਤ੍ਰ ਦੇ ਅਰੰਭ ਵਿਚ ਦੂਜੀਆਂ ਬਾਣੀਆਂ ਦੀ ਤਰ੍ਹਾਂ ੧ ਓ ਸ੍ਰੀ ਵਾਹਿਗੁਰੂ ਜੀ ਕੀ ਫਤੇ। ਸ੍ਰੀ ਭਗਉਤੀ ਜੀ ਸਹਾਇ ਅਥ ਪਖਿਯਾਨ ਚਰਿਤ੍ਰ ਲਿਖ੍ਯਤੇ ਪਾਤਿਸਾਹੀ ੧੦' ਲਿਖਿਆ ਹੈ। ਇਸ ਚਰਿਤ੍ਰ ਵਿਚ ਚੰਡੀ (ਭਵਾਨੀ) ਦੀ ਉਸਤਤੀ ਹੈ। ਇਸ ਚਰਿਤ੍ਰ ਵਿਚ ਇਕ ਦੋਹਰਾ ਜੋ 'ਬਚਿਤ੍ਰ ਨਾਟਕ' ਦੇ ਧਿਆਇ ੨ ਛੰਦ ੨ ਤੇ ਹੈ। ਥੋੜੇ ਜਹੇ ਫਰਕ ਨਾਲ ਇਸ ਚਰਿਤ੍ਰ ਦੇ ਅੰਕ ੪੭੧੪ ਤੇ ਹੈ। ਆਦਿ ਗ੍ਰੰਥ ਸਾਹਿਬ ਵਿਚ ਵੀ ਕਈ ਸਬਦ ਐਸੇ ਹਨ ਜੋ ਭਿੰਨ ਭਿੰਨ ਥਾਵਾਂ ਤੇ ਦਿਤੇ ਗਏ ਹਨ ਅਤੇ ਓਨਾਂ ਦੀ ਕਿਸੇ ਕਿਸੇ ਤੁਕ ਵਿਚ ਥੋੜਾ ਫਰਕ ਪਾਇਆ ਗਿਆ ਹੈ। ਇਸੇਤਰਾਂ ਏਹ ਦੋਹਰਾ ਅਤੇ ਸਵੈਯਾ ਜੋ ਬਚਿਤ੍ਰ ਨਾਟਕ ਦੇ ਪਹਿਲੇ ਧਿਆਇ ਦੇ ਅੰਕ ੯੨ ਤੇ ਹੈ। ਇਸ ਚਰਿਤ੍ਰ ਦੇ ਛੰਦ ੪੭੧੪ ਤੇ ਦਿਤਾ ਹੈ:-

ਸਵੈਯਾ:—

ਮੇਰ ਕਰੋ ਤ੍ਰਿਣ ਤੇ ਮੁਹਿ ਜਾਹਿ,
ਗਰੀਬ ਨਿਵਾਜ ਨ ਦੂਸਰ ਤੋ ਸੋ।
ਭੂਲ ਛਮੋ ਹਮਰੀ ਪ੍ਰਭ ਆਪੁ ਨ,
ਭੂਲਨ ਹਾਰ ਕਹੂੰ ਕੋਊ ਮੋ ਸੋ।
ਸੇਵ ਕਰੀ ਤੁਮਰੀ ਤਿਨਕੇ, ਸਭਹੀ
ਗ੍ਰਿਹ ਦੇਖੀਅਤ ਦਰਬ ਭਰੋਸੋ।
ਯਾਕਲ ਮੈ ਸਭ ਕਾਲ ਕ੍ਰਿਪਾਨ ਕੇ,
ਭਾਰੀ ਭੁਜਾਨ ਕੋ ਭਾਰੀ ਭਰੋਸੋ।
[ਬਚਿਤ੍ਰ ਨਾਟਕ ੯੨

ਮੇਰ ਕੀਯੋ ਤ੍ਰਿਣ ਤੇ ਮੁਹਿ ਜਾਹਿ
ਗਰੀਬ ਨਿਵਾਜ ਨ ਦੂਸਰ ਤੋ ਸੋ।
ਭੂਲ ਛਮੋਂ ਹਮਰੀ ਪ੍ਰਭ ਆਪੁ ਨ
ਭੂਲਨ ਹਾਰ ਕਹੂੰ ਕੋਊ ਮੋ ਸੋ।
ਸੇਵ ਕਰੋ ਤੁਮਰੀ ਤਿਨਕੇ
ਛਿਨ ਮੈ ਧਨ ਲਾਗਤ ਧਾਮ ਭਰੋਸੋ।
ਯਾ ਕਲ ਮੈਂ ਸਭ ਕਾਲ ਕ੍ਰਿਪਾਨ ਕੀ
ਭਾਰੀ ਭੁਜਾਨ ਕੋ ਭਾਰੀ ਭਰੋਸੋ॥
ਖਖਯਾਨ ਚਰਿਤ੍ਰ ੧ ਅੰਕ ੪੭

ਦੋਹਰਾ :

ਮੂਕ ਉਚਰੋ ਸਾਸਤ੍ਰ ਖਟ ਪਿੰਗ ਗਿਰਨ ਚੜ ਜਾਇ।
ਅੰਧ ਲਖੋ ਬਦਰੋ ਸੁਨੈ ਜਉ ਕਾਲ ਕ੍ਰਿਪਾ ਕਰਾਇ॥
(ਬਚਿਤ੍ਰ ਨਾਟਕ ਧਿਆਇ ਛੰਦ ੨

ਮੂਕ ਉਚਰੋ ਸਾਸਤ੍ਰ ਖਟ ਪਿੰਗ ਗਿਰਨ ਚੜ੍ਹ ਜਾਇ।
ਅੰਧ ਲਖੋ ਬਦਰੋ ਸੁਨੈ ਜਉ ਤੁਮ ਕਰਹੁ ਸਹਾਇ॥
(ਪਖਯਾਨ ਚਰਿਤ੍ਰ ੧ ਅੰਕ ੪੩

ਵਿਸਥਾਰ ਅਗੇ ਹੀ ਬਹੁਤ ਹੋ ਚੁਕਾ ਹੈ। ਜੇ ਚਰਿਤ੍ਰਾਂ ਬਾਰੇ ਸਾਰੇ ਦੇ ਸਾਰੇ ਹਵਾਲੇ ਦਿਤੇ ਜਾਣ ਤਦ ਇਹ ਲੇਖ ਬਹੁਤ ਲੰਮਾ ਹੋ ਜਾਇਗਾ। ਫਿਰ ਵੀ ਪਾਠਕਾਂ ਦੀ ਗਿਆਤ ਲਈ ਕੁਛ ਥੋੜਾ ਬਹੁਤ ਲਿਖਣਾ ਹੀ ਉਚਿਤ ਹੈ।

ਇਹਨਾਂ ਚਰਿਤ੍ਰਾਂ ਨੂੰ ਅਰੰਭ ਤੋਂ ਅੰਤ ਤਕ ਪੜ੍ਹਿਆ ਜਾਵੇ ਤਦ ਪਤਾ ਲਗਦਾ ਹੈ ਕਿ ਇਹ ਸਾਰੀ ਦੀ ਸਾਰੀ ਛੰਦਾਵਲੀ ਇਕੋ ਢੰਗ ਦੀ ਹੈ। ਆਮ ਕਰਕੇ ਚੌਪਈ ਅੜਿਲ ਅਤੇ ਦੋਹਰਾ ਛੰਦਾਂ ਵਿਚ ਬਹੁਤ ਕੁਛ ਲਿਖਿਆ ਹੈ। ਜੰਗ ਦਾ ਵਰਨਣ ਕਿਤੇ ਆਇਆ ਹੈ ਤਾਂ ਉਹ ਭੁਜੰਗ ਪ੍ਰਯਾਤ ਛੰਦ ਵਿਚ ਕੀਤਾ ਹੈ ਸੁੰਦਰਤਾ ਸ੍ਵੈਯੇ ਵਿਚ। ਕਿਤੇ ਕਿਤੇ ਹੋਰ ਛੰਦ ਵੀ ਹਨ।

ਦਰ ਅਸਲ ਇਸਤ੍ਰੀਆਂ ਦੇ ਛਲ ਵਾਲੀ ਘਟਨਾ ਗੁਰੂ ਜੀ ਦੇ ਸਾਹਮਣੇ ਜਿਥੇ ਵੀ ਕਿਤੇਆਈ ਤਾਂਉਥੇ ਹੀ ਉਹਨਾਂ ਨੇ ਬੇ-ਸੰਕੋਚ ਓਸ ਦੀ ਬੁਰਿਆਈ ਦਾ ਵਰਨਣ ਕਰ ਦਿਤਾ ਹੈ ਅਤੇ ਇਨ੍ਹਾਂ ਚਰਿਤ੍ਰਾਂ ਤੋਂ ਜੇ ਕੋਈ ਸਿਖਿਆ ਲਵੇ ਤਦ ਬੜੇ ਉਚੇ ਵੀਚਾਰਾਂ ਵਾਲਾ ਮਨੁਖ ਬਣ ਸਕਦਾ ਹੈ।

ਰਾਮ ਅਵਤਾਰ ਵਿਚ ਭਗਵਾਨ ਰਾਮ ਦੇ ਬਣਵਾਸ ਜਾਣ ਲਗਿਆਂ ਰਾਜਾ ਦਸਰਥ ਜਿਸਤ੍ਰਾਂ ਕੇਕਈ ਦੇ ਅਧੀਨ ਹੋਇਆ ਸੀ ਓਸ ਵੇਲੇ ਦਾ ਵਰ-ਨਣ ਆਪਨੇ ਇਓਂ ਕੀਤਾ ਹੈ।

'ਰਾਂਡ ਕੁਭਾਂਡ ਕੇ ਹਾਥ ਬਿਕਿਓ ਕਪ
ਨਾਚਤ ਨਾਚ ਛਰੀ ਜਿਮ ਚੀਨੈ।'

ਭਾਵਰਥ:– ਰਾਜੇ ਨੇ ਆਪਣਾ ਮਨ ਇਸ-ਤਰੀ ਦੇ ਹਥ ਵਿਚ ਇਓਂ ਦੇ ਰਖਿਆ ਹੋਇਆ ਹੈ, ਇਓਂ ਉਸਦਾ ਕਹਿਣਾ ਮੰਨਦਾ ਹੈ ਜਿਵੇਂ ਕਿ ਬਾਂਦਰ ਮਦਾਰੀ ਦੇ ਹਥ ਵਿਚ ਛਟੀ ਵੇਖਕੇ ਨਾਚ ਕਰਦਾ ਹੈ।

ਆਪਣੀ ਇਸਤਰੀ ਨਾਲ ਪਿਆਰ ਰਖਣਾਂ ਅਛਾ ਹੈ। ਸਭ ਨੂੰ ਰਖਣਾ ਚਾਹੀਦਾ ਹੈ ਪਰ ਇਸਤਰੀ ਦੇ ਪਿਆਰ ਵਿਚ ਫਸਕੇ ਮਨੁਖਤਾ ਦੇ ਪਧਰ ਤੋਂ ਗਿਰੀਆਂ ਹੋਈਆਂ ਹਰਕਤਾਂ ਕੋਈ ਕਰਦਾ ਹੈ ਤਾਂ ਓਹ ਅਨੁਚਿਤ ਹਨ। ਐਸੀਆਂ ਹਰਕਤਾਂ ਤੋਂ ਬਚਣ ਲਈ ਇਹਨਾਂ ਚਰਿਤ੍ਰਾਂ ਤੋਂ ਬੜੀ ਉਚ ਸਿਖਿਆ ਪ੍ਰਾਪਤ ਹੁੰਦੀ ਹੈ।

ਹਜ਼ੂਰ ਨੇ ਇਕ ਚਰਿਤ੍ਰ ਦੇ ਪਿਛੇ ਲਿਖਿਆ ਹੈ :–

ਜੋ ਸਿਆਨੇ ਹੁਐ ਜਗਤ ਮੈਂ
ਦੇਤ ਤ੍ਰਿਆ ਕਰ ਚਿਤ॥
ਤਾਂ ਨਰ ਕੋ ਇਸ ਜਗਤ ਮੈਂ
ਹੋਤ ਖੁਆਰੀ ਨਿਤ॥

ਇਕ ਹੋਰ ਜਗਾ ਲਿਖਿਆ ਹੈ:–

ਪਰੈ ਆਪਦਾ ਕੋਸੀਐ ਕੋਟ ਕਸਟ ਸਹਿਲੇਤ।
ਤਊ ਸੁਘਰ ਕਰ ਇਸਤ੍ਰੀਅਨਭੇਦ ਨ ਅਪਨੋ ਦੇਤ॥

ਦੂਸਰੇ ਚਰਿਤ੍ਰ ਵਿਚ ਜੋ ਕਥਾ ਹੈ ਓਹ ਇਕ ਐਸੀ ਸਿਖਿਆਦਾਇਕ ਹੈ ਕਿ ਜੋ ਕੋਈ ਓਸਨੂੰ ਧਾਰਣ ਕਰੇ ਓਹ ਛਲ ਅਤੇ ਧੋਖੇ ਵਿਚ ਨਹੀਂ ਫਸ ਸਕਦਾ। ਲੂਣਾਂ ਅਤੇ ਪੂਰਨ ਦੀ ਸਾਖੀ ਅਤੇ ਕਿੱਸੇ ਆਮ ਲੋਕਾਂ ਵਿਚ ਪ੍ਰਸਿਧ ਹਨ। ਇਹ ਚਰਿਤ੍ਰ ਦੀ ਕਥਾ ਵੀ ਕ਼ਰੀਬ ਇਸ ਦੇ ਨਾਲ ਮਿਲਦੀ ਜੁਲਦੀ ਹੈ, ਅਤੇ, ਲਗਦਾ ਹੈ ਕਿ ਬਹੁਤ ਸਾਰੇ ਚਰਿਤ੍ਰਾਂ ਦੇ ਲਿਖੇ ਜਾਣ ਦਾ ਕਾਰਣ ਇਹੀ ਚਰਿਤ੍ਰ ਹੈ। ਲਿਖਿਆ ਹੈ:-

ਫਾਰਿ ਚੀਰ ਕਰ ਆਪਨੇ
ਮੁਖ ਨਖ ਆਇ ਲਗਾਇ।
ਰਾਜਾ ਕੋ ਰੋਖਿਤ ਕਿਯੋ
ਤਨ ਕੋ ਚਿਹਨ ਦਿਖਾਇ।

ਚੌਪਈ: ਬਚਨ ਸੁਨਤ ਕਰੁਧਤ ਨ੍ਰਿਪ ਭਯੋ।
ਮਾਰਨ ਹੇਤ ਸੁਤਹਿ ਲੈ ਗਯੋ।
ਮੰਤ੍ਰਿਨ ਆਨਿ ਰਾਵ ਸਮਝਾਯੋ।
ਤ੍ਰਿਯਾ ਚਰਿਤ੍ਰ ਨ ਕਿਨਹੂ ਪਾਯੋ।

ਇਕ ਮਤ੍ਰੇਈ ਮਾਂ (ਰਾਣੀ) ਨੇ ਰਾਜਮਾਕੁਰ ਨਾਲ ਵਿਭਚਾਰ ਕਰਨ ਦੀ ਇਛਾ ਪ੍ਰਗਟ ਕੀਤੀ ਓਸਦੇ ਇਨਕਾਰ ਕਰਨ ਤੇ ਰਾਜੇ ਪਾਸ ਝੂਠੀ ਚੁਗਲੀ ਕੀਤੀ ਅਤੇ ਓਸਨੂੰ ਆਪਣੇ ਪੁਤਰ ਤੇ ਕ੍ਰੁਧਿਤ ਕੀਤਾ। ਰਾਜਾ ਆਪਣੇ ਪੁਤ੍ਰ ਨੂੰ ਮਾਰ ਦੇਣ ਲਈ ਤਿਆਰ ਹੋ ਪਿਆ ਪਰ ਮੰਤ੍ਰੀਆਂ ਨੇ ਉਸਨੂੰ ਸਮਝਾਇਆ ਅਤੇ ਇਸਤ੍ਰੀਆਂ ਦੇ ਕਈ ਪ੍ਰਕਾਰ ਦੇ ਪਖੰਡ ਕਪਟ ਆਦਿ ਦਸੇ। ਇਨ੍ਹਾਂ ਚਰਿਤ੍ਰਾਂ ਵਿਚ ਸ੍ਰੀ ਦਸਮੇਸ਼ ਜੀ ਨੇ ਆਪਣੀਆਂ ਵੀ ਇਕ ਦੋ ਕਥਾ ਲਿਖੀਆਂ ਹਨ। ਚਰਿਤ੍ਰ ਨੰ: ੨੨ ਅਤੇ ੨੩ ਵਿਚ ਓਨ੍ਹਾਂ ਦੇ ਆਪਣੇ ਨਾਲ ਵਾਪਰੀਆਂ ਘਟਨਾਂ ਦਾ ਵਰਣਨ ਹੈ। ਚਰਿਤ੍ਰ ਨੰ: ੨੨ ਵਿਚ ਹੀ ਓਹ ਛੰਦ ਅੰਕ ੫੧ ਤੇ ਹੈ ਜਿਸਨੂੰ ਕਈ ਵਾਰੀ ਕਈ ਰਾਗੀ ਰਬਾਬੀ ਪ੍ਰਚਾਰਕ ਸਿਖ ਸੰਗਤਾਂ ਵਿਚ ਪੜ੍ਹਕੇ ਸੁਣਾਇਆ ਕਰਦੇ ਹਨ। ਓਹ ਹੈ:-

ਸੁਧ ਜਬ ਤੇ ਹਮ ਧਰੀ
ਬਚਨ ਗੁਰ ਦਏ ਹਮਾਰੇ।
ਪੂਤ ਇਹੈ ਪ੍ਰਣ ਤੋਹਿ
ਪ੍ਰਾਣ ਜਬ ਲਗ ਘਟ ਥਾਰੇ।
ਨਿਜੁ ਨਾਰੀ ਕੇ ਸਾਥ
ਨੇਹੁ ਤੁਮ ਨਿਤ ਬਢਯਹੁ।
ਪਰ ਨਾਰੀ ਕੀ ਸੇਜ ਭੂਲਿ
ਸੁਪਨੇ ਹੂੰ ਨ ਜੈਯਹੁ। ੫੧।

ਇਸੇ ਚਰਿਤ੍ਰ ਦੇ ਆਰੰਭ ਵਿਚ ਅੰਕ ੩ ਅਤੇ ੪ ਤੇ ਦੋ ਦੋਹਰੇ ਹਨ ਜਿਨਾਂ ਨੂੰ ਪੜ੍ਹਨ ਨਾਲ ਸ਼ੰਕਾ ਪੈਦਾ ਹੀ ਨਹੀਂ ਹੁੰਦੀ:-

ਤੀਰ ਸਤੁਦ੍ਰਵ ਕੇ ਹੁਤੋ
ਪੁਰ ਅਨੰਦ ਇਕ ਗਾਂਉ।
ਨੈਤ੍ਰ ਤੁੰਗ ਕੇ ਢਿਗ ਬਸਤ
ਕਾਹ ਲੂਰ ਕੋ ਠਾਂਉ। ੩।
ਤਹਾਂ ਸਿਖ ਔ ਸਖਾ
ਬਹੁ ਆਵਤ ਮੋਦ ਬਢਾਇ।
ਮਨ ਬਾਂਛਤ ਮੁਖ ਮਾਂਗਬਰ
ਜਾਤ ਗ੍ਰਿਹਨ ਸੁਖ ਪਾਇ। ੪।

ਇਸ ਤੋਂ ਅਗੇ ਚਰਿਤ੍ਰ ਨੰ: ੭੧ ਵਿਚ ਸ੍ਰੀ ਗੁਰੂ ਜੀ ਨੇ ਆਪਣੇ ਨਾਲ ਵਾਪਰੀ ਹੋਰ ਘਟਨਾ ਲਿਖੀ ਹੈ ਅਤੇ ਇਸ ਦਾ ਆਰੰਭ ਇਸ ਤਰ੍ਹਾਂ ਕੀਤਾ ਹੈ।

ਨਗਰ ਪਾਂਵਟਾ ਬਹੁ ਬਸੈ
ਸਾਰ ਮੋਰ ਕੇ ਦੇਸ।
ਜਮਨਾ ਨਦੀ ਨਿਕਟ ਬਹੈ
ਜਨਕ ਪੁਰੀ ਅਲਕੇਸ। ੧।
ਨਦੀ ਜਮਨਾਂ ਕੇ ਤੀਰ ਮੈ
ਤੀਰਥ ਮੁਚਨ ਕਪਾਲ।
ਨਗਰ ਪਾਂਵਟਾ ਛੋਰ
ਹਮ ਆਏ ਤਹਾਂ ਉਤਾਲ। ੨।

ਫੇਰ ਅੰਕ ੪ ਤੇ ਦੋਹਰਾ ਹੈ:-

ਤਹਾਂ ਹਮਾਰੇ ਸਿਖ ਸਭ
ਅਮਿਤ ਪਹੂਚੇ ਆਇ।
ਤਿਨੈ ਦੇਨ ਕੋ ਚਾਹਿਯੈ
ਜੋਰਿ ਭਲੇ ਸਿਰ ਪਾਇ। ੪।

ਏਹ ਐਸੀਆਂ ਘਟਨਾਵਾਂ ਹਨ ਜਿਨਾਂ ਤੋਂ ਕੋਈ ਮੁਨਕਰ ਨਹੀਂ ਹੋ ਸਕਦਾ ਅਤੇ ਇਹ ਚਰਿਤ੍ਰਾਂ ਵਿਚ ਦਰਜ ਹਨ। 'ਹਮ' ਸ਼ਬਦ ਤੋਂ ਸਾਫ ਜ਼ਾਹਰ ਹੈ ਇਸ ਦੀ ਰਚਨਾਂ ਸ੍ਰੀ ਗੁਰੂ ਜੀ ਨੇ ਆਪ ਹੀ ਕੀਤੀ ਹੈ। ਇਹ ਤਾਂ ਹੋ ਨਹੀਂ ਸਕਦਾ ਕਿ ਇਕ ਜਾਂ ਦੋ ਚਰਿਤ੍ਰਾਂ ਦੀ ਰਚਨਾਂ ਗੁਰੂ ਜੀ ਨੇ ਆਪ ਕੀਤੀ ਹੋਵੇ ਬਾਕੀ ਦੇ ਕਵੀਆਂ ਕੋਲੋਂ ਲਿਖਵਾ ਲਏ ਹੋਣ। ਜੇ ਇਕ ਮਿੰਟ ਵਾਸਤੇ ਬਾਕੀ ਦੇ ਚਰਿਤ੍ਰ ਕਵੀਆਂ ਦੇ ਰਚੇ ਹੋਏ ਮੰਨ ਲਏ ਜਾਣ ਅਤੇ ਇਹ ਸ੍ਰੀ ਗੁਰੂ ਜੀ ਦੇ ਆਪਣੇ, ਤਦ ਇਨ੍ਹਾਂ ਦਾ ਨੰਬਰ ਬਿਲਕੁਲ ਆਰੰਭ ਵਿਚ ਜਾਂ ਬਿਲਕੁਲ ਆਖੀਰ ਤੇ ਹੋਣਾ ਚਾਹੀਦਾ ਸੀ ਅਤੇ ਇਨ੍ਹਾਂ ਵਿਚ ਅਰੰਭ ਜਾਂ ਅੰਤ ਦਾ ਕੁਛ ਇਸ਼ਾਰਾ ਜ਼ਰੂਰ ਹੁੰਦਾ, ਇਸ ਤੋਂ ਇਲਾਵਾ ਸਾਰੇ ਦੇ ਸਾਰੇ ਚਰਿਤ੍ਰਾਂ ਦੀ ਸ਼ੈਲੀ ਬਿਲਕੁਲ ਇਕ ਹੈ ਅਤੇ ਛੰਦ ਵੀ ਇਕੋ ਕਿਸਮ ਦੇ ਹਨ।

ਚਰਿਤ੍ਰਾਂ ਵਿਚ ਕੁਛ 'ਪੁਰਖ ਚਰਿਤ੍ਰ' ਵੀ ਹਨ। ਜਿਨ੍ਹਾਂ ਵਿਚੋਂ ਇਕ ਦਾ ਵਰਣਨ ਉਪਰ ਆ ਚੁਕਾ ਹੈ। ਐਸੇ ਚਰਿਤ੍ਰ ਵੀ ਹਨ ਜੋ ਪੁਰਸ਼ ਇਸਤ੍ਰੀਆਂ ਦੇ ਛਲ ਵਿਚ ਨਹੀਂ ਫਸੇ ਅਤੇ ਉਨ੍ਹਾਂ ਦੇ ਛਲ ਨੂੰ ਚੰਗੀ ਤਰਾਂ ਸਮਝ ਲਿਆ ਪਰ ਇਸਤ੍ਰੀ ਨੂੰ ਏਹ ਨਹੀਂ ਪਤਾ ਲਗਣ ਦਿਤਾ ਕਿ ਓਸਦਾ ਪਤੀ ਓਸਦੇ ਛਲ ਨੂੰ ਜਾਣ ਗਿਆ ਹੈ।

ਚਰਿਤ੍ਰਾਂ ਵਿਚ ਦਰਜ ਹੈਨ ਤਾਂ ਸਾਰੀਆਂ ਹੀ ਕਥਾ ਸਿਖਿਆ ਦਾਇਕ। ਕੁਛ ਐਸੀਆਂ ਹਨ ਜਿਨ੍ਹਾਂ ਵਿਚ ਇਸਤ੍ਰੀਆਂ ਦੇ ਛਲ ਲਿਖੇ ਦੂਸਰੀਆਂ ਐਸੀਆਂਹਨਜਿਨ੍ਹਾਂਵਿਚ ਇਸਤ੍ਰੀਆਂਨੇਆਪਣਾਧਰਮ ਕਿਵੇਂ ਬਚਾਇਆ,ਇਸਦਾ ਵਰਣਨਹੈ। ਹੋਰ ਕਈ ਵਖ ਵਖ ਕਿਸਮਾਂ ਦੀਆਂ ਕਥਾਵਾਂ ਹਨ, ਜੇ ਇਕ-੨ ਦਾ ਵਰਣਨ ਕੀਤਾ ਜਾਵੇ ਤਦ ਇਹ ਲੇਖ ਬੇ-ਹਦ ਲੰਬਾ ਹੋ ਜਾਇਗਾ। ਫਿਰ ਵੀ ਕੁਛ ਇਕ ਦਾ ਵਰਣਨ ਕਰਨਾ ਹੀ ਉਚਿਤ ਹੈ।

ਚਰਿਤ੍ਰ ੮੧ ਦੀ ਕਥਾ ਦਾ ਸੰਖੇਪ ਵਰਣਨ ਇਓਂ ਹੈ ਕਿ ਇਕ ਰਾਜੇ ਨੇ ਜੋਗੀ ਤੋਂ ਗਯਾਨ ਦੀਆਂਗਲਾਂਸੁਣਕੇ ਰਾਜਪਾਟਛਡਕੇ ਜੋਗ ਧਾਰਨ ਕਰ ਲਿਆ। ਰਾਣੀਆਂ ਨੇ ਵਰਜਿਆ ਪਰ ਰਾਜਾ ਨਾ ਮੰਨਿਆ ਫੇਰ ਰਾਣੀਆਂ ਨੇ ਚਰਿਤ੍ਰ ਕਰਕੇ ਰਾਜੇ ਨੂੰ ਵਾਪਸ ਆਪਣੇ ਘਰ ਲੈ ਆਂਦਾ। ਕ੍ਰਿਸਨਾਅਵਤਾਰ (ਬਿਰਹ ਨਾਟਕ ਵਿਚ) ਇਕ ਸਵੈਯਾ ਗੁਰੂ ਜੀ ਨੇ ਲਿਖਿਆ ਹੈ ਓਸੇ ਕਿਸਮ ਦਾ ਸ੍ਵੈਯਾ ਇਸ ਚਰਿਤ੍ਰ ਵਿਚ ਹੈ। ਓਹ ਦੋਵੇਂ ਸਵੈਯੇ ਇਥੇ ਦਿਤੇ ਜਾਂਦੇ ਹਨ:

ਅੰਗ ਬਿਖੈ ਸਜ ਕੈ ਭਗਵੇ ਪਟ
ਹਾਥਨ ਮੈ ਚਿਪੀਆ ਹਮ ਲੈਹੈਂ।
ਸੀਸ ਧਰੈਗੀ ਜਟਾ ਅਪਨੇ ਹਰਿ
ਮੂਰਤ ਭਿਛ ਕਉ ਮਾਂਗ ਅਘੈਹੈਂ।
ਸਿਯਾਮ ਚਲੈ ਜਿਹ ਠਉਰ ਬਿਖੈ
ਹਮਹੂੰ ਤਿਹ ਠਉਰ ਬਿਖੈ ਚਲਜੈਹੈਂ।
ਤਿਆਗ ਕਹਿਯੋ ਹਮ ਧਾਮਨ ਕੋ
ਸਭ ਹੀ ਮਿਲਕੈ ਹਮ ਜੋਗਨਿਹ੍ਵੈ ਹੈਂ।
(ਕ੍ਰਿਸ਼ਨਾ ਅਵਤਾਰ ਛੰਦ ੮੦੧)

ਅੰਗਨ ਮੈ ਸਜਿਹੋ ਭਗਵੇ ਪਟ
ਹਾਥ ਬਿਖੈ ਚਿਪੀਆ ਗਹਿ ਲੈਹੋਂ।
ਮੁੰਦ੍ਰਨ ਕਾਨ ਧਰੋ ਅਪਨੈ ਤਵ
ਮੂਰਤਿ ਭਿਛਹਿ ਮਾਂਗ ਅਘੈਹੋਂ।
ਨਾਥ ਚਲੋ ਤੁਮ ਠੌਰ ਜਹਾਂ
ਹਮਹੂੰ ਤਿਹ ਠੌਰ ਬਿਖੈ ਚਲਿ ਜੈਹੋਂ।
ਧਾਮ ਰਹੋਂ ਨਹਿ ਬਾਤ ਕਹੌਂ ਪਟ
ਫਾਰ ਸਬੈ ਅਬ ਜੋਗਨ ਹ੍ਵੈ ਹੌਂ॥
(ਚਰਿਤ੍ਰ ੮੧ ਛੰਦ ੭੧)

ਜਿਵੇਂ 'ਸੋਦਰ' ਦੀ ਪਉੜੀ ਆਦਿ ਗਰੰਥ ਸਾਹਿਬ ਵਿਚ ਤਿੰਨ ਜਗਾ ਲਿਖੀ ਹੈ ਅਤੇ ਤਿੰਨੇ ਜਗਾ ਤੁਕਾਂ ਵਿਚ ਥੋੜਾ ੨ ਫਰਕ ਹੈ। ਇਵੇਂ ਹੀ ਦਸਮ ਪਾਤਸ਼ਾਹ ਨੇ ਕਈ ਸਵੈਯੇ ਦੋਹਰੇ ਕਬਿਤ ਆਦਿ ਵਖ ਵਖ ਜਗ੍ਹਾ ਤੇ ਉਹਨਾਂ ਵਿਚ ਥੋੜਾ ੨ ਫਰਕ ਪਾ ਕੇ ਲਿਖੇ ਹਨ। ਇਹਨਾਂ ਦੋਹਾਂ ਸਵੈਯਾਂ ਦੀ ਤੁਕ ਨਾਲ ਤੁਕ ਮਿਲਦੀ ਹੈ ਉਂਜ ਫਰਕ ਵੀ ਹੈ। ਇਹ ਵੀ ਦਸਮੇਸ਼ ਜੀ ਦੀ ਆਪਣੀ ਬਾਣੀ ਹੋਣ ਦੀ ਇਕ ਕਿਸਮ ਦੀ ਮੋਹਰ ਹੈ।

ਚਰਿਤ੍ਰ ੧੫੧ ਦੀ ਕਥਾ ਪੜ੍ਹਨ ਤੋਂ ਪਤਾ

ਲਗਦਾ ਹੈ ਕਿ ਕਿਤਨੀ ਬਹਾਦਰ ਸੀ ਉਹ ਰਾਣੀ ਜੋ ਆਪਣੇਪਤੀ ਦੇ ਨਾਲ ਰਣ ਭੂਮੀਵਿਚਜਾਂਦੀ ਸੀ। ਇਕ ਵਾਰ ਰਣ ਭੂਮੀ ਵਿਚ ਘਮਸਾਨ ਦਾ ਜੰਗ ਕਰਦਿਆਂ ਗੋਲੀ ਲਗਣ ਨਾਲ ਪਤੀ ਮਰ ਗਿਆ। ਉਸਨੂੰ ਹਾਥੀ ਦੀ ਅੰਬਾਰੀ ਵਿਚ ਬੰਨ੍ਹ ਰਖਿਆ ਅਤੇ ਕਿਸੇ ਸਿਪਾਹੀ ਨੂੰ ਪਤਾ ਨਾ ਲਗਣ ਦਿਤਾ। ਜੰਗ ਜਿਤ ਲਿਆ ਆਕੇ ਸਤੀ ਹੋਣ ਲਗੀ ਫਿਰ ਦੇਵ ਬਾਣੀ ਹੋ[illegible] ਪਤੀ ਜਿਉਂਦਾ ਕਰ ਲੈ। ਪਤੀ ਜਿਉਂਦਾ ਹੋ ਗਿਆ ਅਤੇ ਫੇਰ ਸੁਖ ਨਾਲ ਰਾਜ ਕਰਦੀ ਰਹੀ।

ਚਰਿਤ੍ਰ ੩੩੫ ਵਿਚ ਜੈਨ ਅਲਾਵਦੀਨ ਦੇ ਵਕਤ ਦੀ ਕਥਾ ਲਿਖੀ ਹੈ ਕਿ ਬੀਰਮ ਦੇ ਦੋ' ਨਾਮ ਦਾ ਇਕ ਮਨੁਖ ਜੋ ਉਸਦੇ ਪਾਸ ਨੌਕਰੀ ਕਰਨ ਗਿਆ ਅਤੇ ਜੈਨ ਅਲਾਵਦੀਨ ਦੀ ਲੜਕੀ ਉਸਦਾ ਸਰੂਪ ਦੇਖਕੇ ਭਰਮ ਗਈ। ਲੜਕੀ ਨੇ ਪਿਤਾ ਪਾਸ ਆਪਣੀ ਇਛਾ ਪ੍ਰਗਟ ਕੀਤੀ ਓਸਨੇ ਕਿਹਾ ਕਿ ਉਸਨੂੰ ਮੁਸਲਮਾਨ ਬਣਾ ਲੈ ਫਿਰ ਤੇਰੀ ਸ਼ਾਦੀ ਉਸਦੇ ਨਾਲ ਕਰ ਦਿਆਂਗਾ। ਬੀਰਮਦੇ ਨੇ ਮੁਸਲਮਾਨ ਹੋਣ ਤੋਂ ਇਨਕਾਰ ਕਰ ਦਿਤਾ ਅਤੇ ਦਿਲੀ ਛਡ ਕੇ ਦੌੜ ਗਿਆ। ਮਗਰ ਫੌਜ ਗਈ ਲੜਾਈ ਹੋਈ ਬੀਰਮਦੇ ਦਾ ਸਿਰ ਵਢ ਕੇ ਲਿਆਂਦਾ ਗਿਆ ਜਦ ਲਿਆ ਕੇ ਉਸ ਲੜਕੀ ਨੂੰ ਦਿਤਾ ਉਸ ਵੇਲੇ ਦੀ ਘਟਨਾ ਦਾ ਇਓਂ ਵਰਨਣ ਕੀਤਾ ਹੈ:—

ਤਾਂ ਕੋ ਮਾਰ ਕਾਟਿ ਸਿਰ ਲੀਯੋ।
ਲੈ ਹਾਜਰ ਹਜਰਤ ਕੋ ਕੀਯੋ।
ਪਿਤ ਪਠੈ ਸੁਤਾ ਪਹਿ ਦੀਨਾਂ।
ਅਧਿਕ ਦੁਖਿਤ ਹ੍ਵੈ ਦੁਹਿਤ ਚੀਨਾਂ। ੪੪।

ਦੋਹਰਾ:

ਜਬ ਬੇਗਮ ਤਿਹ ਬਾਰਿਕੋ ਦੇਖਾ ਸੀਸ ਉਘਾਰ।
ਉਲਟਿ ਪਰਾ ਤਬ ਮੂੰਡਿ ਨ੍ਰਿਪ ਤਊ ਨ ਕਬੂਲੀਨਾਰਿ।

ਇਸਤੋਂ ਬਿਨਾਂ ਹੋਰ ਵੀ ਬਹੁਤ ਐਸੀਆਂ ਕਥਾਵਾਂ ਹਨ ਜੋ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਇਸਤ੍ਰੀ ਦਾ ਧਰਮ ਕੀ ਹੈ ਅਤੇ ਕਿਸ ਕਿਸ ਢੰਗ ਨਾਲ ਆਪਣੇ ਧਰਮ ਦੀ ਰਖਯਾ ਕਰਦੀਆਂ ਰਹੀਆਂ ਹਨ।

ਆਖਰੀ ਚਰਿਤਰ (੪੦੪)ਵਿਚ ਸਤਿਜੁਗ ਦੇ ਵਕਤ ਦੀ ਕਥਾ ਲਿਖੀ ਹੈ ਅਤੇ ਇਸਦੇ ਆਖੀਰ ਵਿਚ ਓਹ ਚੌਪਈ (ਪੁਨਿ ਰਾਛਸ ਕਾ ਕਾਟਾ ਸੀਸਾ) ਹੈ ਜਿਸਦਾ ਪਾਠ ਅੰਮ੍ਰਿਤ ਤਿਆਰ ਕਰਨ ਸ ਕੀਤਾ ਜਾਂਦਾ ਹੈ ਅਤੇ ਹਰ ਰੋਜ ਰਹਿਰਾਸ ਵਿਚ ਇਸਦਾ ਪਾਠ ਕੀਤਾ ਜਾਂਦਾ ਹੈ। ਇਸਨੂੰ ਸਾਰੇ ਹੀ ਨਿਸ਼ਚੇ ਨਾਲ ਸ੍ਰੀ ਦਸਮੇਸ਼ ਜੀ ਕ੍ਰਿਤ ਮੰਨਦੇ ਹਨ। ਜੇ ਆਖਰੀ ਚਰਿਤਰ ਅਤੇ ਵਿਚੋਂ ਵਿਚੋਂ ਕੁਛ ਚਰਿਤਰ ਗੁਰੂ ਜੀ ਕ੍ਰਿਤ ਮੰਨੇ ਜਾਣ ਤਾਂ ਏਹ ਕਿਵੇਂ ਮੰਨਿਆ ਜਾ ਸਕਦਾ ਹੈ ਕਿ ਬਾਕੀ ਦੇ ਕਿਸੇ ਹੋਰ ਦੀ ਲਿਖਤ ਹਨ। ਜਦ ਕਿ ਇਨਾਂ ਸਭਦੀ ਬਣਾਵਟ ਹਰ ਪੱਖ ਤੋਂ ਇਕੋ ਕਿਸਮ ਦੀ ਹੈ।

### ਅਸਫੋਟਕ ਕਬਿਤ:

ਜਿਵੇਂ ਆਦਿ ਗ੍ਰੰਥ ਸਾਹਿਬ ਵਿਚ ਵਾਰਾਂ ਤੋਂ ਵਧੀਕ ਸਲੋਕ ਲਿਖੇ ਹਨ ਇਵੇਂ ਹੀ ਕੁਛ ਕਬਿਤ ਅਤੇ ਸਵੈਯੇ ਹਨ ਜੋ ਚਰਿਤਰਾਂ ਤੋਂ ਬਾਦ ਵਿਚ ਲਿਖੇ ਹਨ।ਇਨ੍ਹਾਂ ਦੇਆਰੰਭਵਿਚ ੧ਓ ਸ੍ਰੀ ਭਗਉਤੀ ਜੀ ਸਹਾਇ ਅਥ ਅਸਫੋਟਕ ਕਬਿਤ ਲਿਖ੍ਯਤੇ' ਲਿਖਿਆ ਹੈ। ਇਨ੍ਹਾਂ ਦੀ ਕਵਿਤਾ ਬਹੁਤ ਸੁੰਦਰ ਹੈ। ਕਿਸੇ ਇਕ ਇਕ ਕਬਿਤ ਜਾਂ ਸਵੈਯੇ ਵਿਚ ਇਕ ਇਕ ਅਖਰ ਦਾ ਵਿਸਥਾਰ ਐਸੇ ਸੋਹਣੇ ਢੰਗ ਨਾਲ ਕੀਤਾ ਹੈ ਜਿਸਨੂੰ ਪੜ੍ਹਕੇ ਦਿਮਾਗ ਚਕ੍ਰਿਤ ਹੁੰਦਾ ਹੈ:

ਚਿਤਾ ਜੈਸੋ ਚੰਦਨ ਚਰਾਗ ਲਾਗੈ ਚਿੰਤਾ ਸਮ,
ਚੇਟਕ ਸੋ ਚਿਤ੍ਰ ਦਾਯੁ ਚਾਬਕ ਕੁਸੈਲ ਸੀ।
ਚਿਤਾ ਜੈਸੋ ਚੀਰ ਚਪਲਾਂਸੀ ਚਿਤਵਨ ਲਾਗੈ,
ਦੀਰਬੇਸੀ ਚੌਪਖਾ ਸੁਹਾਤ ਨ ਰੁਚੈਲ ਸੀ।
ਚੰਗਲ ਸੀ ਚੌਪਸ ਚਾਂਪ ਜੈਸੋ ਚਾਮੀ ਕਰਿ,
ਚੋਟ ਸੀ ਚਿਨੌਤੀ ਲਾਗੇ ਸੀਰੀ ਲਾਗੈ ਸੈਲ ਸੀ।
ਚਟਕ ਸੀ ਚਪੇਟ ਲਗਤ ਚਿੰਤਾ ਨਾਥ ਬਿਨ,
ਚਾਬਕ ਸੋ ਚੇਰ ਲਾਗੈ ਚਾਂਦਨੀ ਚੁਰੈਲ ਸੀ ੩੦।

ਇਸ ਬਾਣੀ ਵਿਚ ਭਿੰਨ ਭਿੰਨ ਵਿਸ਼ਯ ਦੇ ਕਬਿਤ ਅਤੇ ਸਵੈਯੇ ਲਿਖੇ ਹਨ। ਸ੍ਰੀ ਸੰਗੋ ਸ਼ਾਹ

ਜੀ, ਜਿਨ੍ਹਾਂ ਨੂੰ ਦਸਮੇਸ਼ ਜੀ ਨੇ "ਸ਼ਾਹ ਸੰਗ੍ਰਾਮ" ਦਾ ਖਿਤਾਬ ਦਿਤਾ ਸੀ ਉਨ੍ਹਾਂ ਬਾਰੇ ਵੀ ਇਕ ਸਵੈਯਾ ਸ੍ਰੀ ਹਜ਼ੂਰ ਨੇ ਇਥੇ ਲਿਖਿਆ ਹੈ। ਇਹ ਸੰਗੋ ਸ਼ਾਹ ਜੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਦੋਹਤ੍ਰੇ ਸਨ। ਇਨ੍ਹਾਂ ਦਾ ਵਰਣਨ ਬਚਿਤਰ ਨਾਟਕ ਵਿਚ ਭੰਗਾਣੀ ਦੇ ਜੰਗ ਵਿਚ ਵੀ ਹੈ।

ਸੰਗੋ ਸੰਭਾਰ ਕੋ ਸਾਂਗ ਭਲੀ ਕਰ,
ਓਕਟ ਪੈਚਟ ਬਾਂਧ ਕ੍ਰਿਪਾਨੀ।
ਮਾਰ ਹੀ ਮਾਰ ਪੁਕਾਰ ਪਰਿਓ ਅਰਿ,
ਸੈਨ ਕੇ ਸਾਮੁਹਿ ਸੰਕ ਨ ਮਾਨੀ।
ਮਾਰ ਦਏ ਸਿਰਦਾਰ ਬਡੇ ਕਰਿ,
ਕੋਪ ਫਿਰਿਯੋ ਇਹ ਭਾਂਤ ਕੰਪਾਨੀ।
ਸੂਰ ਭੁਲੇ ਸਿਰਦਾਰ ਸਭੈ;
ਨਭੁਲਯੋ ਰਣ ਤੇ ਬਸੁਧਾ ਹੂੰ ਭੁਲਾਨੀ।੪੪।

ਇਸਤੋਂ ਬਿਨਾ ਇਸ ਬਾਣੀ ਵਿਚ ਕਈ ਕਬਿਤ ਅਤੇ ਸਵੈਯੇ ਓਹ ਹਨ ਜੋ ਪਿਛਲੀਆਂ ਬਾਣੀਆਂ, ਜਿਨ੍ਹਾਂ ਦਾ ਵਰਣਨ ਅਗੇ ਆ ਚੁਕਾ ਹੈ ਕਿ ਓਹ ਸ੍ਰੀ ਹਜ਼ੂਰ ਕ੍ਰਿਤ ਹੀ ਹਨ, ਓਨ੍ਹਾਂ ਵਿਚ ਵੀ ਪਹਿਲਾਂ ਦਿਤੇ ਹੋਏ ਹਨ। ਓਹ ਸਾਰੇ ਕਬਿਤ ਜਾਂ ਸਵੈਯੇ ਦੇਣ ਨਾਲ ਵਿਸਥਾਰ ਬਹੁਤਾ ਹੋ ਜਾਇਗਾ। ਸਿਰਫ਼ ਥੋੜੇ ਜਿਹੇ ਇਥੇ ਦਿਤੇ ਜਾਂਦੇ ਹਨ। ਹੇਠ ਲਿਖਿਆ ਸਵੈਯਾ ਬਚਿਤਰ ਨਾਟਕ ਵਿਚ ਫੇਰ ਅਸਫੋਟਕ ਕਬਿਤਾਂ ਵਿਚ ਫਰਕਨਾਲ ਹੈ

ਕਾਗਦ ਦੀਪ ਸਭੈ ਕਰਕੈ ਅਰੁ,
ਸਾਤ ਸਮੁਦ੍ਰਨਕੀ ਮਸ ਕੈਹੌਂ।
ਕਾਟਿ ਬਨਾਸਪਤੀ ਸਗਰੀ,
ਲਿਖਬੇ ਹੂੰ ਕੇ ਲੇਖਨ ਕਾਜ ਬਨੈਹੌਂ।
ਸਾਰਸ੍ਵਤੀ ਬਕਤਾ ਕਰਕੈ ਜੁਗ,
ਕੋਟ ਗਨੇਸ ਕੇ ਹਾਥ ਲਿਖੇ ਹੌਂ।
ਕਾਲ ਕ੍ਰਿਪਾਨ ਬਿਨਾ ਬਿਨਤੀ,
ਨ ਤਊਤੁਮ ਕੋਊ ਪ੍ਰਭਨੈਕਰਿਝੈਹੋਂ।

[ਬਚਿਤਰ ਨਾਟਕ ਛੰਦ ੧੦੧]

ਕਾਗਦ ਦੀਪ ਸਭੈ ਕਰਿਹੌਂ ਅਰੁ,
ਸਾਥ ਮਹਾ ਰਣ ਕੀ ਮਸੁ ਕੈਹੌਂ।
ਕਾਟ ਬਨਾਸਪਤੀ ਸਿਗਰੀ,
ਲਿਖਬੇ ਹੂੰ ਕੇ ਲੇਖਨ ਕਾਜ ਬਨੈਹੌਂ।
ਸਾਰਸ੍ਵਤੀ ਬਕਤਾ ਕਰਕੈ,
ਜੁਗ ਚਾਰਗਨੇਸ ਕੇ ਹਾਥ ਲਿਖੈਹੌਂ।
ਕੋਟ ਕਬਿਤਨ ਜੋ ਕਰਿ ਹੌਂ,
ਤੁਮ ਕੋ ਨ ਤਊ ਪ੍ਰਭ ਨੈਕ ਰਿਝੈਹੌਂ।

[ਅਸਫੋਟਕ ਕਬਿਤ ਛੰਦ ੪੯]

ਇਸੇਤਰ੍ਹਾਂ ਇਹ ਕਬਿਤ ਚ੍ਰਿਤਰ ਨੰ: ੧੨ ਵਿਚ ਫੇਰ ਥੋੜੇ ਫਰਕ ਨਾਲ ਅਸਫੋਟਕ ਕਬਿਤਾਂ ਵਿਚ ਲਿਖਿਆ ਹੈ:

ਸ੍ਵੇਤਤਾ ਬਿਭੂਤਿ ਅਤ ਮੇਖਲੀ ਨਿਮੇਖ ਸੰਦੀ,
ਅੰਜਨ ਦੀ ਸੇਲੀ ਦਾਸ ਭਾਵ ਸੁਭ ਭਾਖਣਾ।
ਭਗਵਾਸੁਭੇਸੁ ਸਾਡੇਨੈਣਾਂਦੀ ਲਿਲਾਈ ਸਈਯੋ,
ਯਾਰੜੇ ਦਾਧਿਆਨਇਹੋ ਕੰਦਮੂਲ ਚਾਖਣਾ।
ਰੋਦਨ ਦਾ ਮਜਨੁ ਸੁਪੁਤ੍ਰੀਪਤ੍ਰ ਗੀਤ ਗੀਤਾ,
ਦੇਖਣ ਦੀ ਭਿਛਿਆ ਧਿਯਾਨ ਧੂਆਂਬਾਲ ਰਾਖਣਾ।
ਊਧੋਏਨਾਂਗੋਪੀਆਂ ਦੀਆਂਅਖੀਆਂ ਦਾ ਜੋਗ ਸਾਰਾ,
ਨੰਦ ਦੇ ਕੁਮਾਰ ਨੂੰ ਜ਼ਰੂਰ ਜਾਇ ਆਖਣਾਂ।

[ਚਰਿਤ੍ਰ ੧੨ ਛੰ: ੬

ਸ੍ਵੇਤਤਾ ਬਿਭੂਤਿ ਅਰੁ ਮੇਖਲੀ ਨਿਮੇਖ ਸੰਦੀ,
ਅੰਜਨ ਦੀ ਸੇਲੀ ਦਾਸ ਭਾਉ ਸੁਭ ਭਾਖਣਾ।
ਭਗਵਾਸੁਭੇਸ ਸਾਡੇ ਨੈਣਾਂ ਦੀ ਲਲਾਈ ਸਈਯੋ,
ਯਾਰੜੇ ਦਾ ਧਿਆਨ ਇਹੋ ਕੰਦ ਮੂਲ ਚਾਖਣਾ।
ਰੋਦਨ ਦਾ ਮਜਨ ਪੁਤ੍ਰੀ ਪਤ੍ਰੀ ਗੀਤ ਗੀਤਾ,
ਦੇਖਣੇ ਦੀ ਭਿਛਾ ਦੁਖ ਧੂਆਂ ਆਗੈ ਰਾਖਣਾ।
ਊਧੋ ਏਨਾ ਗੋਪੀਆਂਦੀਆਂ ਅਖੀਆਂਦਾ ਜੋਗਸਾਰਾ,
ਨੰਦ ਕੇ ਕੁਮਾਰ ਨੂੰ ਜ਼ਰੂਰ ਜਾਇ ਆਖਣਾ।

[ਅਸਫੋਟਕ ਕਬਿਤ ਛੰਦ ੪੨

ਜੈਸਾ ਕਿ ਉਪਰ ਵੀ ਲਿਖਿਆ ਜਾ ਚੁਕਾ ਹੈ ਕਿ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਕਈ ਬਾਣੀਆਂ ਜਾਂ ਤੁਕਾਂ ਐਸੀਆਂ ਹਨ ਜਿਨ੍ਹਾਂ ਨੂੰ ਇਕ ਤੋਂ ਬਹੁਤੀ ਵਾਰ ਲਿਖਿਆ ਗਿਆ ਹੈ, ਤੇ ਉਨ੍ਹਾਂ ਦੇ ਅਖਰਾਂ ਜਾਂ ਪਦਾਂ ਵਿਚ ਕੁਛ ਥੋੜਾ ਬਹੁਤ ਫਰਕ ਪਾਇਆ ਗਿਆ ਹੈ। ਇਸੇਤਰਾਂ ਉਪਰ ਲਿਖੇ ਹੋਏ ਕਬਿਤ ਸਵੈਯੇ ਹੈਨ ਤਾਂ ਸ੍ਰੀ ਦਸਮੇਸ਼ ਜੀ ਦੀ ਹੀ ਰਚਨਾ ਪਰ ਭਿੰਨ ਭਿੰਨ ਥਾਵਾਂ ਤੇ ਥੋੜੇ ਥੋੜੇ ਫਰਕ ਨਾਲ ਲਿਖੇ ਹਨ। ਦਸਮੇਸ਼ ਜੀ ਦੇ ਦਰਬਾਰੀ ਕਵੀ ਕਦੇ ਇਹ ਜੁਰਤ

ਨਹੀਂ ਕਰ ਸਕਦੇ ਕਿ ਦਸਮੇਸ਼ ਜੀ ਦੀ ਰਚਨਾ ਨੂੰ ਤੋੜ ਮ੍ਰੋੜਕੇ ਓਹ ਆਪਣੀ ਰਚਨਾ ਬਣਾਕੇ ਲਿਖਣ। ਅਤੇ ਇਹ ਵੀ ਨਹੀਂ ਹੋ ਸਕਦਾ ਕਿ ਅਸਫੋਟਕ ਕਬਿਤਾਂ ਵਿਚ ਇਕ ਕਬਿਤ ਗੁਰੂ ਜੀ ਦਾ ਆਪਣਾ ਦੂਜਾ ਕਿਸੇ ਹੋਰ ਦਾ ਫੇਰ ਤੀਜਾ ਗੁਰੂ ਸਾਹਿਬ ਦਾ ਚੌਥਾ ਕਿਸੇ ਹੋਰ ਦਾ ਹੋਵੇ। ਇਸਨੂੰ ਮੰਨਣ ਤੋਂ ਕੋਈ ਵੀ ਇਨਕਾਰੀ ਨਹੀਂ ਹੋ ਸਕਦਾ ਕਿ ਵਰਤਮਾਨ ਜੁਗ ਦੇ ਸਿਖਾਂ ਨਾਲੋਂ ਲੰਘ ਚੁਕੇ ਜੁਗ ਦੇ ਸਿਖਾਂ ਵਿਚ ਸਰਧਾ ਕਿਤੇ ਵਧੇਰੇ ਅਤੇ ਪੁਖਤਾ ਸੀ। ਵਰਤਮਾਨ ਜੁਗ ਵਿਚ ਗੁਰਬਾਣੀ ਨੂੰ ਨੁਕਤਾਚੀਨ ਦ੍ਰਿਸਟੀ ਨਾਲ ਦੇਖਣ ਵਾਲੇ ਨੂੰ ਕੋਈ ਦੋਸ਼ੀ ਨਹੀਂ ਆਖਸਕਦਾਬਲਕਿ ਓਹ 'ਖੋਜੀ'ਦੀ ਉਪਾਧੀ ਹਾਸਲ ਕਰ ਲੈਂਦੇ ਹਨ ਪਰ ਬੀਤ ਚੁਕੇ ਸਮੇ ਵਿਚ ਇਸਤਰਾਂ ਦੀ ਕੋਈ ਸੰਭਾਵਨਾ ਹੀ ਨਹੀਂ ਸੀ ਹੋ ਸਕਦੀ। ਫੇਰ ਇਹ ਕਿਵੇਂ ਹੋ ਸਕਦਾ ਹੈ ਕਿ ਕਿਸੇ ਨੇ ਗੁਰੂ ਜੀ ਦੀ ਬਾਣੀ ਦੇ ਵਿਚ ਆਪਣੀ ਰਚਨਾ ਮਿਲਾ ਦਿਤੀ ਹੋਵੇ।

## ਜਫਰ ਨਾਮਾ :

ਇਹ ਫਾਰਸੀ ਦੇ ਛੰਦਾਂ ਦੀ ਰਚਨਾ ਸ੍ਰੀ ਦਸਮੇਸ਼ ਜੀ ਨੇ ਦੀਨੇ ਕਾਂਗੜ ਬੈਠਕੇ ਕੀਤੀ ਹੈ। ਆਪ ਨੇ ਛੰਦ ੫੮ ਵਿਚ ਫੁਰਮਾਇਆਹੈ :

'ਕਿ ਤਸ਼ਰੀਫ ਦਰ ਕਸਬਹ ਕਾਂਗੜ ਕੁਨਦ,
ਵਜ਼ਾਂ ਪਸ ਮੁਲਾਕਾਤ ਬਾਹਮ ਸ਼ਵਦ।'

ਇਸ ਜ਼ਫਰਨਾਮੇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜੇਬ ਨੂੰ ਸੰਬੋਧਨ ਕਰਦਿਆਂ ਕੁਛ ਬੀਤ ਚੁਕੇ ਜੰਗ, ਕੁਛ ਓਹ ਵਰਤਾਓ ਜੋ ਪਹਾੜੀ ਰਾਜੇ ਅਤੇ ਔਰੰਗਜੇਬ ਦੀਆਂ ਫੌਜਾਂ ਵਲੋਂ ਉਹਨਾਂ(ਗੁਰੂਜੀ)ਨਾਲ ਕੀਤਾ ਗਿਆ ਸੀ ਆਦਿ...। ਅਤੇਜਿਨ੍ਹਾਂ ੨ ਨੇ ਜਿਸਤਰਾਂ ਮਨ ਵਿਚਕਪਟ ਰਖਕੇ ਗੁਰੂ ਜੀ ਨਾਲ ਵਰਤਾਓ ਕੀਤਾ ਉਹ ਸਭ ਇਸ ਜਫਰ ਨਾਮੇ ਵਿਚ ਲਿਖਿਆ ਹੈ। ਬਹੁਤ ਉਚ ਪੱਧਰ ਦੀਆਂ ਸਿਖਿਆ ਦਾਇਕ ਗਲਾਂ ਇਸ ਜਫਰ ਨਾਮੇ ਵਿਚ ਹਨ।

ਇਸਤੋਂ ਬਿਨਾ ਇਸ ਦੇ ਨਾਲ ੧੧ ਹਕਾਯਤਾਂ ਹਨ ਜਿਨ੍ਹਾਂ ਦੀ ਛੰਦਾਵਲੀ ਪੂਰੀ ਪੂਰੀ ਇਸ ਜਫਰਨਾਮੇ ਨਾਲ ਮਿਲਦੀ ਹੈ। ਇਨ੍ਹਾਂ ਵਿਚੋਂ ਕੁਛ ਹਕਾਯਤਾਂ ਵਿਚ ਓਹੋ ਹੀ ਸਾਖੀਆਂ ਹਨ ਜੋ ਪਿਛੇ ਦਰਜ ਚਰਿਤ੍ਰਾਂ ਵਿਚ ਆ ਚੁਕੀਆਂ ਹਨ। ਇਹ,ਤੇ ਬਾਕੀ ਦੀਆਂ ਜੋ ਚਰਿਤ੍ਰਾਂ ਵਿਚ ਨਹੀਂ ਇਹ ਸਭ ਇਕੋ ਢੰਗ ਨਾਲ ਲਿਖੀਆਂ ਹਨ ਤੇ ਇਹਨਾਂ ਵਿਚ ਛਲ ਕਪਟ ਕਰਨ ਵਾਲੀਆਂ ਇਸਤਰੀਆਂ ਦੀਆਂ ਮਿਸਾਲਾਂ ਦੇ ਕੇ ਔਰੰਗਜੇਬ ਨੂੰ ਇਸੇ ਕਰਕੇ ਲਿਖੀਆਂ ਹਨ ਕਿ ਉਸਦੇ ਆਪਣੇ ਅਹਿਲਕਾਰਾਂ ਨੇ ਗੁਰੂ ਜੀ ਨਾਲ ਕਿਵੇਂ ਛਲ ਕੀਤਾ ਸੀ।

ਕਈਆਂ ਦਾ ਇਹ ਮਤ ਹੈ ਕਿ ਜਫਰਨਾਮਾ ਤਾਂ ਨਿਸ਼ਚਯ ਹੀ ਗੁਰੂ ਜੀ ਦੀ ਰਚਨਾ ਹੈ ਪਰ ਹਕਾਯਤਾ ਨਹੀਂ ਸੋ ਇਸ ਲਈ ਹਕਾਯਤਾਂ ਬਾਰੇ ਕੁਛ ਥੋੜੀ ਚਰਚਾ ਹੇਠਾਂ ਦਿਤੀ ਜਾਂਦੀ ਹੈ।

ਦੂਸਰੀ ਹਕਾਯਤ ਦੇ ਅਰੰਭ ਵਿਚ "ਵਾਹਿਗੁਰੂ ਜੀ ਕੀ ਫਤਹ" ਲਿਖਕੇ ਇਸਤਰਾਂ ਅਰੰਭ ਕੀਤਾ ਗਿਆ।

ਅਗੰਜੋ ਅਭੰਜੋ ਅਰੂਪੋ ਅਰੇਖ।
ਅਗਾਧੋ ਅਬਾਧੋ ਅਭਰਮੋ ਅਲੇਖ।
ਅਰਾਗੋ ਅਰੂਪੋ ਅਰੇਖੋ ਅਰੰਗ।
ਅਜਨਮੋ ਅਬਰਨੋ ਅਭੂਤੋ ਅਭੰਗ।
ਅਛੇਦੋ ਅਭੇਦੋ ਅਕਰਮੋ ਅਕਾਮ।
ਅਖੇਦੋ ਅਭੇਦੋ ਅਭਰਮੋ ਅਭਾਮ।
ਅਰੇਖੋ ਅਭੇਖੋ ਅਲੇਖੋ ਅਭੰਗ।
ਖੁਦਾ ਵੰਦ ਬਖਸ਼ਿੰਦ ਹੈ ਰੰਗ ਰੰਗ।

ਕ੍ਰਿਸ਼ਨਾ ਅਵਤਾਰ ਸਾਰੇ ਦੀ ਰਚਨਾ ਬ੍ਰਿਜ ਭਾਸ਼ਾ ਵਿਚ ਹੈ ਪਰ ਇਕ ਸਵੈਯਾ 'ਜੰਗ ਦਰਾਇਦ ਕਾਲ ਜਮੰਨ ਬਗੋਯਦ ਕੀ ਮਨੋ ਫੌਜ ਕੋ ਬਾਹਮ।'..........ਫਾਰਸੀ ਭਾਸ਼ਾ ਵਿਚ ਹੈ। ਇਥੇ ਬ੍ਰਿਜਭਾਸ਼ਾ ਨੂੰ ਫਾਰਸੀ ਛੰਦਾਂ ਦੀ ਸ਼ਕਲ ਵਿਚ ਲਿਔਣ ਵਾਲੇ ਵੀ ਓਹੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ। ਇਹ ਸ਼ਬਦਾਵਲੀ ਵੀ ਓਹੀ ਹੈ ਜੋ ਅਕਾਲ ਪੁਰਖ ਦੀ ਸਿਫਤ ਦੇ ਰੂਪ ਵਿਚ, ਦਸਮ ਗ੍ਰੰਥ ਵਿਚ ਬਹੁਤੀ ਜਗਾ ਦੇਖਣ ਵਿਚ ਔਂਦੀ ਹੈ।

ਹਕਾਯਤ ਤੀਸਰੀ ਦੇ ਅੰਤ ਤੇ ਦੋ ਪਹਿਲੇ ਬੰਦ ਹਨ :

'ਲਿਦਿਹ ਸਾਕੀਯਾ ਸਗਰੇ ਸਬਜ਼ ਰੰਗ ।
ਕਿ ਮਾਰਾ ਬਕਾਰਸਤ ਦਰ ਵਕਤ ਜੰਗ ।'

ਭਾਵਾਰਥ:–ਹੇ ਸਾਕੀ ! ਸਬਜ ਰੰਗ ਦਾ ਪਿਆਲਾ ਲਿਆ ਦਿਓ, ਜੋ ਮੈਨੂੰ ਜੰਗ ਦੇ ਸਮੇ ਵਿਚ ਕੰਮ ਆਉਣ ਵਾਲਾ ਹੈ। ਇਸੇਤਰ੍ਹਾਂ ਅਠਵੀਂ ਹਿਕਾਯਤ ਦੇ ਅੰਤ ਤੋਂ ਇਕ ਪਹਿਲਾ ਬੰਦ ਹੈ :

'ਲਿਦਿਹ ਸਾਕੀਆ ਸੁਰਖ ਰੰਗੋ ਫਿਰੰਗ।
ਖੁਸ਼ ਆਮਦ ਮਰਾ ਵਕਤਿ ਜਦ ਤੇਗ ਜੰਗ।'

ਇਸਦਾ ਭਾਵ ਵੀ ਉਪਰੋਕਤ ਭਾਵ ਨਾਲ ਮਿਲਦਾ ਜੁਲਦਾ ਹੈ । ਇਸ ਭਾਵ ਦੀ ਭਾਵਨਾ ਰਖਣ ਵਾਲਾ ਕੇਵਲ ਕਵੀ ਹੀ ਨਹੀਂ, ਇਹ ਓਹੋ ਹੀ ਵਯਕਤੀ ਹੈ ਜਿਸਨੇ ਕ੍ਰਿਸਨਾ ਅਵਤਾਰ ਵਿਚ ਇਕ ਸਵੈਯੇ ਵਿਚ ਆਖਿਆ ਹੈ :

ਜੂਝ ਮਰੋ ਰਣ ਮੋਂ ਭਜ ਭੈ,
ਤੁਮਤੇਪ੍ਰਭ ਸਯਾਮਇਹੈਬਰ ਪਾਵੈ।

ਇਹ ਸ਼ਸਤ੍ਰ ਦੇ ਧਨੀ, ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ ਜਿਨ੍ਹਾਂ ਦੀ ਹਰ ਕਵਿਤਾ ਵਿਚੋਂ 'ਬੀਰ–ਰਸ' ਟਪਕਦਾ ਹੈ ਅਤੇ ਓਹ ਆਪਣੇ ਆਪਨੂੰ ਜੰਗ ਦੇ ਕਿਨਾਂ ਇਛੁਕ ਪ੍ਰਗਟ ਕਰਦੇ ਹਨ।

ਦਸਵੀਂ ਹਿਕਾਯਤ ਦੇ ਆਰੰਭ ਵਿਚ ਦੂਸਰਾ ਛੰਦ ਹੈ :

'ਨ ਪਿਸਰੋ ਨ ਮਾਦਰ ਬਿਰਾਦਰ ਪਿਦਰ,
ਨ ਦਮਾਦ ਦੁਸ਼ਮਨ ਨ ਯਾਰੋ ਦਿਗਰ।

ਇਸ ਦਾ ਭਾਵਰਥ ਕ੍ਰੀਬ ਕ੍ਰੀਬ ਇਸ ਛੰਦ ਨਾਲ ਮਿਲਦਾ ਹੈ ਜੋ ਜਪ ਸਾਹਿਬ ਵਿਚ ਦਰਜ ਹੈ:-

"ਨ ਪੋਤ੍ਰੈ ਨ ਪੁਤ੍ਰੈ । ਨ ਸਤ੍ਰੈ ਨ ਮਿਤ੍ਰੈ।
ਨ ਤਾਤੇ ਨ ਮਾਤੇ। ਨ ਜਾਤੇ ਨ ਪਾਤੇ।
ਨ੍ਰਿਸਾਕੰ ਸਰੀਕ ਹੈਂ। ਅਮਿਤੋ ਅਮੀਕ ਹੈਂ॥

ਇਸ ਤੋਂ ਵੀ ਇਹਨਾਂ ਹਕਾਯਤਾਂ ਦੀ ਗੁਰੂ ਜੀ ਦੀ ਆਪਣੀ ਹੀ ਰਚਨਾ ਹੋਣ ਦੀ ਹੋਰ ਪੁਸ਼ਟੀ ਹੁੰਦੀ ਹੈ। 'ਮਾਰਾ ਬਕਾਰਸਤ' ਸ਼ਬਦ ਪੁਰਾਣੇ ਸਿੰਘਾਂ ਵਿਚ (ਖਾਸ ਕਰਕੇ ਨਿਹੰਗਾਂ ਸਿੰਘਾਂ ਵਿਚ) ਆਮ ਪ੍ਰਚਲਤ ਸੀ। ਇਹ ਸ਼ਬਦ ਓਨ੍ਹਾਂ ਨੇ ਇਨ੍ਹਾਂ ਹਕਾਯਤਾਂ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਦਾ ਮੁਖ ਵਾਕ ਮੰਨਕੇ ਹੀ ਲਿਆ ਸੀ । ਭਾਈ ਸਾਹਿਬ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿਚ ਇਸਦਾ ਵਰਣਨ ਇਓਂ ਕੀਤਾ ਹੈ :

"ਤਰੁਣ ਦਲ ਦੇ ਸਿੰਘ ਜਦਸੁਖੇ ਦੀ ਦੇਗ ਤਿਆਰ ਕਰਕੇ ਛਕਣ ਲਈ ਜਮਾਂ ਹੁੰਦੇ ਤਦ'ਮਾਰਾ ਬਕਾਰਸਤ ਦਰ ਵਕਤੇ ਜੰਗ' ਗਜਕੇ ਪੜ੍ਹਦੇ ਅਤੇ ਨਗਾਰੇ ਮਾਰਦੇ, ਇਸਤੋਂ ਸਿੰਘ ਨਾਦ ਦਾ ਨਾਉਂ 'ਮਾਰਾ ਬਕਾਰਾ' ਹੋ ਗਿਆ ਹੈ।"

ਇਹ 'ਮਾਰਾ ਬਕਾਰਸਤ' ਸ਼ਬਦ ਕ੍ਰੀਬ ਹਰ ਹਕਾਯਤ ਦੇ ਅੰਤ ਵਿਚ ਹੈ।

ਪੰਡਿਤ ਨਰੈਣ ਸਿੰਘ ਜੀ ਗਿਆਨੀ ਨੇ ਜੋ ਜ਼ਫਰਨਾਮੇ ਦਾ ਟੀਕਾ ਕੀਤਾ ਹੈ, ਇਸਦੀ ਭੂਮਕਾ ਵਿਚ ਓਨ੍ਹਾਂ ਨੇ ਲਿਖਿਆ ਹੈ 'ਸੰਪ੍ਰਦਾਈ ਮਹਾਤਮਾਂ ਕਿਹਾ ਕਰਦੇ ਸਨ, ਜੋ ਇਹ ਸਾਰਾ ਹੀ ਜ਼ਫਰਨਾਮਾ ਹੈ ਅਤੇ ਇਹ ੧੧ ਕਹਾਣੀਆਂ ਸਤਿਗੁਰੂ ਸਾਹਿਬ ਜੀ ਨੇ ਔਰੰਗਜ਼ੇਬ ਨੂੰ ਲਿਖਕੇ ਭੇਜੀਆਂ ਸਨ।' ਸੋ ਇਸ ਤੋਂ ਇਹ ਸਾਫ ਜ਼ਾਹਿਰ ਹੈ, ਕਿ ਹੈ ਤਾਂ ਇਹ ਗੁਰੂ ਜੀ ਦੀ ਰਚਨਾ ਪਰ ਅਜ ਕਲ ਨਵੇਂ ਵੀਚਾਰ ਐਸੇ ਚਲ ਪਏ ਹਨ ਜਿਨ੍ਹਾਂ ਵਿਚ ਸਿਰਫ ਤਰਕ ਹੈ । ਇਸ ਕਰਕੇ ਓਹ ਇਸਨੂੰ ਮੰਨਣ ਤੋਂ ਇਨਕਾਰੀ ਹਨ । ਇਸਤੋਂ ਬਿਨਾਂ ਇਨ੍ਹਾਂ ਹਕਾਯਤਾਂ ਦੀ ਅਤੇ ਜ਼ਫਰ ਨਾਮੇ ਦੀ ਛੰਦਾਵਲੀ ਸਾਰੀ ਦੀ ਸਾਰੀ ਇਕੋ ਢੰਗ ਦੀ ਹੈ। ਇਸਨੂੰ ਨਿਖੇੜਿਆ ਜਾ ਹੀ ਨਹੀਂ ਸਕਦਾ।

ਗੁਰਪ੍ਰਤਾਪ ਸੂਰਜ ਵਿਚ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ:–

"ਲਿਖਿਓ ਜ਼ਫਰ ਨਾਮਾਂ ਤਬੈ ਬਰੁ ਬੈਂਤ ਬਨਾਈ।
ਸ੍ਰੀ ਅਕਾਲ ਕਰਤਾ ਪੁਰਖ ਪੂਰਬ ਵਡਿਆਈ।
ਅਹਿਦ ਕਰਨਿ ਈਮਾਨ ਕੋ ਮਿਲਿਬੋ ਠਹਿਰਾਯੋ ।
ਤੋਰਯੋ ਬੇਈਮਾਨ ਲਕਿ ਦਸਲਾਖ ਪਠਾਯੋ । ੩੧ ।
ਬਹੁਰਿ ਜੰਗ ਚਮਕੌਰ ਕੋ ਬਰਨਯੋ ਕਰਿ ਥੋਰਾ।
ਉਪਲਿਭ ਦੋਜ਼ਕ ਪਰੈਂ ਜਹਿਂ ਸੰਕਟ ਬੋਰਾ।

(ਬਾਕੀ ਦੇਖੋ ਸਫਾ ੧੧੫)

# ਹਵਨ

ਤੇ

# ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ

—ਮਾਸਟਰ ਨਿਹਾਲ ਸਿੰਘ ਜੀ

ਨਿੰਮਰਤਾ ਤੇ ਸਾਦਗੀ ਦੀ ਸਾਖਸ਼ਾਤ ਤਸਵੀਰ ਮਾ: ਨਿਹਾਲ ਸਿੰਘ ਜੀ ਦੇ ਨਾਮ ਤੋਂ ਸਾਰਾ ਨਾਮਧਾਰੀ ਜਗਤ ਚੰਗੀਤਰ੍ਹਾਂ ਵਾਕਿਫ ਹੈ—ਆਪਦੇ ਚੇਹਰੇ ਦੇ ਜਲਾਲ ਵਿਚੋਂ ਮਹਾਂ ਕਵੀ ਟੈਗੋਰ ਦੇ ਦਰਸ਼ਨ ਹੁੰਦੇ ਹਨ। ਕੇਂਦਰੀ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਅਤੇ "ਸ੍ਰੀ ਗੁਰੂ ਹਰੀ ਸਿੰਘ ਜੀ ਮਹਾਂ ਵਿਦਿਆਲਾ" ਦੇ ਮੁਖ ਅਧਿਆਪਕ ਹੋਣ ਤੋਂ ਇਲਾਵਾ ਸਮਾਜ ਸੁਧਾਰਕ ਵੀ ਹਨ। ਮੇਰੀ ਤੁਛ ਯੋਗਤਾ ਮਾਸ਼ਟਰ ਜੀ ਦੀ ਵਸੀਹ ਜਾਣਕਾਰੀ, ਇਤਿਹਾਸਕ ਸੂਝ ਬੂਝ ਅਤੇ ਹੋਰ ਉਚ ਵਿਦਵਤਾ ਬਾਰੇ ਕੁਝ ਕਹਿਣ ਦਾ ਸਾਹਸ ਨਹੀਂ ਰਖਦੀ। ਪਾਠਕ, ਉਹਨਾਂ ਦੀ ਕਿਰਤ-ਸਮੁੰਦਰ ਦੀਆਂ ਡੂੰਘਾਈਆਂ ਵਿਚੋਂ, ਉਹਨਾਂ ਦੇ ਖਿਆਲਾਂ ਦੇ ਮੋਤੀਆਂ ਦੀ ਆਪ ਹੀ ਪਰਖ ਕਰ ਸਕਦੇ ਹਨ। —ਗ.ਸ.ਨ.

ਇਹੈ ਕਾਜ ਧਰਾ ਹਮ ਜਨਮੰ।
ਸਮਝਿ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ।
ਦੁਸ਼ਟ ਸਭਨ ਕੋ ਮੂਲ ਉਪਾਰਨਿ।

—ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਉਹ ਮਹਾਨ ਪੁਰਸ਼ ਸਨ, ਜਿਨ੍ਹਾਂ ਨੂੰ ਅਸੀਂ ਇਕ ਵਕਤ ਸੀਸ ਤੇ ਜਿਗਾਹ ਕਲਗੀ ਸਜਾਏ ਤੇ ਵਡਮੁਲੇ ਲਿਬਾਸ ਵਿਚ ਸੁਸਜਿਤ ਵੇਖਦੇ ਹਾਂ ਤੇ ਇਕ ਸਮੇਂ ਸੂਲਾਂ ਨਾਲ ਪਛਿਆ ਤੇ ਕੰਡਿਆਂ ਨਾਲ ਵਿੰਨ੍ਹਿਆਂ ਇੱਟ ਦਾ ਸਿਰਹਾਨਾ ਲਈ ਧਰਤੀ ਤੇ ਲੇਟਿਆ ਤਕਦੇ ਹਾਂ। ਇਕ ਵੇਲੇ ਤਿਆਰ ਬਰ-ਤਿਆਰ ਫੌਜਾਂ ਦੀ ਕਮਾਂਡ ਕਰ ਰਹੇ ਹੁੰਦੇ ਹਨ ਜਾਂ ਉਚ-ਕੋਟੀ ਦੇ ਕਵੀਆਂ ਦੇ ਦਰਮਿਆਨ ਸ਼੍ਰੋਮਣੀ ਕਵੀ ਦਿਖਾਈ ਦੇਂਦੇ ਹਨ। ਮਗਰ ਦੂਜੇ ਸਮੇ ਨੰਗੀਂ ਪੈਰੀਂ ਉਜਾੜ ਬੀਬਾਨਾਂ ਨੂੰ ਕੱਛਦਿਆਂ :

"ਮਿੱਤਰ ਪਿਆਰੇ ਨੂੰ ਹਾਲ ਫਕੀਰਾਂ ਦਾ ਕਹਿਣਾ।"

ਗੁਣ ਗੁਣਾਂਦਿਆਂ ਸੁਣਦੇ ਹਾਂ। ਓਹ ਵਿਦਿਵਾਨਾਂ ਵਿਚੋਂ ਵਿਦਿਵਾਨ, ਨੀਤੀ ਦੇ ਪੰਡਿਤ ਤੇ ਜਰਨੈਲਾਂ ਦੇ ਜਰਨੈਲ ਸਨ। ਇਸ ਲਾਸਾਨੀ ਯੋਧੇ ਨੇ ਪਟਨੇ ਵਿਚ ਅਵਤਾਰ ਧਾਰਿਆ। ਜਵਾਨੀ ਦਾ ਕੁਝ ਸਮਾਂ ਆਨੰਦਪੁਰ ਬਤੀਤ ਕੀਤਾ। ਥੋੜਾ ਸਮਾਂ ਨਦੇੜ ਨੂੰ ਭਾਗ ਲਾਏ ਅਤੇ ਜੀਵਨ ਦੇ ਆਖਰੀ ਦਿਹਾੜੇ ਤਪੱਸਵੀਆਂ ਵਾਂਗੂੰ ਅੰਬਾਂ ਤੇ ਜਾਮਨਾਂ ਦੇ ਝੁੰਡਾਂ ਵਿਚ ਨਾਭੇ ਦੀ ਝਿੜੀ ਵਿਚ ਬਤੀਤ ਕੀਤੇ। ਏਹਨਾਂ ਨੇ ਮਾਤ ਲੋਕ ਵਿਚ ਆਪਣਾ ਔਣ ਦਾ ਉਦੇਸ਼ ਦਸਿਆ ਹੈ :

"ਧਰਮ ਚਲਾਵਨ"

ਉਹ ਧਰਮ ਕਿਹੜਾ ਹੈ ? ਧਰਮ ਤਾਂ ਇਕੋ ਹੈ ਜਿਹੜਾ ਮੁਢ ਕਦੀਮਾਂ ਤੋਂ ਤੁਰਿਆ ਆ ਰਹਿਆ ਹੈ। ਇਹ ਉਹੋ ਧਰਮ ਹੈ, ਜਿਹੜਾ ਭਾਰਤ ਦੇ ਰਿਸ਼ੀਆਂ ਮੁਨੀਆਂ ਦਾ ਧਰਮ ਸੀ। ਇਹ ਉਹੋ ਧਰਮ ਹੈ, ਜਿਸ ਕਾਰਨ ਭਾਰਤ ਦਾ ਗੌਰਵ ਸਾਰੇ ਸੰਸਾਰ ਵਿਚ ਸੀ। ਇਹ ਓਹੋ ਧਰਮ ਹੈ, ਜਿਸ ਦੇ

ਧਾਰਨੀਆਂ ਦੀਆਂ ਰਚੀਆਂ ਪੁਸਤਕਾਂ ਨੂੰ ਵਾਚ ਕੇ ਤੇ ਘੋਖ ਕੇ ਜਰਮਨੀ ਸੰਸਾਰ ਦੇ ਵਿਗਿਆਨੀਆਂ ਦਾ ਸਿਰਤਾਜ ਬਣ ਚੁਕਾ ਸੀ। ਮਗਰ ਸਮੇ ਦੇ ਗੇੜ ਕਾਰਨ ਉਹ ਧਰਮ ਜਿਸ ਦੇ ਥੰਘ :—ਖਿਮਾ, ਅਹਿੰਸਾ, ਦਇਆ, ਤਪ, ਸਤ, ਸੀਲ, ਸੰਜਮ, ਦਾਨ, ਈਸ਼ਵਰ ਭਗਤੀ ਤੇ **ਹਵਨ** ਆਦਿ ਦੈਵੀ ਗੁਣ ਹਨ, ਤੁਟ ਗਏ ਅਤੇ ਭਾਰਤ ਦਾਸਤਾ ਦੇ ਟੋਏ ਵਿਚ ਘੜਮ ਕਰਕੇ ਜਾ ਡਿਗਾ, ਜਿਸ ਕਾਰਨ ਇਹ ਨਿਰਬਲ, ਕਾਇਰ ਤੇ ਨਿਪੁੰਨਸਕ ਹੋ ਗਿਆ। ਸਿੱਟਾ ਇਹ ਨਿਕਲਿਆ ਕਿ ਜਰਵਾਣਿਆਂ ਨੇ ਭਾਰਤ ਦੀ ਪਵਿਤਰ ਭੂਮੀ ਤੇ ਤਾਬੜ ਤੋੜ ਹੱਲੇ ਕਰਨੇ ਸ਼ੁਰੂ ਕਰ ਦਿਤੇ। ਇਥੋਂ ਦੇ ਜਨ ਤੇ ਧਨ ਨੂੰ ਮੁਫਤ ਦਾ ਮਾਲ ਜਾਣ ਲਿਆ। ਜੇ ਕਦੇ ਗਜ਼ਨੀ ਦੇ ਆਜੜੀਆਂ ਨੂੰ ਭਡ ਬਕਰੀਆਂ ਚਰਾਂਦਿਆਂ ਇਸ ਅਭਾਗੇ ਦੇਸ਼ ਦਾ ਖਿਆਲ ਆ ਗਿਆ ਤਾਂ ਘਰੀਂ ਜਾਣ ਦੀ ਬਜਾਏ ਸਿੱਧਾ ਇੱਧਰ ਨੂੰ ਰੁਖ਼ ਕੀਤਾ ਅਤੇ ਇਥੇ ਆ ਕੇ ਜਿਸ ਇਸਤ੍ਰੀ ਨੂੰ ਚਾਹਿਆ ਫੜ ਲਿਆ। ਜਿਨ੍ਹਾਂ ਨੂੰ ਚਾਹਿਆ ਇੱਜੜ ਵਾਂਗੂੰ ਅਗੇ ਹੱਕ ਲਿਆ ਤੇ ਗਜ਼ਨੀ ਦੇ ਬਾਜ਼ਾਰਾਂ ਵਿੱਚ ਟਕੇ ਟਕੇ ਜਾ ਨੀਲਾਮ ਕੀਤਾ।

ਕਲਗੀਧਰ ਜੀ ਜਦ ਰਾਜ ਸਿੰਘਾਸਣ ਸੰਭਾਲਿਆ ਤੇ ਇਸ ਬੀਮਾਰੀ ਦਾ ਕਾਰਨ ਲਭਿਆ। ਨਿਰਸੰਦੇਹ ਗੁਰੂ ਆਪ ਅਕਾਲ ਪੁਰਖ ਹੁੰਦਾ ਹੈ :—

"ਆਪਿ ਨਰਾਇਣ ਕਲਾ ਧਾਰਿ,
ਜਗਿ ਮਹਿ ਪਰਵਰਿਓ।"

ਖੰਡ ਬ੍ਰਹਿਮੰਡ ਉਸਦੇ ਇਸ਼ਾਰੇ ਤੇ ਨੱਚਦੇ ਹਨ। ਮਗਰ ਜਦ ਓਹ ਦੇਹ ਧਾਰ ਕੇ ਆਉਂਦਾ ਹੈ ਤਾਂ ਨਰ ਨਾਟਕ ਵਿਚ ਹੀ ਪੂਰਾ ਉਤਰਦਾ ਹੈ। ਦੇਹਧਾਰੀਆਂ ਵਾਂਗੂੰ ਸੋਚਦਾ ਹੈ, ਦੇਹਧਾਰੀਆਂ ਵਾਂਗੂੰ ਹੀ ਹਸਦਾ ਹੈ, ਦੇਹਧਾਰੀਆਂ ਵਾਂਗੂੰ ਹੀ ਖੇਡਦਾ ਹੈ ਤੇ ਸਾਰੇ ਕੌਤਕ ਮਨੁਖਾਂ ਵਾਂਗਰ ਹੀ ਕਰਦਾ ਹੈ। ਗੁਰੂ ਜੀ ਨੇ ਭਾਰਤ ਦੀ ਦੁਰਬਲਤਾ, ਕਾਇਰਤਾ ਤੇ ਮਲੀਨਤਾ ਨੂੰ ਭਾਂਪ ਲਿਆ ਤੇ ਆਪਣੇ ਪਲੈਨ ਨੂੰ ਅਰੰਭ ਕਰਨ ਤੋਂ ਪਹਿਲਾਂ ਇਹ **ਮਹਾਨ ਹਵਨ ਕਰਨਾ** ਚਾਹਿਆ। ਜਿਸ ਬਾਰੇ ਗੀਤਾ ਵਿਚ ਇਉਂ ਵਰਨਣ ਕੀਤਾ ਗਿਆ ਹੈ :

ਯਗਾਰਥਾਤ ਕਰਮੋਂ ਅਨ੍ਯਤ੍ਰ,
ਲੋਕਯੰ ਕਰਮ ਬੰਧਨੈ।
ਤਦਾਰਥੰ ਕਰਮ ਕੋਤੀਯੰ,
ਮੁਕਤ ਸੰਘੇ ਸਮਾਚਰ।

ਹੇ ਕੁੰਤੀ ਦੇ ਪੁਤਰ! ਯੱਗ ਤੋਂ ਬਿਨਾਂ ਸਾਰੇ ਕਰਮ ਬੰਧਨਾਂ ਵਿਚ ਪਾਉਣ ਵਾਲੇ ਹਨ। ਇਸ ਵਾਸਤੇ ਯੱਗ ਨੂੰ ਨਿਸ਼ਕਾਮ ਕਰਿਆ ਕਰ! ਇਹ ਇਕ ਉਹ ਪੁਰਾਤਨ ਮਰਯਾਦਾ ਹੈ ਜੋ ਪ੍ਰੰਪਰਾਂ ਤੋਂ ਚਲੀ ਆ ਰਹੀ ਹੈ। ਸਤਿਜੁਗ ਵਿਚ ਰਾਜੇ ਬਲੀ ਨੇ ਆਪਣੀ ਪ੍ਰਭਤਾ ਵਾਸਤੇ ਇਕ ਮਹਾਨ **ਹਵਨ** ਕੀਤਾ। ਤ੍ਰੇਤੇ ਵਿਚ ਵਸ਼ਿਸ਼ਟ ਜੀ ਤੇ ਵਿਸ਼ਵਾ ਮਿਤਰ ਨੇ ਰਾਖਸ਼ਾਂ ਤੋਂ ਛੁਟਕਾਰਾ ਪਾਉਨ ਹਿਤ ਅਰੰਭਿਆ, ਜਿਸ ਦੀ ਨਿਰਵਿਘਨਤਾ ਲਈ ਰਾਮ ਅਤੇ ਲਛਮਣ ਜੀ ਨੇ ਬਾਲ ਕਾਲ ਵਿਚ ਸਹਾਇਤਾ ਕੀਤੀ। ਸ੍ਰੀ ਕ੍ਰਿਸ਼ਨ ਜੀ ਦੀ ਆਗਿਆ ਪਾ ਕੇ ਪਾਂਡਵਾਂ ਨੇ ਅਨੇਕ ਯੱਗ ਰਚਾਏ ਅਤੇ ਕ੍ਰਿਸ਼ਨ ਜੀ ਸਦਾ ਪ੍ਰਸੰਨ ਰਹੇ।

ਅੱਜ "ਹਵਨ" ਦਾ ਨਾਉਂ ਸੁਣਕੇ ਨਵੀਂ ਤਹਿਜ਼ੀਬ ਦੇ ਅਸਰ ਹੇਠਾਂ ਆਏ ਕਹਿੰਦੇ ਹਨ, ਕਿ ਸਿਖ ਕੀ ਤੇ ਹਵਨ ਕੀ? ਇਹ ਤਾਂ ਨਿਰੀ ਹਿੰਦੋਵਤਾ ਹੈ। ਪਰ ਅਸਲ ਗਲ ਤਾਂ ਇਹ ਹੈ ਕਿ ਸਿਖ ਹਿੰਦੂਆਂ ਤੋਂ ਵੱਖ ਕਦੋਂ ਤੋਂ ਹਨ? ਇਹ ਤਾਂ ਇਕੋ ਬ੍ਰਿਛ ਦੇ ਦੋ ਟਾਹਣੇ ਹਨ। ਸਾਰੇ ਗੁਰੂ ਸਾਹਿਬਾਨ **ਹਵਨ** ਆਦਿ ਸਾਰੀਆਂ ਚੰਗੀਆਂ ਰੀਤੀਆਂ ਨੂੰ ਅਪਣਾਂਦਿਆ ਉਹਨਾਂ ਦਾ ਹੀ ਪਰਚਾਰ ਕਰਦੇ ਰਹੇ ਹਨ। ਆਪਣੀ ਬਾਣੀ ਵਿਚ ਸਤਿਜੁਗ ਤ੍ਰੇਤਾ ਤੇ ਦੁਆਪਰ ਦੇ ਅਵਤਾਰਾਂ ਅਤੇ ਉਹਨਾਂ ਦੀ ਚੰਗੀ ਮਰਯਾਦਾ ਦੀ ਰਜਵੀਂ ਪ੍ਰਸੰਸ਼ਾ ਕੀਤੀ ਹੈ। ਜਿਵੇਂ : —

ਧੰਨਿ ਧੰਨਿ ਰਾਮ ਬੇਨੁ ਬਾਜੈ।
ਮਧੁਰ ਮਧੁਰ ਧੁਨਿ ਅਨਹਤ ਗਾਜੈ।ਰਹਾਉ।

ਧੰਨਿ ਧੰਨਿ ਮੇਘਾ ਰੋਮਾਵਲੀ।
ਧੰਨਿ ਧੰਨਿ ਕ੍ਰਿਸ਼ਨ ਓਢੈ ਕਾਂਬਲੀ।
ਧਨਿ ਧਨਿ ਤੂ ਮਾਤਾ ਦੇਵਕੀ।
ਜਿਹ ਗ੍ਰਿਹ ਰਮਈਆ ਕਵਲਾਪਤੀ॥

(੨) ਸੰਗ ਸਖਾ ਸਭ ਤਜਿ ਗਏ,
ਕੋਊ ਨਾ ਨਿਬਹਿਓ ਸਾਥ।
ਕਹੁ ਨਾਨਕ ਇਹ ਬਿਪਤ ਮੈ,
ਟੇਕ ਏਕ ਰਘੁਨਾਥ।

ਇਸੇ ਵਾਸਤੇ ਭਾਈ ਗੁਰਦਾਸ ਜੀ, ਜਿਨ੍ਹਾਂ ਦੀ ਬਾਣੀ ਨੂੰ ਗਰੰਥ ਸਾਹਿਬ ਦੀ ਕੁੰਜੀ ਮੰਨਿਆ ਜਾਂਦਾ ਹੈ. ਉਨ੍ਹਾਂ ਵੀ ਥਾਂ ਪਰਥਾਂ ਹਵਨ ਆਦਿ ਦੇ ਗੁਣ ਗਾਏ ਹਨ :

(੧) ਕਲਿਜੁਗ ਦੇ ਉਪਕਾਰ ਸੁਣੁ,
ਜੈਸੇ ਬੇਦ ਅਥਰਬਣ ਗਾਇਓ।
ਭਾਉ ਭਗਤਿ ਪ੍ਰਵਾਣ ਹੈ,
ਯੱਗ ਹੋਮ ਤੇ ਪੁਰਬ ਕਮਾਈ।

—ਵਾਰ ੧ ਪਉੜੀ ੧੬

(੨) ਲਤਾਂ ਹੇਠ ਲਤਾੜੀਐ,
ਸਾਹ ਨ ਕਢੈ ਘਾਹ ਵਿਚਾਰਾ।
ਗੋ ਰਸ ਦੇ ਖੜ ਖਾਇਕੇ,
ਗਾਇ ਗਰੀਬੀ ਪਰਉਪਕਾਰਾ।
ਦੁਧਹੁ ਦਹੀਂ ਜਮਾਈਐ,
ਮੱਖਣ ਛਾਹ ਪਿਆਰਾ।
ਘਿਉ ਤੇ ਹੋਵਨ **ਹੋਮ ਯਗ**
ਢੰਗ ਸੁਆਰਥ ਚਜ ਅਚਾਰਾ।
ਧਰਮ ਧੌਲ ਪ੍ਰਗਟਿ ਹੋਇ,
ਧੀਰਜ ਵਹੈ ਸਿਰ ਭਾਰਾ।

—ਵਾਰ ੪ ਪਉੜੀ ੮

ਗੁਰੂ ਤੇਗ ਬਹਾਦਰ ਜੀ ਤਾਂ ਹਦ ਹੀ ਕਰ ਦਿਤੀ। ਉਹਨਾਂ ਪੁਰਾਤਨ ਮਰਯਾਦਾ ਨੂੰ ਬਚਾਉਣ ਹਿਤ ਆਪਣਾ ਸੀਸ ਹੀ ਲੇਖੇ ਲਾ ਦਿਤਾ। ਕਸ਼ਮੀਰ ਦੇ ਬ੍ਰਹਿਮਣ ਜਦ ਨਿਆਸਰੇ ਹੋ ਉਹਨਾ ਦੇ ਬੂਹੇ ਆ ਢਠੇ ਤਾਂ ਗੁਰੂ ਜੀ ਉਹਨਾਂ ਦੀ ਦਰਦਨਾਕ ਵਿਥਿਆ ਸੁਣ ਕੇ ਧਰਮ ਦੇ **ਹਵਨ**ਕੁੰਡ ਵਿਚ ਪ੍ਰਾਣਾਂ ਦੀ ਆਹੂਤੀ ਪਾਉਣ ਲਈ ਕਮਰ ਕਸਾ ਕਰ ਲਿਆ। ਭਾਈ ਸੰਤੋਖ ਸਿੰਘ ਜੀ ਬ੍ਰਾਹਮਣਾਂ ਦੀ ਫਰਿਆਦ ਨੂੰ ਇਉਂ ਵਰਨਣ ਕਰਦੇ ਹਨ :

"ਏਕ ਆਸਰਾ ਆਪ ਗੁਸਾਈਂ।
ਗਹੁ ਬਾਹਾਂ ਡੂਬਤ ਸਭ ਜਾਈਂ।
ਰਾਖਹੁ ਅਬ ਦੁਨੀਆਂ ਦੀ ਟੇਕ।
ਨਾਹਿ ਤਾਂ ਹਿੰਦੂ ਰਹੈ ਨ ਏਕ।
ਯਗ **ਹਵਨ** ਸਗਰੇ ਬਿਨਸੈ ਹੈ।
ਬਹੁਰ ਦੇਵ ਕਿਸ ਬਿਰਤਾ ਪੈ ਹੈ।
ਯਾ ਤੇਂ ਅਬ ਤੁਮ ਬਨੋ ਸਹਾਇ
ਗਰਤ ਹਿੰਦ ਕੋ ਲੇਹੁ ਬਚਾਇ।"

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਸੇ ਮਰਯਾਦਾ ਦੀ ਕਦਰਸੀ। ਉਸੇ ਤੇ ਮਾਣ ਸੀ। ਤੇ ਉਸੇ ਮਰ ਰਹੀ ਮਰਯਾਦਾ ਨੂੰ ਪੁਨਰ ਜਨਮ ਦੇਣਾ ਚਾਹਿਆ। ਇਸੇ ਖਾਤਰ ਉਹਨਾਂ ਸਿਧਾਂਤਾਂ ਦੀ ਰਖਿਆ ਕਰਨ ਵਾਲੇ 'ਧਰਮ ਦੀ ਚਾਦਰ' ਦੇ ਬਲੀਦਾਨ ਬੜੀ ਦੀ ਪਰਸੰਸਾ ਕੀਤੀ:-

ਤਿਲਕ ਜੰਞੂ ਰਾਖਾ ਪ੍ਰਭ ਤਾਕਾ।
ਕੀਨੋ ਬਡੋ ਕਲੂ ਮਹਿ ਸਾਕਾ।
ਧਰਮ ਹੇਤ ਸਾਕਾ ਜਿਨ ਕੀਆ।
ਸੀਸ ਦੀਆ ਪਰ ਸ਼ਿਰਰ ਨ ਦੀਆ।

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ। ਜਦ ਕੇਸ਼ਵ ਦਾਸ ਗੁਰੂ ਜੀ ਪਾਸੋਂ ਹਵਨਦਾ ਕਾਰਨ ਪਛਿਆ ਤਾ ਉਹਨਾਂ ਸਹਿਜੇਹੀ, ਮਗਰ ਪੂਰਨ ਦ੍ਰਿੜਤਾ ਨਾਲ ਉਤਰ ਦਿਤਾ :

ਇਹ ਤੋਂ ਧਰਮ ਹਮਾਰਾ ਸਾਰ।
ਕਰਤ ਰਹੇ ਨ੍ਰਿਪ ਮੁਨਿ ਅਵਤਾਰ।
ਸੋ ਤੋ ਹਮ ਭੀ ਕਰਨਾ ਚਾਹੇ।
ਜਾ ਤੇ ਸਭ ਸ੍ਰਿਸ਼ਟੀ ਸੁਖ ਪਾਹੇ।
— — — —
ਹਮ ਜਬ ਹਵਨ ਯਗ ਕਰਵੈਹੈਂ।
ਤ੍ਰਿਸ਼ ਹੋ ਘਨ ਜਲ ਬਹੁ ਵਰਸੈਹੈਂ।
ਦੁਰਭਿਖ ਨਸੇ ਅੰਨ ਬਹੁ ਥੈ ਹੈਂ

ਸੁਕ੍ਰਿਤ ਸਭ ਕਰਨੇ ਲਗ ਹੈ ਹੈ।
ਨਸੇ ਅਵਿਦਿਆ ਵਿਦਿਆ ਮੈ ਹੈ।
ਸੂਰ ਬੀਰਤਾ ਦ੍ਰਿੜ ਪ੍ਰਗਟੈ ਹੈ।
ਵਰਨ ਅਵਰਨੀ ਜਨ ਹੈਂ ਜੇਤੇ।
ਕਾਇਰਤਾ ਕਰ ਪੂਰਨ ਤੇਤੇ।
ਉਨ੍ਹੇ ਹਵਨ ਕੀ ਪਵਨ ਲਗੇ ਜਬ।
ਸ਼ੇਰ, ਬਘਿਆੜ ਸੇ ਹ੍ਵੈ ਹੈ ਸਬ।
ਸੂਰ ਬੀਰਤਾ ਉਰ ਮੈ ਜਗ ਹੈ।
**ਧਰਮ ਪੁਰਾਤਨ** ਕਰਨੇ ਲਗ ਹੈ ।
ਪ੍ਰਭਤਾ ਦੇਹਿ ਅਰੋਗ ਕਰਾਂਤੀ ।
ਵਿਦਿਆ ਗਿਆਨ ਸੰਤਿਤ ਸੁਖਦਾਤੀ।
ਨਿਰਭੈਤਾ ਜੱਸ ਗੁਣ ਦੈਵੀ ਸਭ।
ਹੋਹਿ ਪਰਾਪਤ ਗੁਰ ਘਰ ਮਹਿ ਤਬ।
ਬਾਲਕ ਭਾਗਵਾਨ ਪ੍ਰਗਟੈ ਹੈ ।
ਰੋਗ ਸੀਤਲਾ ਆਦਿ ਨਸੈ ਹੈ।
ਕਾਮਾਦਿ ਜੋ ਅਸਰੀ ਸੰਪਤਿ।
**ਯਗ ਹੋਮ ਕੋ** ਪਿਖ ਕਰ ਕੰਪਤਿ।
( ਪੰਥ ਪਰਕਾਸ਼ ਐਡੀਸਨ ੬ )

ਹਜ਼ੂਰ ਹਵਨ ਕਰਨ ਤੋਂ ਪਹਿਲਾਂ ਇਹ ਜਾਣਦੇ ਸਨ ਕਿ ਹਵਨ ਵਿਚ ਯੋਗ ਅਤੇ ਪਰਸ਼ੋਤਮ ਮਰਯਾਦਾ ਵਾਲੇ ਬਰਾਹਮਣ ਲਗਾਇ ਜਾਣ। ਇਸੇ ਵਾਸਤੇ ਯੋਗ ਬਰਾਹਮਣਾਂ ਦੀ ਪਰਖ ਹਿਤ ਇਕ ਨਾਟਕ ਰਚਾਇਆ।ਉਹਨਾਂ ਦੀ ਪ੍ਰੀਖਿਆ ਕੀਤੀ। ਜਿਹੜੇ ਬਰਾਹਮਣ ਲਾਲਚ ਦੇ ਮਾਰੇ ਭੱਖ ਅਭੱਖ ਦਾ ਗਿਆਨ ਨਹੀਂ ਰਖਦੇ ਸਨ। ਉਨ੍ਹਾਂ ਸਭਨਾਂ ਨੂੰ ਗੁਰੂ ਜੀ ਨੇ ਘਰਾਂ ਨੂੰ ਮੋੜ ਦਿਤਾ। ਅਤੇ ਜਦ ਯੋਗ ਪੰਡਿਤ ਮਿਲਿਆ ਤਾਂ ਉਸ ਨਾਲ ਸਲਾਹ ਮਸ਼ਵਰਾ ਕੀਤਾ ਤੇ ਕਾਰਜ ਅਰੰਭਿਆ।

ਗੁਰੂ ਜੀ ਦੀ ਹਵਨ ਬਾਰੇ ਤੀਬਰਤਾ ਅਤੇ ਪ੍ਰਬਲ ਇੱਛਾ ਇਸ ਗਲ ਤੋਂ ਵੀ ਪ੍ਰਗਟ ਹੁੰਦੀ ਹੈ ਕਿ ਈਸ਼ਰ ਦਾਸ ਨੇ ਜੋ ਵੱਡੀ ਤੋਂ ਵੱਡੀ ਗਲ ਆਖੀ ਅਤੇ ਕਰੜੀ ਤੋਂ ਕਰੜੀ ਸ਼ਰਤ ਰਖੀ, ਗੁਰੂ ਜੀ ਉਸ ਨੂੰ ਪੂਰੀ ਕਰਨ ਲਈ ਹੁੰਗਾਰਾ ਭਰਦੇ ਗਏ। ਜਦ ਪੰਡਿਤ ਜੀ ਨੇ ਕਹਿਆ ਮਹਾਰਾਜ ਜੀ ਸਮਿਗਰੀ ਬੜੀ ਲੋੜੀਂਦੀ ਹੈ" ਤਾਂ ਹਜ਼ੂਰ ਨੇ ਫੁਰਮਾਇਆ:—

ਬਾਂਛਤ ਜਿਤਕ, ਚਾਹੇ ਤੇ ਦੂਨੀ, ਕਿਸੂ ਵਸਤ ਤੇ ਹੋਹਿ ਨਾ ਊਨੀ। ਸਰਵੈ ਸਾਥ ਕਹੁਹ ਕਿਛ ਨਾ ਹੀ; ਕੋਸ਼ ਅਤੁਟ ਦੰਨ ਸਗਰ ਪਾਹੀ।
( ਸੂਰਜ ਪਰਕਾਸ਼ ਛੰਦ ੩੫, ਰੁਤ ੩ )

ਪੰਡਿਤ ਜੀ ਕਹਿਆ "ਮਹਾਰਾਜ,, ਬਹਮਚਰਯ ਧਾਰਨ ਕਰਨਾ ਹੋਵੇਗਾ। ਸਵਾਲਖ ਰੁਪਿਆ ਦੱਛਣਾ ਲਵਾਂਗਾ :—

ਅਸ਼ਟ ਪ੍ਰਕਾਰ ਕਾਮ ਕੋ ਤਿਆਗਣ।
ਬ੍ਰਹਮਚਰਯ ਹੋਹਿ ਇਕ ਲਿਵ ਲਾਗਣ।

ਗੁਰੂ ਜੀ ਨੇ ਪੰਡਿਤ ਜੀ ਦੀਆਂ ਸਭ ਗਲਾਂ ਪ੍ਰਵਾਣ ਕਰ ਲਈਆਂ :

ਸੁਣ ਸ੍ਰੀ ਮੁਖ ਤੇ ਧੀਰਜ ਕੈ ਹੈ।
ਸਵਾ ਲਖ ਦੱਛਣਾ ਹਮ ਦੈ ਹੈ।
— ਛੰਦ ੯ ਰੁਤ ੩ ਸੂਰਜ ਪ੍ਰਕਾਸ਼

ਇਸ ਕਾਰਜ ਵਾਸਤੇ ਗੁਰੂ ਜੀ ਨੇ ਕਿਤਨੀ ਘੋਰ ਤਪਸਿਆ ਸਾਧੀ, ਉਸਨੂੰ ਭਾਈ ਸੰਤੋਖ ਸਿੰਘ ਜੀ ਨੇ ਇਉਂ ਲਿਖਿਆ ਹੈ :

ਪ੍ਰਿਥਮ ਦਿਵਸ ਬੈਠੇ ਇਕ ਆਸਣ।
ਏਕ ਆਸ ਬਿਨ ਦੂਜੀ ਆਸ ਨ।
ਪਾਂਚ ਪਹਿਰ ਲਗ ਇਕ ਸ੍ਰਮ ਕੀਨੋ।
ਹੇਤ ਨ੍ਰਿੰਤਰ ਹੋਮਿ ਪ੍ਰਬੀਨੋ।
—ਛੰਦ ੨੫ ਰੁਤ ੩ ਸੂਰਜ ਪ੍ਰਕਾਸ਼

ਇਥੇ ਹੀ ਬਸ ਨਹੀਂ :

ਭੂਮ ਸੇਜ ਕਰ ਭੋਜਨ ਬਰਜਿਓ।
ਪਾਂਚਪਹਿਰ ਲਗ ਬੈਠਨ ਸਿਰਜਿਓ।

ਹਵਨ ਚਲਦਾ ਗਿਆ ਅਤੇ ਗੁਰੂ ਜੀ ਦ੍ਰਿੜਤਾ ਨਾਲ ਤਪਸਿਆ ਕਰਦੇ ਗਏ। ਯੱਗ ਸੰਪੂਰਨ ਸਮੇ ਤੋਂ ਪਹਿਲਾਂ ਗੁਰੂ ਜੀ ਦੇ ਚਿਹਰੇ ਤੇ ਜੋ ਜਲਾਲ ਆਇਆ ਅਤੇ ਪ੍ਰਕਾਸ਼ ਪ੍ਰਗਟ ਹੋਇਆ, ਉਸਨੂੰ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਇਉਂ ਵਰਨਨ ਕੀਤਾ ਹੈ :

ਯਾਹਾਂ ਮਾਂਹ ਹੁਜਰੇ ਤਪ ਕਰਦਿਆਂ ਨੂੰ,
ਚਿਹਰੇ ਪ੍ਰਗਟ ਅਸਚਰਜ ਜਮਾਲ ਹੋਇਆ।

ਬ੍ਰਹਮ ਚਰਜ ਬਾ ਵਧਿਆ ਤੇਜ ਭਾਰਾ,
ਚਿਹਰਾ ਸੇਬ ਵਾਂਗੂੰ ਭਖੇ ਲਾਲ ਹੋਇਆ।
ਅਖਾਂ ਸਾਮਣੇ ਕੋਈ ਨਾ ਕਰ ਸਕੇ,
ਮਥੇ ਨੂਰ ਭਰਪੂਰ ਕਮਾਲ ਹੋਇਆ।
ਤੇਰੇ ਖੇਲ ਅਸਚਰਜ ਕਰਤਾਰ ਸਿਆਂ,
ਕਿਸ ਗਲ ਦਾ ਏਤਨਾ ਖਿਆਲ ਹੋਇਆ।

ਅੰਤ ਯਗ ਸੰਪੂਰਨ ਹੋ ਗਿਆ। ਆਰਾਧਤ ਸ਼ਕਤੀ ਦੇਵੀ ਦੇ ਰੂਪ ਵਿਚ ਪ੍ਰਗਟ ਹੋਈ। ਉਸ ਨੇ ਸਾਹਿਬਾਂ ਦੇ ਹਵਾਲੇ 'ਸ੍ਰੀ ਸਾਹਿਬ' ਕੀਤੀ। ਸਭ ਪਾਸੇ ਖੁਸ਼ੀਆਂ ਦੇ ਜੈਕਾਰੇ ਛਡੇ ਗਏ। ਬੜਾ ਆਨੰਦ ਮੰਗਲਾਚਾਰ ਹੋਇਆ। ਗੁਰੂ ਜੀ ਬ੍ਰਾਹਮਣ ਤੇ ਇਤਨੇ ਖੁਸ਼ ਹੋਏ ਕਿ ਕੇਵਲ ਦਖਣਾ ਹੀ ਨਾ ਦਿਤੀ। ਸਗੋਂ ਅਗਲੇ ਜਨਮ ਵਿਚ ਉਹ ਬ੍ਰਾਹਮਣ ਨੂੰ ਰਾਜ ਭਾਗ ਦਾ ਮਾਲਕ ਬਣਾ ਦਿਤਾ। ਇਸ ਬਾਰੇ ਸੂਰਜ ਪ੍ਰਕਾਸ਼ ਵਿਚ ਇਉਂ ਦਰਜ ਹੈ :

ਆਦਰ ਬਹੁਤ ਆਹਾਰ ਖਵਈਆ।
ਦੱਛਣਾ ਲਛ ਸਵਾ ਸੌ ਰੁਪਈਆ।
ਦ੍ਵਿਜ ਪਠਿਓ ਸਭ ਅਪਨੇ ਧਾਮ।
ਰਹਿਉ ਕੁਛਕ ਗੁਰ ਢਿਗ ਬ੍ਰਿਸਾਮ।

ਦਛਣਾਂ ਤੋਂ ਵੱਖ ਹੋਰ ਗੁਰੂ ਜੀ ਇਹ ਵਰ ਵੀ ਬਖਸ਼ਿਆ :

ਤੀਨ ਵਾਰ ਹੋਇ ਪੰਥ ਮਝਾਰੀ।
ਲਹਿਹ ਸਿੰਘਨ ਮਹਿ ਸਿਰਦਾਰੀ।
ਇਹ ਬਰ ਪਾਇ ਹਰਖ ਕੋ ਧਰਕੈ।
ਬਿਪਰ ਕਲੇਵਰ ਕੋ ਤਜ ਕਰਕ।

—ਛੰਦ ੫੩ ਰੁਤ ੩ ਸੂਰਜ ਪ੍ਰਕਾਸ਼

ਇਸ ਹਵਨ ਉਪਰੰਤ ਗੁਰੂ ਜੀ ਨੇ ਦੇਵੀ ਦੀ ਬੜੀ ਉਪਮਾ ਕੀਤੀ ਤੇ ਵੱਖ ਵੱਖ ਛੰਦਾਂ ਵਿਚ ਉਸਦੇ ਜੱਸ ਨੂੰ ਵਰਨਣ ਕੀਤਾ :—

ਸਵੱਯਾ—ਹਰਿ ਸੋ ਮੁਖ ਹੈ, ਹਰਿਤੀ ਦੁਖ ਹੈ,
ਅਲਿਕੈ ਹਰਿ ਹਾਰ ਪ੍ਰਭਾ ਹਰਨੀ ਹੈ।
ਲੋਚਨ ਹੈ ਹਰਿ ਸੇ, ਸਰਸੇ, ਹਰਿ ਸੇ,
ਹਰਿ ਸੀ ਬਰੁਨੀ ਹੈ।
ਕੇਹਰਿ ਸੋ ਕਰਹਾ, ਚਲਬੋ ਹਰਿ ਪੈ,
ਹਰਿ ਕੀ ਹਰਿਨੀ, ਤਰਨੀ ਹੈ।
ਹੈ ਕਰ ਮੈ ਹਰਿ ਪੈ ਹਰਿ ਸੋ ਹਰਿ,
ਰੂਪ ਕੀਏ ਹਰਿ ਕੀ ਧਰਨੀ ਹੈ। ੮੮।

ਸ਼ਕਤੀ ਕਿੰਨੀ ਕੁ ਹੈ, ਉਸਦੀ ਵੰਨਗੀ ਵੀ ਹਜ਼ੂਰ ਨੇ ਵਰਨਣ ਕੀਤੀ ਹੈ :

ਪੌੜੀ— ਸਟ ਪਈ ਜਮਧਾਣੀ ਦਲਾਂ ਮੁਕਾਬਲਾ।
ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ।
ਚੰਡੀ ਰਾਕਸਿ ਖਾਣੀ ਵਾਹੀ ਦੈਤ ਨੂੰ।
ਕੋਪਰ ਚੂਰ ਚਵਾਣੀ ਲੱਥੀ ਕਰਗ ਲੈ।
ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ।
ਲੈਂਦੀ ਅੱਘਾ ਸਿਧਾਣੀ ਸਿੰਗਾਂ ਧੌਲ ਦਿਆਂ।
ਕੂਰਮ ਸਿਰ ਲਹਿਲਾਣੀ ਦੁਸ਼ਮਨ ਮਾਰਕੈ।

—ਪੌੜੀ ੧੯

ਮਗਰ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਨਵੀਂ ਰੋਸ਼ਨੀ ਦੇ ਅਸਰ ਹੇਠਾਂ ਆਏ ਵਿਦਿਵਾਨ ਪੁਰਾਤਨ ਮਰਯਾਦਾ ਦਾ ਹਾਸਾ ਉਡਾਉਂਦੇ ਹਨ। ਅੰਗਰੇਜ਼ ਕਾਲ ਦੇ ਇਤਹਾਸ ਵਲ ਨਿਗਾਹ ਮਾਰੀਏ ਤਾਂ ਪਤਾ ਚਲਦਾ ਹੈ ਕਿ ਇਸ ਵਿਗਿਆਨ ਦੇ ਯੁਗ ਵਿਚ ਧਰਮ ਨਾਲੋਂ ਨੀਤੀ ਪਰਧਾਨ ਸੀ। ਉਸਨੂੰ ਨੀਤੀ ਵੀ ਨਹੀਂ ਕਹਿਣਾ ਚਾਹੀਦਾ। ਉਸ ਨੂੰ ਤਾਂ ਕੁਟਲਨੀਤੀ ਕਹਿਣਾ ਠੀਕ ਹੈ। ਉਸ ਕੁਟਲ ਨੀਤੀ ਸਦਕਾ ਬਦੇਸ਼ੀਆਂ ਨੇ ਪੁਰਾਣੀਆਂ ਸੰਗਲੀਆਂ ਦੀ ਬਜਾਇ ਨਵੇਂ ਸੰਗਲ ਘੜ ਲਏ ਅਤੇ ਨੀਤੀ ਇਹ ਕਾਇਮ ਕੀਤੀ ਕਿ ਅਧੀਨ ਦੇਸ ਪਾਸੋਂ ਉਸ ਦਾ ਇਤਹਾਸ, ਉਸਦੀ ਸਭਿਅਤਾ ਅਤੇ ਉਸਦੇ ਧਰਮ ਤੋਂ ਮੂੰਹ ਮੁੜਵਾ ਦਿਓ। ਉਹਨਾਂ ਦੇ ਸੁਨਹਿਰੀ ਅਸੂਲਾਂ ਤੋਂ ਘਿਰਨਾਂ ਕਰਵਾ ਦਿਓ। ਬੱਸ ਨੌਂ ਨਿਧਾਂ ਤੇ ਬਾਰਾਂ ਸਿਧਾਂ ਮਗਰ ਲਗੀਆਂ ਫਿਰਨਗੀਆਂ।

ਭਾਰਤ ਉਤੇ ਕਈ ਆਕ੍ਰਮਣ ਹੋਏ ਅਤੇ ਹਰ ਆਕ੍ਰਮਣ ਨੇ ਅਪਣਾ ਅਸਰ ਛਡਿਆ ਜਿਹਾ ਕਿ ਯੂਨਾਨੀਆਂ ਤੇ ਅਸਲਾਮੀਆਂ ਦਾ। ਮਗਰ ਅੰਗਰੇਜ਼ ਇਕ ਐਸੀ ਕੌਮ ਆਈ ਜਿਸ ਨੇ ਹਰ ਖਿਆਲ ਦੇ ਲੋਕਾਂ ਤੇ ਇਕ ਐਸਾ ਜਾਦੂ ਚਲਾਇਆ ਕਿ ਬੜੇ ਬੜੇ ਨੇਤਾ ਅਤੇ ਪੰਡਿਤ ਵੀ ਉਹਨਾਂ ਦੇ ਜਾਲ ਤੋਂ ਧੋਖਾ ਖਾ ਗਏ। ਉਸਦੇ ਜ਼ਹਿਰ ਨੂੰ ਅੰਮ੍ਰਿਤ ਜਾਨ ਗਟ ਗਟ

ਪੀ ਗਏ।

ਅੰਗਰੇਜ਼ ਦੀ ਨੀਤੀ ਨੇ ਹਿੰਦੂਆਂ ਨਾਲੋਂ ਮੁਸਲਮਾਨਾਂ ਨੂੰ ਅਤੇ ਸਿਖਾਂ ਨੂੰ ਅਤੇ ਵੇਰ ਹਰ ਫਿਰਕੇ ਨੂੰ ਆਪੋ ਵਿਚ ਲੜਾਉਣ ਲਈ ਹਰ ਤਬਕੇ ਦੇ ਵਿਦਿਵਾਨਾਂ ਨੂੰ ਜਿਹੜੇ ਕੌਮ ਦੀਆਂ ਅੱਖਾਂ ਹੁੰਦੇ ਹਨ ਖ੍ਰੀਦ ਲਇਆ ਅਤੇ ਉਹਨਾਂ ਤੋਂ ਗਟੰਥਾਂ ਵਿਚ ਉਹ ਅਦਲਾ ਬਦਲੀਆਂ ਕਰਵਾਈਆਂ ਕਿ ਹਰ ਇਕ ਨੇ ਉਸ ਨੂੰ ਰੱਬੀ ਹੁਕਮ ਮੰਨ ਲਿਆ। ਜਿਨ੍ਹਾਂ ਲੋਕਾਂ ਉਨ੍ਹਾਂ ਦੀ ਮਰਜੀ ਦਾ ਸਾਹਿਤ ਰਚਿਆ ਉਹਨਾਂ ਨੂੰ "ਸਰ" 'ਸਰਦਾਰ' "ਖਾਨ ਬਹਾਦਰ", "ਰਾਇ ਸਾਹਿਬੀਆਂ", ਨਾਲ ਨਿਵਾਜਿਆ।

ਡਾਉਸਨ, ਵੁਡ ਵਰਥ ਸਰ ਚਾਰਲਸ ਏਲੀਇਟ ਦੀਆਂ ਰਚੀਆਂ ਪੁਸਤਕਾਂ ਨੇ ਦੇਵੀ ਦੇਵਤਿਆਂ ਦੀਆਂ ਅਜਿਹੀਆਂ ਤਸਵੀਰਾਂ ਖਿਚੀਆਂ ਹਨ ਕਿ ਹੈਰਾਨ ਹੋਣਾ ਪੈਂਦਾ ਹੈ। ਅਤੇ ਉਹਨਾਂ ਪ੍ਰਭਾਵਤ ਹੋ ਕੇ ਹਿੰਦੋਸਤਾਨੀ ਲਿਖਾਰੀਆਂ ਵੀ ਮੱਖੀ ਤੇ ਮੱਖੀ ਮਾਰ ਕੇ ਫਿਰਕਿਆਂ ਨੂੰ ਆਪੋ ਵਿਚ ਭਿੜਾ ਦਿਤਾ ਹੈ। ਸ੍ਰੀ ਛਾਗਲਾ ਜੋ ਪਹਿਲੇ ਯੂਨਿਅਨ ਵਿਦਿਅਕ ਮੰਤਰੀ ਸਨ, ਨੇ ਇਕ ਗੁਡੀ ਪ੍ਰਦਰਸ਼ਨੀ ਅਰੰਭਿਕ ਰਸਮ ਅਦਾ ਕਰਦਿਆਂ ਕਿਹਾ:—

"ਓਹਨਾਂ ਦੀ ਬੜੀ ਦੇਰ ਤੋਂ ਏਹ ਰਾਇ ਹੈ ਕਿ ਜਦ ਤੋਂ ਅੰਗ੍ਰੇਜ਼ ਲਿਖਾਰੀਆਂ ਰਾਹੀਂ ਭਾਰਤ ਦਾ ਇਤਹਾਸ ਲਿਖਿਆ ਗਿਆ ਹੈ ਓਹਨਾਂ ਭਾਰਤ ਦੀ ਕਲਚਰ ਦੀ ਠੀਕ ਰੂਪ ਰੇਖਾ ਨਹੀਂ ਖਿਚੀ"।

ਡਾ:ਟਰੰਪ ਦੀ ਨਿਖੇਧੀ ਕਰਦਿਆਂ"ਸਿਖ ਰੀਵੀਊ" ਸਤੰਬਰ ੧੯੬੫ ਵਿਚ ਸ੍ਰ: ਤੇਜਾ ਸਿੰਘ "ਡੈਸਟਿਨੀ ਅਰ ਫਰੀ ਵਿਲ" ਦੇ ਹੈਡਿੰਗ ਹੇਠਾਂ ਲਿਖਿਆ ਹੈ:

"ਅਜਿਹਾ ਮਲੂਮ ਹੁੰਦਾ ਹੈ ਕਿ ਡਾ: ਟਰੰਪ ਇਕ ਮਿਸ਼ਨਰੀ ਸੀ ਜਿਹੜਾ ਉਹਨਾਂ ਲਿਖਾਰੀਆਂ 'ਚੋਂ ਸੀ ਜਿਹੜੇ ਸਿਖਾਂ ਅਤੇ ਉਹਨਾਂ ਦੇ ਮੱਤਦੇਸਖਤ ਵਿਰੁਧ ਸਨ। ਉਹ ਸਿਖ ਧਰਮ ਨੂੰ ਪਛਮ ਵਿਚ ਗਲਤ ਪੇਸ਼ ਕਰਨ ਹਿਤ ਅਪਣੇ ਰਾਹ ਤੋਂ ਲਾਂਭੇ ਚਲਾ ਗਿਆ।"

ਮਗਰ ਅਫਸੋਸ ! ਸਿਖ ਵਿਦਿਵਾਨਾਂ ਵੀ ਉਸ ਸਵਾਰਥੀ ਅਤੇ ਤੋਤਾ ਚਸ਼ਮ ਕੌਮ ਦੀਆਂ ਲਿਖਤਾਂ ਤੇ ਫੁਲ ਚੜ੍ਹਾਏ, ਜਿਨ੍ਹਾਂ ਪੈਰ ਪੈਰ ਤੇ ਝੂਠ ਬੋਲਣੋ ਫਰਕ ਨਾ ਕੀਤਾ। ਮਿਸਟਰ ਮੈਕਾਲਿਫ ਦਾ ਨਾਂਓ ਬੜੇ ਫਖਰ ਨਾਲ ਲਿਆ ਜਾਂਦਾ ਹੈ ਮਗਰ ਉਸ ਕਮਾਲ ਹੁਸ਼ਿਆਰੀ ਨਾਲ ਸਿਖਾਂ ਵਰਗੀ ਬਹਾਦੁਰ ਕੋਮ ਨੂੰ ਗੁਲਾਮੀ ਦਾ ਸਰਟੀਫਿਕੇਟ ਪੇਸ਼ ਕੀਤਾ ਹੈ। ਅੰਮ੍ਰਿਤ ਸੰਸਕਾਰ ਦਾ ਜ਼ਿਕਰ ਕਰਦਿਆ ਉਹਨੇ ਆਪਣੇ ਵਲੋਂ ਇਕ ਹੋਰ ਮਰਯਾਦਾ ਦਾ ਵਾਧਾ ਕਰ ਦਿਤਾ ਹੈ:—

"ਅੰਮ੍ਰਿਤ ਛਕਾਉਣ ਵੇਲੇ ਇਕ ਨਵਾਂ ਟੀਕਾ ਲਾਇਆ ਜਾਂਦਾ ਹੈ। ਉਹ ਇਹ ਹੈ ਕਿ ਹਰ ਅੰਮ੍ਰਿਤਧਾਰੀ ਪਾਸੋਂ ਪ੍ਰਣ ਲਿਆ ਜਾਂਦਾ ਹੈ ਕਿ ਉਹ ਅੰਗ੍ਰੇਜ਼ ਸਰਕਾਰ ਦਾ ਵਫਾਦਾਰ ਰਹੇਗਾ।"

ਉਹਨਾਂ ਖਿਆਲਾਂ ਦੇ ਅਸਰ ਹੇਠਾਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਹਵਨ ਤੇ ਟੀਕਾ ਟਿਪਨੀ ਕਰਦਿਆਂ ਇਕ ਸਿਖ ਵਿਦਿਵਾਨ ਨੇ ਦਸਾਂਪੁਰਾਤਨ ਗ੍ਰੰਥਾਂ—੧. ਮਹਿਮਾਂ ਪ੍ਰਕਾਸ਼ ੨. ਗੁਰ ਬਲਾਸ ਕਿਰਤ ਸੁਖਾ ਸਿੰਘ ੩. ਸੌ ਸਾਖੀ ੪. ਗੁਰ ਪ੍ਰਤਾਪ ਸੂਰਜ ੫. ਗੁਰ ਬਿਲਾਸ ਕਿਰਤ ਸੁਮੇਰ ਸਿੰਘ ੬. ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ੭.ਗੁਰਮਤ ਨਿਰਣਯ ਸਾਗਰ ੮. ਸ੍ਰੀ ਗੁਰੂ ਸਿਧਾਂਤ ੯. ਗੁਰਮਤ ਸਿਖਿਆ ਪ੍ਰਭਾਕਰ ੧੦. ਤਵਾਰੰਖ ਕਿਰਤ ਗਿਆਨੀ ਗਿਆਨ ਸਿੰਘ—ਦਾ ਜ਼ਿਕਰ ਕਰਦਿਆਂ ਮੰਨਿਆਂ ਹੈ ਕਿ ਉਹਨਾਂ ਵਿਚ ਹਵਨ ਦਾ ਪ੍ਰਸੰਗ ਮੌਜੂਦ ਹੈ, ਮਗਰ ਇਹ ਗੱਲ ਨਾਲ ਪਰੋ ਦਿਤੀ ਹੈ, ਕਿ ਇਹਨਾਂ ਵਿਚ ਮੱਤ ਭੇਦ ਹੈ। ਜਿਸਨੂੰ ਇਉਂ ਕਹਿਆ ਜਾ ਸਕ ਦਾ ਹੈ ਕਿ ਵਿਰੋਧ ਤਾਂ ਜਰੂਰ ਹੈ,ਮਗਰ ਖੰਡਨ ਨਹੀਂ।ਵਰਨਨ ਕਰਨ ਵਿਚ ਵਿਰੋਧ ਹੋ ਸਕਦਾ ਹੈ ਜ਼ਰਾ ਸੋਚੀਏ ਤੇ ਸਹੀ ਉਹ ਕਿਹੋ ਜਿਹਾਂ ਸਮਾਂ ਸੀ? ਕਿਹੋ ਜਿਹੇ ਹਾਲਾਤ ਸਨ ? ਕੀ ਹਾਲਾਤ ਦਾ ਪਤਾ ਕਰਨਾ ਸੌਖਾ ਸੀ ? ਲੋਕ ਜਾਣਕਾਰੀ ਪ੍ਰਾਪਤ ਕਿਵੇਂ ਕਰਦੇ ਸਨ ? ਵਾਕਿਆਤ ਬਿਆਨ ਕਰਨ ਵਿਚ ਅੱਜ ਦੇ ਜੁਗ ਵਿਚ ਫਰਕ ਪੈ ਜਾਂਦਾ ਹੈ। ਘਟਨਾ ਇਕ ਹੁੰਦੀ ਹੈ ਵਰਨਨ ਵੱਖ ਵੱਖ। ਉਹਨਾਂ ਦਸਾਂ ਗ੍ਰੰਥਾਂ

ਨੇ ਸਿਧ ਕਰ ਵਖਾਇਆ ਹੈ ਕਿ ਕਲਗੀਧਰ ਜੀ ਨੇ ਹਵਨ ਕਰਾਇਆ ਅਤੇ ਦੇਵੀ ਪ੍ਰਗਟ ਹੋਈ ਅਤੇ ਗੁਰੂ ਜੀ ਨੇ ਉਸਦੀ ਪ੍ਰਸੰਸਾ ਵਿਚ ਛੰਦਾਂ ਦੇ ਛੰਦ ਉਚਾਰਨ ਕੀਤੇ ਅਤੇ ਗ੍ਰੰਥਾ ਦੇ ਢੇਰ ਲਗਾ ਦਿਤਾ।

ਮਗਰ ਦਵੀ ਦੀ ਉਸਤਤੀ ਬਾਰੇ ਰਚੀ ਕਵਿਤਾ ਨੂੰ ਪਛਮੀ ਤਹਿਜੀਬ ਦੇ ਅਸਰ ਹੇਠਾਂ ਆਏ ਸਜਣ ਏਹ ਰੂਪ ਦਿੰਦੇ ਹਨ, ਕਿ ਇਹ ਤਾਂ ਗੁਰੂ ਜੀ ਨੇ ਕੇਵਲ ਕੌਮ ਅੰਦਰ ਬੀਰ ਰਸ ਭਰਨ ਵਾਸਤੇ, ਜੁਧਾਂ ਜੰਗਾਂ ਦੀ ਤਿਆਰੀ ਕਰਨ ਹਿਤ ਤੇ ਇਹਨਾਂ ਜੰਗਾ ਜੁਧਾਂ ਦੀਆਂ ਕਹਾਣੀਆਂ ਨੂੰ ਲਿਖਿਆ ਹੈ। ਨਾ ਕਿ ਚੰਡੀ, ਭਵਾਨੀ ਅਤੇ ਕਾਲਕਾ ਨੂੰ ਗੁਰੂ ਜੀ ਆਰਾਧਿਆ ਤੇ ਨਾਂ ਉਪਮਾਂ ਕੀਤੀ। ਇਕ ਮਿੰਟ ਵਾਸਤੇ ਜੇ ਇਹ ਮੰਨ ਲਿਆ ਜਾਵੇ ਕਿ ਇਹ ਕੇਵਲ ਕਥਾਵਾਂ ਹਨ ਅਤੇ ਕੌਮ ਅੰਦਰ ਬੀਰ ਰਸ ਭਰਨ ਵਾਸਤੇ ਲਿਖੀਆਂ ਗਈਆਂ ਹਨ, ਤਦ ਹਰ ਅਜਿਹੀ ਬਾਣੀ ਦੇ ਅੰਤ ਉਸ ਨੂੰ ਗਾਉਣ ਅਤੇ ਸੁਨਣ ਦਾ ਲਾਭ ਦਸਣ ਦਾ ਕੀ ਅਰਥ ਹੈ? ਗੁਰੂ ਜੀ ਚੰਡੀ ਦੀ ਵਾਰ ਦੇ ਅੰਤ ਵਿਚ ਸਾਫ ਲਿਖਦੇ ਹਨ:—

ਦੁਰਗਾ ਪਾਠ ਬਣਾਇਆ ਸਭੇ
ਪਉੜੀਆਂ ਫੇਰ ਨ ਜੂਨੀ ਆਇਆ
ਜਿਨ ਇਹੁ ਗਾਇਆ।

ਅਤੇ ਚੰਡੀ ਚ੍ਰਿਤ੍ਰ ਦੇ ਅੰਤ ਵਿਚ ਦਸਦੇ ਹਨ:—

ਪੜ੍ਹੈ ਮੂੜ੍ਹ ਯਾ ਕੋ ਧੰਨੰ ਧਾਮ ਬਾਢੈ।
ਸੁਨੈ ਸੂਮ ਸੋਫੀ ਲਰੈ ਜੁਧ ਗਾਢੈ।
ਜਗੈ ਰੈਣਿ ਜੋਗੀ, ਜਪੈ ਜਾਪ ਯਾਕੋ।
ਧਰੈ ਪਰਮ ਜੋਗੰ,ਲਹੈ ਸਿਧ ਤਾਕੋ।
ਪੜ੍ਹੈ ਯਾਹਿ ਵਿਦਿਆਰਥੀ ਵਿਦਯ ਹੇਤੰ।
ਲਹੈ ਸਰਬ ਸਾਸਤ੍ਰਾਨ ਕੋ ਮਧਯ ਚੇਤੰ।
ਜਪੈ ਜੋਗ ਸਨਿਆਸ ਬੈਰਾਗ ਕੋਈ।
ਤਿਸੈ ਸਰਬ ਪੁੰਨਿਯਾਨ ਕੋ ਪੁੰਨਿ ਹੋਈ।

ਦੋਹਰਾ:—

ਜੇ ਜੇ ਤੁਮਰੇ ਧਿਆਨ ਕਉ ਨਿਤ ਉਠ ਧਿਐਹੈ ਸੰਤ।
ਅੰਤ ਲਹੈਂਗੇ ਮੁਕਤ ਫਲ ਪਾਵਹਿਗੇ ਭਗਵੰਤ।

ਜੇ ਅਸੀਂ ਇਤਹਾਸ ਨੂੰ ਵਾਚੀਏ ਅਤੇ ਗੁਰੂ ਜੀ ਦੀ ਆਪਣੀ ਲਿਖਤ ਨੂੰ ਪੜਚੋਲੀਏ ਤਾਂ "ਕਾਲਿਕਾ" ਸ਼ਬਦ ਦੇ ਕੁਝ ਹੋਰ ਅਰਥ ਕਢਣੇ ਢੰਗੇ ਨਹੀ ਜਾਪਦੇ। ਇਸ ਹਵਨ ਦੀ ਤੇ ਇਸ ਜਨਮ ਦੀ ਗਲ ਛਡੋ। ਗੁਰੂ ਜੀ ਆਪਣੇ ਪਿਛਲੇ ਜਨਮ ਦੀ ਕਥਾ ਵਰਨਨ ਕਰਦੇ ਹੋਏ ਸਾਫ ਲਿਖਦੇ ਹਨ:—

ਹੇਮ ਕੁੰਡ ਪਰਬਤ ਹੈ ਜਹਾਂ।
ਸਪਤ ਸ੍ਰਿੰਗ ਸੋਭਿਤ ਹੈ ਤਹਾਂ।
ਤਹ ਹਮ ਅਧਿਕ ਤਪਸਿਆ ਸਾਧੀ।
ਮਹਾਂ ਕਾਲ **ਕਾਲਕਾ** ਅਰਾਧੀ।
ਇਹਬਿਧਿ ਕਰਤ ਤਪਸਿਆ ਭਇਯੋ।
ਦੋਇ ਤੇ ਏਕ ਰੂਪ ਹੋਇ ਗਇਓ।

"ਮਹਾਂ ਕਾਲ ਕਾਲਕਾ" ਦਾ ਅਰਥ ਭਾਵੇਂ ਕੋਈ ਕੁਝ ਕਰੇ ਇਥੇ "ਅਰਾਧੀ" ਸ਼ਬਦ ਉਸ ਨੂੰ ਇਸਤ੍ਰੀ ਲਿੰਗ ਬਣਾ ਦਿੰਦਾ ਹੈ, ਨਾ ਕਿ ਪੁਲਿੰਗ। ਤੇ ਜੇ ਇਸ ਨੂੰ ਇਕ ਸ਼ਕਤੀ ਵੀ ਮੰਨ ਲਿਆ ਜਾਵੇ ਤਾਂ ਇਸ ਹਵਨ ਦੀ ਆਰਾਧਣਾ ਪਿਛੋਂ ਉਹ ਸ਼ਕਤੀ ਦੇਵੀ ਦੇ ਰੂਪ ਵਿਚ ਪਰਗਟ ਹੋਈ ਅਤੇ ਉਸ ਨੇ ਸਾਹਿਬਾਂ ਨੂੰ 'ਸ੍ਰੀ ਸਾਹਿਬ' ਦਿਤੀ। ਜਿਸ ਦੀ ਧਾਰ ਵਿਚੋਂ ਖਾਲਸਾ ਪੰਥ ਦੀ ਰਚਨਾ ਹੋਈ।

ਜੇ ਇਹ ਪਾਖੰਡ ਜਾਂ ਹਵਨ ਦੀ ਨਿੰਦਿਆ ਖਾਤਰ ਹੀ ਸੀ ਤਾਂ ਉਸ ਸਮੇ ਦੇ ਕਵੀਆਂ ਅਤੇ ਲਿਖਾਰੀਆਂ ਨੂੰ ਇਹ ਹਵਨ ਦੀ ਪ੍ਰਸੰਸ਼ਾ ਕਰਨ ਦੀ ਕੀ ਲੋੜ ਸੀ। ਭਾਈ ਬਹਿਲੋ ਜੀ ਦੇ ਬੰਸ ਵਿਚੋਂ ਭਾਈ ਗੁਰਦਾਸ ਜੀ ਹਜ਼ੂਰੀ ਕਵੀਆਂ ਵਿਚੋਂ ਸਨ। ਜਿਨਾਂ ਨੇ ਵੀ ਇਸ ਹਵਨ ਦੀ ਬੜੀ ਪ੍ਰਸੰਸ਼ਾ ਕੀਤੀ ਹੈ। ਉਹ ਲਿਖਦੇ ਹਨ:

ਹਰਿ ਸਚੇ ਤਖਤ ਰਚਾਇਆ ਸਤਿ ਸੰਗਤਿ ਮੇਲਾ।
ਨਾਨਕ ਨਿਰਭੌ ਨਿਰੰਕਾਰ ਵਿੱਚ ਸਿੱਧਾ ਖੇਲਾ।
ਗੁਰ ਸਿਮਰ ਮਨਾਈ ਕਾਲਕਾ ਖੰਡੇ ਕੀ ਬੇਲਾ।
— — — —
ਵਾਹੁ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।

—ਵਾਰ ੪੨ ਪੌੜੀ ਪਹਿਲੀ

ਇਸੇ ਤਰਾਂ ਅਗਾਂਹ ਜਾ ਕੇ ਲਿਖਦੇ ਹਨ :
ਨਿਜ ਫਤਹਿ ਬੁਲਾਈ ਸਤਿਗੁਰੂ ਕੀਨੋ ਉਜਿਆਰਾ।
ਝੂਠ ਕਪਟ ਸਭ ਛਪ ਗਏ ਸਭ ਸਚ ਵਰਤਾਰਾ।
ਫਿਰ **ਜਗ ਹੋਮ** ਠਹਿਰਾਇਕਰਨਿਜਧਰਮ ਸਵਾਰਾ
—ਵਾਰ ੫੨ ਪੌੜੀ ੧੮

ਸਤਿਗੁਰੂ ਜੀ ਦੇ ਸਮੇ ਤੋਂ ਹੀ **ਹਵਨ** ਨੂੰ ਬਹੁਤ ਪਰਧਾਨਗੀ ਮਿਲ ਗਈ ਤੇ ਹਰ ਕਾਰਜ ਨੂੰ ਆਰੰਭ ਕਰਨ ਤੋਂ ਪਹਿਲੋਂ ਇਹ ਕੀਤਾ ਜਾਨ ਲਗ ਪਿਆ। ਸਿੰਘ ਜਦ ਜੰਗਲਾਂ 'ਚ ਰਹਿੰਦੇ ਸਨ, ਅਤੇ ਮੀਰ ਮੰਨੂੰ ਦੀਆਂ ਸਖਤੀਆਂ, ਅਬਦਾਲੀ ਦੇ ਹਮਲੇ ਵਡੇ ਛੋਟੇ ਘਲੂਘਾਰਿਆਂ ਦੇ ਬਾਵਜੂਦ ਜਦ ਵੀ ਸਮਾਂ ਮਿਲਦਾ ਸੀ ਉਹ ਹਵਨ ਕਰਦੇ ਸਨ ਤੇ ਬਾਣੀਆਂ ਪੜ੍ਹਦੇ ਸਨ। ਗਿਆਨੀ ਗਿਆਨ ਸਿੰਘ ਜੀ ਇਉਂ ਲਿਖਦੇ ਹਨ :

"ਕੀਰਤਨ ਕਥਾ ਪਾਠ, ਗੁਰੂ ਗ੍ਰੰਥ
ਜਾਂ ਕੇ ਥਾਟ ਜੋੜਮਾਲ ਬਾਟ, ਰਾਠ, ਕਾਠ,
ਮਿਲ ਬਾਨੀ ਥੇ। **ਹੋਮ ਯਗ**
ਕਰਵਾਤੇ,ਪ੍ਰਸ਼ਾਦਿ ਛਕਵਾਤੇ, ਰੌਣਕ
ਰਖਾਤੇ ਗਾਤੇ ਸ਼ਬਦ ਜ਼ਬਾਨੀ ਥੇ।

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੂੰ ਹਵਨ ਨਾਲ ਇਤਨਾ ਪਿਆਰ ਸੀ ਕਿ ਉਹ ਇਸਨੂੰ ਹਰ ਸਮੇ ਵੇਖਨ ਦੇ ਚਾਹਵਾਨ ਸਨ। ਮਗਰ ਜਦ ਉਹਨਾਂ ਤ੍ਰਿਕਾਲ ਦਰਸ਼ੀ ਨੇਤਰਾਂ ਨਾਲ ਭਵਿਸ਼ ਵਿਚ ਇਸ ਮਰਯਾਦਾ ਨੂੰ ਅਲੋਪ ਹੁੰਦਿਆਂ ਵੇਖਿਆ ਤਾਂ ਬੜਾ ਖੇਦ ਪ੍ਰਗਟ ਕੀਤਾ :

ਸਕਲ ਕੁਕਰਮੰ ਭਜ ਗਇਓ ਧਰਮੰ।
ਜਗ ਨ ਸੁਨੀਅਤ **ਹੋਮ** ਨ ਗੁਨਿਅਤ।੧੨੫।
ਕਹੂੰ ਨ ਪੂਜਾ ਕਹੂੰ ਨ ਅਰਚਾ।
ਕਹੂੰ ਨ ਸ੍ਰੁਤ ਧੁਨਿ,ਸਿੰਮ੍ਰਤ ਨ ਚਰਚਾ।
ਕਹੂੰ ਨ **ਹੋਮੰ** ਕਹੂੰ ਨ ਦਾਨੰ।
ਕਹੂੰ ਨ ਸੰਜਮ ਕਹੂੰ ਨ ਇਸ਼ਨਾਨੰ।੧੨੭।
ਕਹੂੰ ਨ ਤਸਬੀ ਕਹੂੰ ਨ ਮਾਲਾ।
ਕਹੂੰ ਨ **ਹੋਮੰ** ਕਹੂੰ ਨ ਜਵਾਲਾ।੧੨੮।
—ਦਸਮ ਗ੍ਰੰਥ

ਮਨ ਪ੍ਰਸੰਨਤਾ ਨਾਲ ਖਿੜ ਜਾਂਦਾ ਹੈ। ਜਦ ਸਾਹਿਬ ਗੁਰੂ ਨਾਨਕ ਦੇਵ ਜੀ ਅਗਾਂਹ ਵਲ ਝਾਕਦਿਆਂ ਦੇਵ ਸ਼ਕਤੀਆਂ ਦੀ ਤਸੱਲੀ ਕਰਵਾ ਦਿੰਦੇ ਹਨ, ਕਿ ਨਿਹਕਲੰਕ ਅਵਤਾਰ ਹੋਇਗਾ। ਜਿਹੜਾ ਮੁੜ ਦੇਹਾਂ ਦੈਵੀ ਗੁਣਾਂ ਨੂੰ ਸੁਰਜੀਤ ਕਰੇਗਾ :

"ਨਿਹਕਲੰਕ ਹੋਇ ਉਤਰਸੀ, ਮਹਾਂ
ਬਲੀ ਅਵਤਾਰ। ਸੰਤ ਰਖਿਆ
ਜੁਗ ਜੁਗ ਕਰੇ,ਦੁਸ਼ਟਾਂ ਕਰੇ ਸੰਘਾਰ।
ਦਇਆ ਧਰਮ ਚਲਾਇਸੀ,
**ਯੱਗ ਹੋਮ** ਹੋਵਹਿ ਬਾਰ।
ਨਾਨਕ ਕਲਿਜੁਗ ਤਾਰਸੀ ਕੀਰਤਨ
ਨਾਮ ਅਧਾਰ।"

ਸੰਖੇਪ ਤੌਰ ਤੇ ਇਸਨੂੰ ਇਉਂ ਕਹਿ ਲਵੋ ਕਿ, ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਚੇਤ ਸੰਮਤ ੧੭੫੪ ਵਿਚ ਨੈਣਾਂ ਦੇਵੀ ਦੇ ਅਸਥਾਨ ਤੇ ਹਵਨ ਅਰੰਭਿਆ। ਆਪ ਮੰਤਰ ਜਾਪ ਅਰੰਭਿਆ ਤੇ ਪੰਜ ਪੰਜ ਪਹਿਰ ਲਗਾਤਾਰ ਚੌਕੜਾ ਮਾਰ ਕੇ ਹਵਨ ਕਰਦੇ। ਇਸ ਸਮੇ ਅਲਪ ਅਹਾਰ ਕਰਦੇ, ਭੁੰਜੇ ਬ੍ਰਾਜਦੇ ਅਤੇ ਪੂਰਾ ਸਮਾਂ ਬ੍ਰਹਮਚਰਜ ਧਾਰਨ ਕੀਤਾ। ਪ੍ਰਯੋਗ ਦੇ ਦਰਮਿਆਨ ਇਕ ਵੇਰ ਗੁਰੂ ਜੀ ਸ਼ਿਕਾਰ ਗਏ ਤੇ ਸ਼ਿਕਾਰ ਮਾਰ ਲਿਆਏ ਪੰਡਿਤ ਕੇਸ਼ਵ ਦਾਸ ਨੇ ਕਹਿਆ" ਮਹਾਰਾਜ ! ਅਜਿਹੇ ਕਾਰਜਾਂ ਸਮੇਂ ਹਿੰਸਾ ਨਹੀਂ ਕਰਨੀ ਚਾਹੀਦੀ। ਗੁਰੂ ਜੀ ਸ਼ਿਕਾਰੇ ਜਨੌਰਾਂ ਅਤੇ ਪਸ਼ੂਆਂ ਨੂੰ ਖੋਲ ਦੇਣ ਦਾ ਹੁਕਮ ਕੀਤਾ। ਰੱਸੀ ਖੋਲਣ ਦੀ ਦੇਰ ਸੀ, ਉਡਣ ਵਾਲੇ ਉਡ ਗਏ ਤੇ ਭਜਣ ਵਾਲੇ ਭੱਜ ਗਏ। ਕੁਝ ਸਮੇਂ ਪਿਛੋਂ ਗੁਰੂ ਜੀ ਦੇ ਚਰਨਾਂ ਵਿਚ ਸਭ ਸ਼ਕਤੀਆਂ ਆ ਹਾਜ਼ਰ ਹੋਈਆਂ। ਗੁਰੂ ਜੀ ਅਪਣੇ ਧਿਆਨ ਲਗੀ ਰਹੇ। ਯੱਗ ਸੰਪੂਰਨ ਹੋਣ ਤੋਂ ਪਹਿਲਾਂ ਬੜਾ ਭੁਚਾਲ ਆਇਆ-

ਡਰਾਕਲ ਪਹਾੜ ਤੋਂ ਉਤਰ ਗਏ, ਮਗਰ ਗੁਰੂ ਜੀ ਡੱਟੇ ਰਹੇ। ਫੇਰ ਬੜਾ ਪਰਕਾਸ਼ ਹੋਇਆ। ਲਗ ਭਗ ਸਾਲ ਪਿਛੋਂ ਦੇਵੀ ਪ੍ਰਗਟ ਹੋਈ ਤੇ ਗੁਰੂ ਜੀ ਤੇ ਬੜੀ ਪ੍ਰਸੰਨ ਹੋਈ। ਅਤੇ ਆਪਣੇ ਕੋਲੋਂ ਇਕ ਤਲਵਾਰ ਦਿਤੀ। ਗੁਰੂ ਜੀ ਸ੍ਰੀ ਸਾਹਿਬ ਲੈ ਪਹਾੜ ਤੋਂ ਉਤਰੇ। ਸ੍ਰੀ ਅਨੰਦ ਪੁਰ ਸਾਹਬ ਵਿਚ ਬੜੀਆਂ ਖੁਸ਼ੀਆਂ ਹੋਈਆਂ। ਫੁਲ ਵਰਸਾਏ ਗਏ। ਰਾਤ ਨੂੰ ਦੀਪ ਮਾਲਾ ਹੋਈ। ਗੁਰੂ ਜੀ ਬੜਾ ਲੰਗਰ ਕੀਤਾ ਜਿਸ ਵਿਚ ਬੜੇ ਪਦਾਰਥ ਵਰਤਾਏ। ਕੇਸ਼ਵ ਦਾਸ ਨੂੰ ਸਵਾ ਲੱਖ ਰੁਪਿਆ ਦਛਣਾ ਦਿਤੀ ਅਤੇ ਅਗਲੇ ਜਨਮ ਵਿਚ ਸਰਦਾਰੀ ਬਖਸ਼ੀ। ਉਪ੍ਰੰਤ ਗੁਰੂ ਜੀ ਅੰਮ੍ਰਿਤ ਤਿਆਰ ਕੀਤਾ, ਖਾਲਸਾ ਪੰਥ ਸਾਜਿਆ। ਅੰਮ੍ਰਿਤ ਛੱਕ ਕੇ ਇਕ ਇਕ ਸਿੱਖ ਨੇ ਸਵਾ ਲੱਖ ਦਾ ਮੁਕਾਬਲਾ ਕੀਤਾ ਅਤੇ ਚਿੜੀਆਂ ਨੇ ਬਾਜਾਂ ਦੇ ਖੰਭ ਮਰੋੜ ਸੁਟੇ।

# ਬਾਹੋਂ ਫੜਕੇ ਆਏ ਬਚਾਨ ਖਾਤਰ

—ਸੰਤ ਸਰਧਾ ਸਿੰਘ ਜੀ "ਨਿਮਾਣਾ"

ਲੈਕੇ ਹੁਕਮ ਦਰਗਾਹ 'ਚੋਂ ਦਸਮ ਗੁਰ ਜੀ, ਆਏ ਜਗ ਚੋਂ ਭਰਮ ਮਿਟਾਨ ਖਾਤਰ।
ਪਾਪਾਂ ਵਿਚ ਪਰਵਿਰਤ ਹੋ ਰਹੀ ਦੁਨੀਆਂ, ਦੇਹ ਧਾਰਕੇ ਸੁਖ ਦਿਵਾਨ ਖਾਤਰ।
ਸਾਧ ਦੁਖੀ ਹੋਏ ਦੈਂਤ ਖੁਸ਼ੀ ਹੋਏ, ਪਾਪੀ ਰਾਕਸ਼ਾਂ ਤਾਂਈ ਮੁਕਾਨ ਖਾਤਰ।
ਹੋਏ ਕਰਮ ਤੇ ਧਰਮ ਭਰਿਸ਼ਟ ਸਾਰੇ, ਨਵੇਂ ਸਿਰੇ ਸੁਰਜੀਤ ਕਰਾਨ ਖਾਤਰ।

ਮੁਕੇ ਹਿੰਦ ਦਾ ਨਾਮ ਜਹਾਨ ਵਿਚੋਂ, ਸਿਖ ਧਰਮ ਦਾ ਬੂਟਾ ਲਗਾਨ ਖਾਤਰ।
ਜੋ ਧਰਮ ਨੂੰ ਮੇਟਨਾ ਚਹਾਂਵਦੇ ਸੀ, ਘਰੀ ਉਹਨਾਂ ਦੇ ਪਿਟਨੇ ਪਾਨ ਖਾਤਰ।
ਲੈਕੇ ਧਨਸ਼ ਤੇ ਤੀਰ ਕਿਰਪਾਨ ਖੰਡਾ, ਪਾਪ ਕੂੜ ਪਖੰਡ ਉਡਾਨ ਖਾਤਰ।
ਪਹਿਲੋਂ ਮਾਰਕੇ ਚੋਕੜਾ ਜਾਪ ਕੀਤਾ, ਦੁਸ਼ਟ ਦਮਨ ਦਾ ਨਾਮ ਧਰਾਨ ਖਾਤਰ।

ਸਵਾ ਲਖ ਦਾ ਪਾਤਸ਼ਾਹ ਹਵਨ ਕਰਕੇ, ਛੁਪੀ ਚੀਜ ਨੂੰ ਫਿਰ ਦਰਸਾਨ ਖਾਤਰ।
ਸ਼ਕਤੀ ਹੋਈ ਪਰਗਟ ਉਸਨੇ ਵਰ ਬਖਸ਼ੇ, ਸਵਾ ਲਖ ਸੇ ਇਕ ਲੜਾਨ ਖਾਤਰ।
ਜਦ ਦਿੱਲੀ ਵਿਚ ਸਾਹਿਬ ਨੇ ਸ਼ੀਸ ਦਿਤਾ ਰੌਲਾ ਪੈ ਗਿਆ ਦੇਹ ਉੜਾਨ ਖਾਤਰ।
ਛੁਪਿਆ ਰਹੇ ਨਾ ਸਾਰੇ ਜਹਾਨ ਵਿਚੋਂ, ਆਏ ਖਾਲਸਾ ਪੰਥ ਸਜਾਨ ਖਾਤਰ।

ਪੜ੍ਹ ਬਾਣੀਆਂ ਅੰਮ੍ਰਿਤ ਤਿਆਰ ਕੀਤਾ, ਆਪ ਛਕਿਆ ਸਾਨੂੰ ਛਕਾਨ ਖਾਤਰ।
ਕੁਲ ਆਪਣਾ ਵਾਰ ਪਰਵਾਰ ਸਾਰਾ ਬਣੇ ਉਚ ਦਾ ਪੀਰ ਸਦਾਨ ਖਾਤਰ।
ਜੋ ਧਰਮ ਦੇ ਨਾਮ ਨੂੰ ਲਾਏ ਵਟਾ, ਨੀਲੇ ਕਪੜੇ ਨੂੰ ਅਗ ਲਾਨ ਖਾਤਰ।
ਲੈ ਨਰੇਲ ਤੇ ਤਾਂਬੇ ਦੇ ਪੰਜ ਪੈਸੇ, ਹਰੋ ਨਦੀ ਦੇ ਕੰਢੇ ਤੇ ਜਾਨ ਖਾਤਰ।

ਜੁਗ ਜੁਗ ਗੁਰੂ ਪੀੜੀ ਵਾਲੀ ਤੁਕ ਵਾਚੀ, ਬਾਲਕ ਸਿੰਘ ਸਤਿਗੁਰੂ ਮਹਾਨ ਖਾਤਰ।
ਅਗੇ ਧਰਕੇ ਟੇਕਿਆ ਆਪ ਮਥਾ, ਗੁਰੂ ਗਦੀ ਦੀ ਰਸਮ ਚਲਾਨ ਖਾਤਰ।
ਅਜ ਹੋਣ ਮੁਬਾਰਕਾਂ ਦੇਸ਼ ਅੰਦਰ, ਗੋਬਿੰਦ ਮਰਗਿੰਦ ਪ੍ਰਗਟਾਨ ਖਾਤਰ।
ਗੋਤੇ ਖਾਂਦੇ ਤੇ ਰੁੜ੍ਹਦੇ ਨਿਮਾਣਿਆਂ ਨੂੰ, ਬਾਹੋਂ ਫੜਕੇ ਆਏ ਬਚਾਨ ਖਾਤਰ।

# ਓਸ ਜਵਾਨੀ ਦੀ ਜੈਕਾਰ

—ਸ੍ਰੀ ਪ੍ਰੀਤਮ ਸਿੰਘ ਦੀ 'ਦੀਪਕ' ਕਵੀ ਗਲਜ਼ਾਰ ਲਖਨਊ

ਅਣਡਿਠੀਆਂ ਸੁਣੀਆਂ ਰਾਹਾਂ ਤੇ
ਧਰੇ ਪੈਰ ਮੰਜ਼ਿਲ ਦੀਆਂ ਚਾਹਾਂ ਤੇ
ਕਠਨਾਈਆਂ ਦੇ ਮੂੰਹ ਮੋੜ ਸਕੇ
ਹਸ ਹਸ ਕੇ ਸੂਲਾਂ ਤੋੜ ਸਕੇ
ਅਗੇ ਅਗੇ ਪੈਰ ਵਧਾਵੇ
ਆਪਣੀ ਤੋਰੇ ਵਧਦਾ ਜਾਵੇ
ਕਿਸੇ ਨਾ ਅਟਕਣ ਸਾਹਵੇਂ ਅਟਕੇ
ਨਾ ਕਦਮਾਂ 'ਚੋਂ ਮੰਜਲ ਭਟਕੇ
ਭਾਵੇਂ ਰਸਤਾ ਔਖਾ ਹੋਵੇ
ਜਿਉਂ ਤਲਵਾਰ ਦੀ ਤਿਖੀ ਧਾਰ,
ਓਸ ਜਵਾਨੀ ਦੀ ਜੈਕਾਰ !

ਕਰੇ ਨਾ ਦੁਖਾਂ ਦੀ ਪਰਵਾਹ
ਕਿ ਜਿਸਨੂੰ ਦੁਖ ਸਕੇ ਨਾ ਵਾਹ
ਹਸ ਹਸ ਕੇ ਦੁਖ ਜਰਦੀ ਜਾਵੇ
ਪੈਰ ਅਗਾਹਾਂ ਧਰਦੀ ਜਾਵੇ
ਜੀਵਨ ਘੋਲ ਨਾ ਕਰਦੀ ਥਕੇ
ਜਿਸ ਸਾਹਵੇਂ ਹਰ ਸਥਿੱਤੀ ਅੱਕੇ
ਅਗੇ ਅਗੇ ਵਧਦੀ ਜਾਂਦੀ
ਨਾ ਡਰ ਖਾਂਦੀ ਨਾ ਘਬਰਾਂਦੀ
ਜਿਸਦੀ ਹਿੰਮਤ ਅਗੇ ਆਕੇ
ਹਰ ਸੰਕਟ ਖਾ ਜਾਵੇ ਮਾਰ
ਓਸ ਜਵਾਨੀ ਦੀ ਜੈਕਾਰ।

ਪਿਆਰ ਕਰੇ ਤੇ ਪਿਆਰ ਖਿਲਾਰੇ
ਆਪਣੀ ਰੂਹ 'ਚੋਂ ਪਿਆਰ ਭੰਡਾਰੇ
ਵੰਡੀ ਜਾਏ ਖਿਲਾਰੀ ਜਾਏ
ਹਰ ਦੁਖਦਾ ਦਿਲ ਜੋ ਮਹਿਕਾਏ
ਜਿਸਦਾ ਬਸ ਹੈ ਇਹੀ ਨਿਸ਼ਾਨਾ
ਨਾ ਕੋਈ ਵੈਰੀ ਨਾਹੀ ਬਿਗਾਨਾ
ਆਖੇ ਪਿਆਰ ਦੇ ਹੋ ਸ਼ੈਦਾਈ
ਸਗਲ ਸੰਗ ਹਮ ਕੋ ਬਨ ਆਈ
ਵੈਰੀ ਫਟੜਾਂ ਦੇ ਜ਼ਖਮੀਂ ਵੀ
ਲਗੀ ਮਲ੍ਹਮ ਜਿਸ ਦਰਬਾਰ
ਓਸ ਜਵਾਨੀ ਦੀ ਜੈਕਾਰ !

ਜ਼ੋਰ ਜ਼ੁਲਮ ਦੇ ਸਾਹਵੇਂ ਅੜਕੇ,
ਲਲਕਾਰੇ ਜਰਵਾਣੇ ਖੜਕੇ,
ਲੈ ਕੇ ਦਿਲ ਵਿਚ ਦੇਸ਼ ਪਿਆਰ,
ਲੈ ਕੇ ਹਥ ਅੰਦਰ ਤਲਵਾਰ,
ਛਡਕੇ ਅਪਣਾ ਸਭ ਪ੍ਰਵਾਰ,
ਦੇਸ਼ ਤੋਂ ਆਪਣਾ ਆਪਾ ਵਾਰ,
ਉਤੇ ਕੰਡਿਆਂ ਪੈਰ ਪਸਾਰ,
ਆਖੇ ਰਬ ਦਾ ਸ਼ੁਕਰ ਗੁਜ਼ਾਰ,
ਮੁਕਾ ਤੇਰਾ ਅਜ ਉਧਾਰ,
ਦਾਤਾ ਤੇਰਾ ਸ਼ੁਕਰ ਹਜ਼ਾਰ,
ਓਸ ਜਵਾਨੀ ਦੀ ਜੈਕਾਰ !

ਅਪਣੇ ਵਰਗਾ ਆਪ ਅਕੇਲਾ,
ਆਪੇ ਗੁਰੂ ਤੇ ਆਪੇ ਚੇਲਾ,
ਡਿਗਿਆਂ ਤਾਂਈ ਪਿਆ ਉਠਾਵੇ,
ਟੁਟੀਆਂ ਗੰਢੇ, ਗਲ ਨਾਲ ਲਾਵੇ,
ਜਾਤ ਪਾਤ ਦੀ ਲੀਕ ਨੂੰ ਮੇਟ,
ਊਚ ਨੀਚ ਦੀ ਸਫਾ ਵਲ੍ਹੇਟ,
ਅੰਮ੍ਰਿਤ ਦਾ ਇਕ ਘੁਟ ਪਿਆਵੇ,
ਆਪਣੇ ਵਰਗਾ ਪਿਆ ਬਣਾਵੇ,
ਪ੍ਰੀਤਮ ਪਿਆ ਕਹਾਵੇ,
ਕਰਕੇ ਪ੍ਰੀਤਾਂ ਦਾ ਸ਼ਿੰਗਾਰ,
ਓਸ ਜਵਾਨੀ ਦੀ ਜੈਕਾਰ।

ਤੇਗਾਂ ਤੀਰਾਂ ਤਲਵਾਰਾਂ ਦੇ,
ਤੋਪ ਬੰਦੂਕਾਂ ਵਾਰਾਂ ਦੇ,
ਸਾਹਵੇਂ ਨੱਚੇ ਭੰਗੜੇ ਪਾਵੇ,
ਦੇਸ਼ ਦੀ ਰਖਿਆ ਧਰਮ ਨਿਭਾਵੇ,
ਸੀਸ ਤਲੀ ਦੇ ਉਤੇ ਧਰਕੇ,
ਰਹੇ ਜਿਉਂਦਾ ਜੋ ਮਰ ਮਰ ਕੇ,
ਨਾ ਡਰ ਖਾਵੇ ਨ ਡਰ ਪਾਵੇ,
ਦੇਸ਼ ਦਾ ਸੇਵਾਦਾਰ ਕਹਾਵੇ,
ਦੇਸ਼ ਦੀ ਰਖਿਆ ਖਾਤਰ ਦਿਤਾ,
ਵਾਰ ਜਿਸ ਪਰਵਾਰ,
ਓਸ ਜਵਾਨੀ ਦੀ ਜੈਕਾਰ !

# ਦਸਮੇਸ਼ ਤੇ ਸਾਡਾ ਭਵਿਖ

—ਸ੍ਰੀ ਸਵਰਨ ਸਿੰਘ ਜੀ 'ਸਨੇਹੀ'ਸ਼ਾਹਪੁਰ



'ਸਨੇਹੀ' ਨੂੰ ਪੁਸਤਕਾਂ ਨਾਲ ਬਹੁਤ ਪਿਆਰ ਹੈ। ਲਿਖਣ ਪੜ੍ਹਣ ਦੀ ਤਾਂ ਗੁੜ੍ਹਤੀ ਮਿਲੀ ਮਾਲੂਮ ਹੁੰਦਾ ਹੈ। ਨਾਮਧਾਰੀ ਪੰਥ ਦਾ ਚਾਨਣਾ ਦੁਨੀਆਂ ਦੇ ਕੋਨੇ ਕੋਨੇ ਵਿਚ ਪਹੁੰਚਾਣ ਦੀ ਬੜੀ ਤੀਬਰ ਇਛਾ ਰਖਦਾ ਹੈ। ਇਸੇ ਭਾਵਨਾ ਅਧੀਨ ਆਪਣੇ ਨਗਰ ਸ਼ਾਹਪੁਰ (ਜਲੰਧਰ) ਵਿਚ ਇਸਨੇ ਇਕ "ਅਕਾਡਮੀ ਆਫ ਨਾਮਧਾਰੀ ਕਲਚਰ" ਦੀ ਸਿਰਜਨਾ ਕੀਤੀ ਹੈ, ਜਿਸ ਦੀਆਂ ਸ਼ਾਖਾਵਾਂ ਕਈ ਬਾਹਰਲੇ ਦੇਸ਼ਾਂ ਵਿਚ ਖੁਲ੍ਹ ਵੀ ਗਈਆਂ ਹਨ ਅਤੇ ਬਾਕੀ ਦੇਸ਼ਾਂ ਵਿਚ ਵੀ ਇਹੋ ਸੁਨੇਹਾ ਪਹੁੰਚਾਉਣ ਲਈ ਜਤਨਸ਼ੀਲ ਰਹਿੰਦਾ ਹੈ। ਇਸਦ ਹਰ ਇਕ ਪਤਰ ਦੀ ਇਕ ਨੁਕਰੇ "ਸ਼ਾਕਾਹਾਰ ਵਿਸ਼ਵ ਅਮਨ ਦੀ ਅਗਵਾਈ ਕਰਦਾ ਹੈ" ਲਗੀ ਮੋਹਰ ਇਸਦੇ ਅਮਨ ਪ੍ਰਤੀ ਡੂੰਘੇ ਸਨੇਹ ਦੀ ਪ੍ਰਤੀਕ ਹੈ। ਸਨੇਹੀ ਦੀ ਉਮਰ ਦਾ ਤਕਾਜ਼ਾ ਇਸਦੀ ਤਸਵੀਰ ਤੋਂ ਅਤੇ ਯੋਗਤਾ ਦਾ ਤਕਾਜ਼ਾ ਇਸਦੇ ਸੁੰਦਰ ਲੇਖ ਤੋਂ ਸਹਿਜੇ ਹੀ ਲਗ ਸਕਦਾ ਹੈ।ਅਜ ਕਲ੍ਹ, ਆਪ ਸ੍ਰੀ ਸਤਿਗੁਰੂ ਜੀ ਦੇ ਨਿਜੀ ਸਕਤਰ ਹਨ—

—ਗ.ਸ. ਨਾਮਧਾਰੀ

ਲਗ ਪਗ ਦਸ ਦਹਾਕੇ ਉਨ੍ਹਾ ਅੰਗਰੇਜ਼ਾਂ ਦੇ ਅਧੀਨ ਰਹਿਣ ਕਾਰਣ, ਜਿਨ੍ਹਾਂ ਨੇ ਸਿਖ ਇਤਹਾਸ ਨੂੰ ਭੰਨਣ ਤੋੜਣ, ਵਿਗਾੜਨ ਤੇ ਅਸਲੋਂ ਹੀ ਖਤਮ ਕਰਨ ਲਈ ਸਿਖਾਂ ਨੂੰ ਹੀ ਵਰਤਿਆ ਹੋਵੇ, ਪੱਛਮੀ ਰੀਤਾਂ ਰਸਮਾਂ ਸਾਡੇ ਭਾਰਤੀਆਂ ਵਿਚ ਇਨਾਂ ਘਰ ਗਈਆਂ ਹਨ ਕਿ ਅਸੀਂ ਕਦੇ ਭਾਰਤੀ ਹੋਣ ਦੇ ਨਾਤੇ ਸੋਚ ਵੀ ਨਹੀਂ ਸਕਦੇ। ਸਾਡਾ ਖਾਣ ਪੀਣ, ਰਹਿਣ ਸਹਿਣ, ਪੜਨ ਪੜ੍ਹਾਉਣ, ਗਲ ਕੀ ਸਭ ਕੁਛ ਹੀ ਪੱਛਮੀ ਤਰਜ਼ ਦਾ ਹੋ ਗਿਆ ਹੈ। ਭਾਵੇਂ ਅਸੀਂ ਹਰ ਬਦੇਸ਼ੀ ਗੱਲ ਅਪਨਾਉਣ ਵਿਚ ਮਾਣ ਅਨੁਭਵ ਕਰਦੇ ਹੋਈਏ ਪਰ ਅਸੀਂ ਬਦੇਸ਼ੀ ਚੰਗਿਆਈਆਂ ਨਹੀਂ ਸਗੋਂ ਬੁਰਿਆਈਆਂ ਹੀ ਗ੍ਰਹਿਣ ਕਰਨ ਤੇ ਹੀ ਲੱਕ ਬੰਨਿਆਂ ਹੋਇਆ ਹੈ ਤੇ ਇਸ

ਨਿਤ ਵਧਦੇ ਬਦੇਸ਼ੀ ਪਰਛਾਵੇਂ ਦੇ ਪ੍ਰਭਾਵ ਥਲੇ ਅਸੀਂ ਇੰਨੇ ਕੁ ਆ ਗਏ ਹਾਂ ਕਿ ਇਖਲਾਕੀ ਪੁਸਤਕਾਂ ਦੇ ਹੁੰਦਿਆਂ ਵੀ ਸਾਨੂੰ ਡਰ ਹੈ ਕਿ ਮਨੁਖਾਂ ਦੇ ਮਨ ਧਰਮ ਤੋਂ ਖਾਲੀ ਰਹਿਣਗੇ।

ਇਸੇ ਪਰਛਾਵੇਂ ਦੇ ਪ੍ਰਭਾਵ ਸਦਕਾ ਅਸੀਂ ਆਪਣੇ ਪੁਰਾਤਨ ਵਿਰਸੇ ਤੋਂ ਮੁਨਕਰ ਹੋ ਰਹੇ ਹਾਂ। 'ਯੂਰਪ' ਦੇ ਲਿਖਾਰੀ 'ਯੂਨਾਨ' ਤੇ 'ਰੂਮ' ਦੀ ਪੁਰਾਤਨ ਵਿਦਿਆ ਅਤੇ ਸਦੀਆਂ ਦਾ ਇਕੱਠ ਕੀਤਾ ਸਰਮਾਇਆ ਵਰਤਣ ਵਿਚ ਲਿਆਉਂਦੇ ਹਨ। ਸਗੋਂ 'ਕੀਟਸ'ਜਹੇ ਕਵੀ ਤਾਂ 'ਯੂਨਾਨ' ਦੇ ਪੁਰਾਣੇ ਤੋਸ਼ੇ ਨੂੰ ਨਵਾਂ ਰੰਗ ਦੇਕੇ ਹੀ ਕਵੀ ਅਖਵਾ ਗਏ ਹਨ।" ਪਰ ਅਸੀਂ ਭਾਰਤੀ ਭਾਰਤੀਅਤਾ, ਪੁਰਾਤਨ ਵਿਰਸੇ ਤੇ ਇਤਿਹਾਸ ਤੋਂ ਮੂੰਹ ਮੋੜੀ ਬੈਠੇ ਹਾਂ ਇਸਦਾ ਕਾਰਨ ਕੁਝ ਤਾਂ ਅਜ ਕਲ ਦੀ ਵਿਦਿਆ ਹੈ। ਜਿਵੇਂ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਸੋਚਿਆ ਜਿਸਨੇ ਸਾਡੇ ਵਡਿਆਂ ਦੇ ਕਾਰਨਾਮਿਆਂ ਅਤੇ ਸੁੰਦਰ ਲੇਖਾਂ ਨਾਲੋਂ ਸਾਡਾ ਸੰਜੋਗ ਤੋੜਕੇ ਸਾਡੇ ਦਿਲਾਂ ਨੂੰ ਓਪਰੇ ਸਮੇਂ ਓਪਰੇ ਰੰਗ, ਓਪਰੇ ਢੰਗ ਵਲ ਰੁਝਾ ਦਿਤਾ ਹੈ"

ਅਜਿਹੀ ਪੱਛਮੀ ਢੰਗ ਦੀ ਵਿਦਿਆ ਨੇ ਹੀ ਸਾਡੀਆਂ ਭਾਰਤੀ ਅਖਾਂ ਨੂੰ ਪਛਮੀ ਐਨਕ ਲਾ ਦਿਤੀ ਹੈ। ਇਹੀ ਕਾਰਨ ਹੈ ਕਿ ਅਸੀਂ ਭਾਰਤੀਅਤਾ ਤੋਂ ਮੁਨਕਰ ਹੋ ਰਹੇ ਹਾਂ, ਪੁਰਾਤਨ ਵਿਰਸਾ ਖੋਜਣ ਤੋਂ ਅਸਮਰਥਾ ਪ੍ਰਗਟ ਕਰ ਰਹੇ ਹਾਂ। 'ਏਸ, ਜੋ ਕੁਝ ਬਦੇਸੀ ਲਿਖਾਰੀਆਂ ਨੇ ਸਾਨੂੰ ਓਪਰੀਆਂ ਨਜ਼ਰਾਂ ਨਾਲ ਦੇਖਕੇ ਲਿਖ ਮਾਰਿਆ ਹੈ, ਉਹੋ ਸਾਡੇ ਖੋਜੀ ਬਾਸੀ ਕੜ੍ਹੀ ਦੇ ਉਬਾਲ ਵਾਂਗੂ ਦੁਹਰਾਈ ਜਾਂਦੇ ਹਨ।"

ਉਨ੍ਹਾਂ ਹੋਰਨਾਂ ਪੁਰਾਤਨ ਲਿਖਤਾਂ ਵਿਚੋਂ ਹੀ, ਜਿਨ੍ਹਾਂ ਨੂੰ ਪੜ੍ਹਨ ਤੇ ਖੋਜਣ ਤੋਂ ਪਛਮ-ਅਨੁਸਾਰੀ ਭਾਰਤੀ ਵਿਦਵਾਨ ਹੰਨੀ ਕਤਰਾਉਂਦੇ ਹਨ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਇਤਿਹਾਸਕ ਸਫਰ ਵੀ ਹਨ, ਜਿਨ੍ਹਾਂ ਦਾ ਸਾਡੇ ਭਵਿਖ ਨਾਲ ਡੂੰਘਾ ਸਬੰਧ ਹੈ ਪਰ ਪਛਮੀ ਐਨਕ ਵਾਲੇ ਸਾਡੇ ਵਿਦਵਾਨਾਂ ਨੇ ਇਨ੍ਹਾਂ ਨੂੰ ਇਤਿਹਾਸ ਦਾ ਅੰਗ ਗਿਣਨਾ ਹੀ ਛਡਿਆ ਭਾਸਦਾ ਹੈ। ਇਹ ਗਲ 'ਰਵਾਲਸਰ' ਤੇ 'ਸੁਹੇਵਾ ਸਾਹਿਬ' ਦੀ ਯਾਤਰਾ ਤੇ ਵਿਸ਼ੇਸ਼ ਕਰਕੇ ਘਟਦੀ ਹੈ।

'ਰਵਾਲਸਰ'ਦੀ ਯਾਤਰਾ ਦਾ ਅਸਲ ਵਰਣਨ 'ਗੁਰ ਪ੍ਰਤਾਪ ਸੂਰਜ' ਪੰਨਾਂ ੫੧੫ (ਰੁਤ ਪੰਜਵੀਂ)ਤੇ ਇਉਂ ਸ਼ੁਰੂ ਹੁੰਦਾ ਹੈ :

ਤੁੰਗ ਸਥੂਲ ਚਢ ਕੈ ਗੁਰ ਖਰੇ।
ਚਾਰੋ ਦਿਸਾ ਬਿਲੋਕਨ ਕਰੇ।
ਤਿਸ ਇਕਬਿਚਰਤ ਹੁਤੋ ਗੰਧੀਲਾ।
ਕਰਯੋ ਨਿਹਾਰਨ ਰੂਪ ਛਬੀਲਾ। ੧੧।
ਸ਼ੀਘ੍ਰ ਕਰਤ ਚਰਨਨ ਪਰ ਪਰਯੋ।
ਹਾਥ ਜੋਰ ਸਨਮੁਖ ਪੁਨ ਖਰਯੋ।

ਅਰਥਾਤ ਮਾਲਵੀਹ ਪਰਬਤ ਦੀ ਇਕ ਉਚੀ ਚੋਟੀ ਤੇ ਖੜ੍ਹ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਚਾਰੋਂ ਪਾਸੇ ਧਿਆਨ ਮਾਰਿਆ। ਇੰਨੇ ਨੂੰ ਇਕ ਗੰਧੀਲੇ ਨੇ ਆ ਕੇ ਝਟਪਟ ਸ੍ਰੀ ਚਰਨਾਂ ਤੇ ਮਥਾ ਟੇਕਿਆ ਤੇ ਹੱਥ ਜੋੜ ਕੇ ਸ੍ਰੀ ਹਜ਼ੂਰ ਅਗੇ ਖੜ੍ਹ ਗਿਆ। ਉਸਨੂੰ ਦੇਖਕੇ ਗੁਰੂ ਜੀ ਨੇ ਪੁਛਿਆ, "ਤੂੰ ਕੌਣ ਹੈਂ ਰਹਿੰਦਾ ਕਿਥੇ ਹੈਂ? ਕਿਧਰੋਂ ਆਇਆ ਹੈਂ ਤੇ ਕਿਧਰ ਜਾਣਾ ਹੈ?" ਅਗੋਂ ਉਸਨੇ,

"ਮੈ ਰੇਵਾ ਕਾ ਨੰਦਨ ਪਯਾਰੋ।
ਜਗ ਰੇਵਾਲ ਨਾਮ ਮੁਝ ਡਾਰੋ। ੧੪।

ਕਹਿਕੇ ਆਪਣੀ ਵਾਕਫ਼ੀ ਦਿੰਦਿਆਂ ਸਾਰੀ ਗੱਲ ਅਰਜ਼ ਕਰਦਿਆਂ ਕਿਹਾ ਕਿ ਮੈਂ ਰੇਵਾ ਦਾ ਪੁਤਰ ਹਾਂ, ਮੈਨੂੰ ਰੇਵਾਲ ਕਿਹਾ ਜਾਂਦਾ ਹੈ।

ਮੇਰੀ ਮਾਤਾ ਨੇ ਮੈਨੂੰ ਭਗਤੀ ਕਰਨ ਦਾ ਉਪਦੇਸ਼ ਦਿਤਾ ਕਿਉਂਕਿ ਤਪ ਨਾਲ ਦੁਨੀਆਂ ਦੀ ਹਰ ਚੀਜ਼ ਪ੍ਰਾਪਤ ਹੋ ਜਾਂਦੀ ਹੈ। ਉਸਦੇ ਦਸਣ ਅਨੁਸਾਰ ਤਾਂ ਬ੍ਰਹਮਾਂ ਨੇ ਜਗ ਸਿਰਜਣ ਦੀ ਸ਼ਕਤੀ ਵੀ ਤੱਪ ਕਰਕੇ ਹੀ ਪ੍ਰਾਪਤ ਕੀਤੀ ਸੀ। ਇਸੇ ਉਪਦੇਸ਼ ਤੋਂ ਹੀ ਪ੍ਰਭਾਵਤ ਹੋ ਕੇ 'ਥਿਰ ਹੋਇ ਉਤਰ ਖੰਡ ਸਥਾਏ। ਤੁਪ ਕਰਤੇ ਜੁਗ ਤੀਨ ਬਿਤਾਏ।' ਤੇ ਤਿੰਨ ਜੁਗਾਂ ਦੀ ਕਠਨ ਤਪਸਿਆ ਪਿਛੋਂ ਬ੍ਰਹਮਾ ਨੇ ਦਰਸ਼ਨ ਦਿਤੇ। ਮੈਂ ਉਸਦੀ ਉਸਤਤ ਕੀਤੀ ਤਾਂ ਉਸ ਨੇ ਪ੍ਰਸੰਨ ਹੋਕੇ ਕੁਛ ਵਰ ਮੰਗਣ ਲਈ ਕਿਹਾ। ਮੇਰਾ ਉਤਰ ਸੀ—'ਅਧਿਕ ਬਿਭੂਤਿ ਰਾਜਸੀ ਪਾਊਂ। ਨਿਜ ਬਰ ਦੀਜੈ ਰਾਜ ਕਮਾਊਂ।'

ਤਥਾ ਅਸਤੂ ਆਖ ਕੇ ਬ੍ਰਹਮਾ ਨੇ ਵਿਸ਼ਕਰਮਾ ਤੋਂ ਇਕ ਨਗਰ ਬਣਵਾ ਦਿਤਾ ਜਿਸਦਾ ਨਾਂ ਮੰਡੀ ਹੈ। ਉਸਦਾ ਮੈਨੂੰ ਰਾਜਾ ਬਣਾ ਦਿਤਾ ਗਿਆ।

ਆਪਣੇ ਬਾਹੂ ਬਲ ਨਾਲ ਮੈਂ ਰਾਜ ਕੀਤਾ, ਅਨੰਦ ਵੀ ਮਾਣਿਆਂ ਤੇ ਵੈਰੀਆਂ ਨੂੰ ਵੀ ਜਿਤਿਆ। ੩ ਜੁਗ ਇਸੇ ਤਰ੍ਹਾਂ ਅਨੰਦ ਮਾਣਿਆ। ਫੇਰ ਜੱਛਾਂ ਨਾਲ ਆਹਮੋ ਸਾਹਮਣੇ ਡਟਵੀਂ ਲੜਾਈ ਹੋਈ। ਲਖਾਂ ਜੱਛਾਂ ਨੇ ਹੱਲਾ ਕਰਕੇ ਮੈਨੂੰ ਕਤਲ ਕਰ ਦਿਤਾ ਤੇ ਮੇਰਾ ਰਾਜ ਖੋਹ ਲਿਆ। ਜਿਥੇ ਮੈਂ ਤਪ ਕੀਤਾ ਸੀ ਉਥੇ ਬ੍ਰਹਮਾ ਦੇ ਵਰ ਨਾਲ ਇਹ ਤੀਰਥ ਬਣ ਗਿਆ ਜਿਸ ਦੇ ਸਰੋਵਰ ਵਿਚ ਨਿਕੇ ਨਿਕੇ ਪਰਬਤ ਤੇ ਬ੍ਰਿਛ ਬੂਟੇ ਤਰਦੇ ਫਿਰਦੇ ਹਨ।

ਆਪਣੀ ਪਿਛਲੀ ਵਿਥਿਆ ਸੁਣਾਉਣ ਪਿਛੋਂ ਰੇਵਾਲ ਨੇ ਸਤਿਗੁਰੂ ਜੀ ਅਗੇ ਸ਼ਰਨ ਆਇ ਦੀ ਮਦਦ ਕਰਨ ਤੇ ਜੱਛਾਂ ਨਾਲ ਵਿਰੋਧ ਮਿਟਵਾਉਣ ਲਈ ਅਰਜ਼ ਕੀਤੀ:

ਨਰ ਅਵਤਾਰ ਆਪ ਤੁਮ ਅਹੋ।
ਸਕਲ ਸ਼ਕਤ ਧਰ ਰਿਪਗਨ ਦਹੋ।

ਬਸ, ਫਿਰ ਕੀ ਸੀ!

ਇਹ ਰੁਆਲ ਕੀ ਬਿਨਤੀ ਸੁਨਕੈ।
ਸਰਨ ਪਰਯੋ ਆਪਨੀ ਮਨ ਗੁਨਕੈ।
ਸ੍ਰੀ ਕਲਗੀਧਰ ਧਨੁਖ ਸੰਭਾਰਾ।
ਤਾਨਯੋ ਤਾਨ ਪਾਨ ਤੇ ਭਾਰਾ।
ਗਾਹੀ ਜੇਹ ਜਬ ਕਾਨ ਲਗਾਈ।
ਚਾਂਪ ਨਾਦ ਬਡ ਭਯੋ ਤਦਾਈ।
ਤਿਸਤੇ ਗਨ ਪਰਬਤ ਅਰੜਾਏ।
ਭਏ ਹਲਾ ਚਲ ਸਬਦ ਉਠਾਏ। ੩੫।

ਜਿਉਂ ਹੀ ਧਨੁਖ ਦੀ ਰੱਸੀ ਖਿਚ ਕੇ ਕੰਨ ਤਕ ਲਿਆਂਦੀ, ਸਾਰੇ ਪਰਬਤ ਅਰੜਾਏ ਤੇ ਹਲ ਚਲ ਮਚ ਗਈ:

ਸਭ ਤੇ ਤਬ ਆਵਾਜ਼ ਇਕ ਆਈ,
ਰਾਖ ਲਿਹੁ ਹਮ ਤੁਮ ਸਰਨਾਈ,

ਇੰਨੇ ਨੂੰ ਇਕ ਹੋਰ ਮਨੁਖ ਆ ਪਰਗਟਿਆ ਜਿਸਦੇ ਤਨ ਤੇ ਵਾਲ ਉਗੇ ਹੋਏ ਸਨ ਤੇ ਜਿਸ ਨੇ ਹਰਨ ਦੀ ਖੱਲ ਪਹਿਨੀ ਹੋਈ ਸੀ। ਅਖਾਂ ਲਾਲ ਸਨ, ਅੰਗ ਸਰੀਰ ਦੇ ਭਾਰੇ ਸਨ ਤੇ ਮੂੰਹ ਤੇ ਮੁਛਾਂ ਵੀ ਸਨ। ਉਹਨੇ ਨਿਮਰਤਾ ਸਹਿਤ ਸਤਿਗੁਰਾਂ ਅਗੇ

ਅਰਜ ਕੀਤੀ ਕਿ ਹੇ ਪ੍ਰਭੂ ਜੀ, ਆਪਦੇ ਇਧਰ ਔਣ ਦਾ ਸਮਾ ਤਾਂ ਅਜੇ ਨਹੀਂ ਆਇਆ। ਹੁਣ ਤੁਸੀ ਕ੍ਰਿਪਾ ਕਰਕੇ ਆਪਣੇ ਡੇਰੇ ਪਧਾਰੋ। ਫਿਰ ਚਿਰ ਪਿਛੋਂ ਤੁਸੀ ਇਧਰ ਔਣਾ ਜਦੋਂ ਆਪਦਾ ਪੰਥ ਫੈਲੇਗਾ ਤੇ ਸ਼ੁਭ ਚਾਲ ਵਾਲੇ ਖਾਲਸੇ ਦੀ ਸਾਜਨਾ ਹੋਵੇਗੀ। ਉਸ ਸਮੇਂ ਆਪ ਦਾ ਡੇਰਾ ਸਾਡੇ (ਜਛਾਂ) ਕੋਲ ਹੀ ਹੋਇਗਾ। ਮੇਰਾ ਨਾਗਾਂ ਨਾਲ ਸਦਾ ਹੀ ਜੁਧ ਰਿਹਾ ਹੈ ਪਰ ਜਦ ਤੁਸੀਂ ਮੇਰੇ ਕੋਲ ਆਓਗੇ ਤਾਂ ਮੈਂ ਆਪਦੇ ਖਾਲਸੇ ਨਾਲ ਦਸ ਹਜ਼ਾਰ ਫੌਜ ਆਪਣੀ ਵੀ ਮਿਲਾ ਦਿਆਂਗਾ। ਭਾਈ ਸੰਤੋਖ ਸਿੰਘ ਜੀ ਨੇ ਉਸਦੇ ਬਿਆਨ ਨੂੰ ਇਉਂ ਲਿਖਿਆ ਹੈ—

ਪ੍ਰਭ ਜੀ ਅਬ ਨਹਿ ਸਮਾ ਤੁਮਾਰਾ।
ਇਤ ਆਵਨ ਕੋ ਲਿਹੁ ਬਿਚਾਰਾ।
ਅਬ ਤੁਮ ਗਮਨਹੁ ਆਪਨ ਡੇਰੇ।
ਚਿਰੰਕਾਲ ਪੁਨ ਕਰੀਅਹਿ ਫੇਰੇ।
ਜਬ ਫੈਲੈਗੋ ਪੰਥ ਬਿਸਾਲਾ।
ਰਚਯੋ ਖਾਲਸਾ ਜੋ ਸੁਭ ਚਾਲਾ। ੩੯
ਤਬ ਤੁਮ ਜਛਨ ਕੇ ਹੁਇ ਨੇਰੇ।
ਕਰਨੇ ਭਲੇ ਆਨ ਕਰਿ ਡੇਰੇ।
ਮੇਰੋ ਸਰਧ ਦਾਰ ਜੱਛ ਨਾਮੂ।
ਨਾਗਣ ਸੰਗ ਸਦਾ ਸੰਗਰਾਮੂ। ੪੦
ਜਬ ਤੁਮ ਐਹੋ ਧਾਮ ਹਮਾਰੇ।
ਡੇਰਾ ਕਰਹੁ ਲੈ ਦਲ ਭਾਰੇ।
ਦਸ ਹਜ਼ਾਰ ਦਲ ਹਮ ਤਬ ਦੈਹੈ।
ਪੰਥ ਤੁਮਾਰੇ ਬਿਖੇ ਮਿਲੈ ਹੈਂ।੪੧

ਸਰਦਧਾਰ ਜੱਛ ਦੀ ਇਹ ਸਾਰੀ ਗਲ ਸੁਣ ਚੁਕਣ ਪਿਛੋਂ ਗੁਰੂ ਜੀ ਫੁਰਮਾਇਆ—

ਜਗ ਮਹਿ ਤੁਰਕਨ ਸੈਨਾ ਅਨ ਗਨ।
ਸਪਤਹੁ ਅੰਗ ਸਹਿਤ ਅਤ ਦੁਰਜਨ।
ਜਿਨਤੇ ਕਹੂੰ ਮਵਾਸ ਨ ਰਹਯੋ।
ਸਭ ਤੇ ਦੰਡ ਓਜ ਤੇ ਲਹਯੋ।
ਦੀਨ ਦਾਸ ਤਿਨਕੇ ਬਨ ਰਾਊ।
ਹੁਕਮ ਕਰਹਿ ਇਨ ਪਰ ਮਨ ਭਾਊ।
ਜਗ ਮਹਿ ਭਓ ਅਸਤ ਪਰਤਾਪੂ।
ਹੁਤੇ ਸਤ੍ਰ ਸਭ ਕੀਨੇ ਖਾਪੂ। ੪੫।

ਅਰਥਾਤ—ਇਸ ਵੇਲੇ ਸੰਸਾਰ ਵਿਚ ਤੁਰਕਾਂ ਦੀ ਅਣਗਿਣਤ ਸੈਨਾਂ, ਜਿਸ ਕੋਲ ਫੌਜ ਦੇ ਸਤ ਅੰਗ (**ਖਜ਼ਾਨਾਂ, ਕਿਲੇ ਆਦ**) ਵੀ ਹਨ, ਜਿਸ ਸਾਹਮਣੇ ਕੋਈ ਅਜੇ ਤਕ ਅੜਿਆ ਵੀ ਨਹੀਂ, ਤੇ ਜਿਸਦੀ ਮਾਰ ਹਰ ਕਿਸੇ ਨੂੰ ਖਾਣੀ ਹੀ ਪਈ ਹੈ, ਰਾਜੇ ਜਿਸਦੇ ਦਾਸ ਬਣ ਰਹੇ ਹਨ ਤੇ ਤੁਰਕਾਂ ਦੀ ਇਹ ਅਣਗਿਣਤ ਫੌਜ ਉਨ੍ਹਾਂ ਰਾਜਿਆਂ ਤੇ ਹੁਕਮ ਚਲਾਉਂਦੀ ਹੈ ਦਾਸਾਂ ਵਾਂਗ, ਵੈਰੀ ਜਿਸਦਾ ਇਸ ਵਲੇ ਰਿਹਾ ਕੋਈ ਨਹੀ, ਜੋ ਸਨ— ਉਹ ਖਤਮ ਕਰ ਦਿਤੇ ਗਏ ਹਨ—

ਤਿਨ ਤੁਰਕਨ ਅਨਗਨ ਕੌ ਮਾਰੌਂ।
ਇਕ ਸਰ ਸੰਗ ਭਸਮ ਕਰ ਡਾਰੌਂ।
ਸਾ ਯੁਧ ਏਕ ਰਹਿਨ ਨਹਿ ਪਾਵੇ।
ਛਟਯੋ ਬਾਨ ਇਕ ਸਾਥ ਖਪਾਵੇ ।੫।

ਉਨ੍ਹਾਂ ਅਣਗਿਣਤ ਦੁਰਜਨਾਂ (ਤੁਰਕਾਂ) ਨੂੰ ਅਸੀਂ ਇਕੋ ਤੀਰ ਨਾਲ ਹੀ ਭਸਮ ਕਰ ਦਿਆਂਗੇ। ਉਸ ਜੁਧ ਵਿਚ ਕੋਈ ਵੀ ਨਹੀਂ ਬਚ ਸਕੇਗਾ।

ਤਊ ਸਮਾਂ ਹਮ ਕਲੂ ਬਿਚਾਰਾ।
ਬਹੁਰ ਦੇਹ ਮਾਨੁਖ ਕੋ ਧਾਰਾ।

ਰਹਨ ਭਲੋ ਇਨ ਕੈ ਅਨੁਸਾਰੀ।
ਨਹਿ ਚਹਿਅਤ ਮਿਰਜਾਦ ਬਿਗਾਰੀ।੬।
ਸਨੇ ਸਨੇ ਸਭਹੂੰ ਕਿ ਖਪਾਵੈ।
ਤੁਰਕ ਨਗਾਰ ਬੰਦ ਨਹਿ ਪਾਵੈ।

ਅਸੀਂ ਕਲਿਜੁਗ ਦਾ ਓਹੀ ਸਮਾਂ ਵਿਚਾਰਿਆ ਹੈ। ਫੇਰ ਮਨੁਖ ਜਾਮਾ ਧਾਰਾਂਗੇ। ਹੁਣ ਅਜੇ ਇਨ੍ਹਾਂ ਦੇ ਅਨੁਸਾਰੀ ਰਹਿਣਾ ਹੀ ਬਣਦਾ ਹੈ ਨਾਲੇ ਇਸ ਤਰ੍ਹਾਂ ਜਗਤ ਰੀਤ ਵੀ ਵਿਗੜੇਗੀ ਨਹੀਂ। ਹੌਲੀ ਹੌਲੀ ਸਾਰੇ ਹੀ ਖਤਮ ਕਰ ਦਿਆਂਗੇ ਤ ਕੋਈ ਨਗਾਰੇ ਵਾਲਾ ਤੁਰਕ ਭਾਲਿਆਂ ਵੀ ਨਹੀਂ ਲਭੇਗਾ।

ਸਤਿਗੁਰੂ ਜੀ ਦੇ ਬੀਰ ਰਸ ਭਰੇ ਇਹ ਬਚਨ ਸੁਣਕੇ ਰੇਵਾਲ ਬੋਲਣੋ ਨਾ ਰਹਿ ਸਕਿਆ। ਝਟ ਅਗੇ ਹੋ ਅਰਜ ਕਰਨ ਲਗਾ—ਅਨੀਕਨੀ ਲੇ ਸੰਗ ਕਰੋਰ।

ਪਹੁੰਚੋ ਆਇ ਆਪ ਕੀ ਓਰ।
ਸੈਨ ਭਯਾਨਕ ਬਨਹਿ ਭੁਜੰਗੀ।
ਸੁਨਹੁ ਪਿਤਾ ਜੀ ਹੁਇ ਇਕ ਰੰਗੀ।।੮।।
ਜਬੈ ਸਮਾਂ ਪਹੁਚੋਗੋ ਆਈ। ਸਤ੍ਰਨ ਸਨ ਤਬ ਕਰੋ ਲਰਾਈ। ੀ ਤੋ ਗੰਧ੍ਰਬ ਦੇਸ ਬਿਸਾਲਾ। ਲਹੋ ਖਾਲਸਾ ਮਿਲ ਤਿਸ ਕਾਲਾ।੯। ਗਰਦਸ਼ ਕਰੌ ਤੁਰਕ ਸੰਘਾਰ। ਨਹੀਂ ਰਹਿਨ ਪਾਵੋ ਤਿਸ ਬਾਰ। ਬਰਖ ਪਚਾਸ ਚਾਨਣਾ ਕਰੌ। ਸਾਗਰ ਲਗ ਪ੍ਰਤਾਪ ਜਸ ਧਰੌ।੧੦। ਜੋ ਕਪੀਸ ਗੰਧ੍ਰਬ ਕੀ ਸੰਤਤਿ। ਜ਼ਿਮੀ ਦੁਬਾਇ ਲੇਯਗੀ ਸੰਤਤਿ। ਧਰਹਿ ਮਲੇਛ ਭਾਵ ਜੋ ਤਨ ਮੈ। ਸਭਨ ਪਲਾਇ ਦਯ ਹੌ ਰਨ ਮੈ ।੧੧।

ਭਾਵ ਇਕ ਕਰੋੜ ਫੌਜ (ਉਂਜ 'ਅਨੀਕਨੀ' ਸਾਰੀ ਸੈਨਾ ਦੇ ਦਸਵੇਂ ਹਿਸੇ ਨੂੰ ਵੀ ਕਿਹਾ ਜਾਂਦਾ ਹੈ ਜਿਸ ਵਿਚ ੨੧੮੭੦ ਹਾਥੀ, ੨੧੮੭੦ ਰਥ, ੬੫੬੧੦ ਘੋੜੇ ਤੇ ੧੦੯੩੫੦ ਪੈਦਲ ਸਵਾਰ ਹੁੰਦੇ ਹਨ) ਲੈਕੇ ਮੈਂ ਆਪ ਨੂੰ ਮਿਲਾਂਗਾ। ਇਕ ਰੰਗੇ ਸੱਪਾਂ ਨਾਗਾਂ ਦੀ ਸੈਨਾ ਬੜੀ ਭਿਆਣਕ ਹੋਇਗੀ। ਸਮਾਂ ਆਉਣ ਤੇ ਖਾਲਸੇ ਨਾਲ ਮਿਲਾਕੇ, ਦੁਸ਼ਮਨਾਂ ਨਾਲ ਜੁਧ ਕਰਕੇ ਗੰਧ੍ਰਬ ਦੇਸ ਜਿਤ ਲਵਾਂਗਾ ਤੇ ਪੰਜਾਹ ਸਾਲ ਤਕ ਰਾਜ ਕਰਾਂਗਾ। ਤੁਰਕ ਕੋਈ ਰਹਿਣ ਹੀ ਨਹੀਂ ਦਿਆਂਗਾ। ਇਉਂ ਸਾਗਰਾਂ ਤਕ ਮੇਰਾ ਪ੍ਰਤਾਪ ਫੈਲੇਗਾ। ਜੋ ਅੰਗਰੇਜ਼ਾਂ ਦੀ ਔਲਾਦ ਨੇ ਜ਼ਿਮੀ ਦਬੀ ਹੋਇਗੀ ਤੇ ਮਲੇਛ ਭਾਵ ਵਾਲੀ ਹੋਏਗੀ—ਉਸ ਨੂੰ ਰਣ ਵਿਚ ਹੀ ਖਤਮ ਕਰ ਦਿਆਂਗਾ।

ਰੇਵਾਲ ਦੀਅਰਜ ਪਿਛੋਂ ਸਰਦਧਾਰ ਨੇ ਆਗਿਆ ਮੰਗੀ। ਸਤਿਗੁਰੂ ਜੀ ਨੇ —

'ਅਬ ਬਿਰੋਧ ਤੁਮ ਦੇਹੁ ਮਿਟਾਈ।
ਚਿਰੰਕਾਲ ਕਰ ਚੁਕੇ ਲਰਾਈ। ੨੩
ਇਸ ਦੋਨਹੁ ਇਮਹੀ ਬਨ ਆਈ'।

........ ਕਹਿ ਕੇ ਦੋਹਾਂ ਦੀ ਸੁਲਹਾ ਕਰਵਾ ਦਿਤੀ ਤੁਰਨ ਲਗੇ ਰੇਵਾਲ ਨੇ ਫਿਰ ਆਖਿਆ।

ਹਾਥ ਜੋਰਿ ਕਰਿ ਗਾਥ ਸੁਨਾਈ
ਇਕ ਸੰਮਤ ਅਪਦਾ ਤੁਮ ਪਾਈ।
ਅਨਿਕ ਬਿਧਨ ਕੇ ਉਠਹਿੰ ਕਲੇਸ਼ੂ।
ਬਿਪਤਾ ਤੁਮ ਕੋ ਪਰਹਿ ਵਿਸ਼ੇ ਸ਼ੂ।
ਤਬ ਮੈਂ ਮਿਲੌ ਆਇ ਇਕ ਬਾਰੀ ......।

ਭਾਵ ਇਕ ਸਾਲ ਆਪ ਤੇ ਬਿਪਤਾ ਬਹੁਤੀ ਆਉਣੀ ਹੈ। ਮੈਂ ਉਦੋਂ ਵੀ ਇਕ ਵਾਰ ਆਪ ਦੇ ਦਰਸ਼ਨ ਕਰਾਂਗਾ।

ਰੇਵਾਲ ਤੇ ਜਛਾਂ ਦਾ ਸਮਝੌਤਾ ਕਰਵਾਣ ਤੇ ਇਹ ਭਵਿਖਤ ਵਾਕ ਉਚਰਨ ਪਿਛੋਂ ਸਤਿਗੁਰੂ ਜੀ ਨੇ ਅਨੰਦਪੁਰ ਦੀ ਤਿਆਰੀ ਕੀਤੀ । ਕਿਸੇ ਨੇ ਮੰਡੀ ਦੇ ਰਾਜੇ ਨੂੰ ਇਹ ਖਬਰ ਜਾ ਸੁਣਾਈ। ਤਦ ਰਾਜਾ (ਜਿਸ ਦਾ ਨਾਂ ਭਾ: ਕਾਹਨ ਸਿੰਘਜੀ ਨਾਭਾ ਨੇ 'ਸਿਧ ਸੈਨ' ਲਿਖਿਆ ਹੈ) ਅਗੋਂ ਹੋ ਕੇ ਸਤਿਗੁਰੂ ਜੀ ਨੂੰ ਮਿਲਿਆ ਤ ਕੁਛ ਚਿਰ ਮੰਡੀ ਵਿਚ ਦਰਸ਼ਨ ਦੇਣ ਲਈ ਅਰਜ ਕੀਤੀ ਜੋ ਪ੍ਰਵਾਨ ਹੋਈ।

ਦਿਵਸ ਢਰਿਓ ਚਾਲਤਿ ਮਗ ਜਬੈ
ਸਤਲੁ ਤੀਰ ਪਹੁਚੇ ਤਬੈ। ੧੦।
ਮੌਚ ਸਨਾਨ ਸਬਨ ਤਨ ਕੀਨੋ.....

ਸ੍ਰੀ ਗੁਰੂ ਜੀ ਮੰਡੀ ਪਹੁੰਚੇ ਫਿਰ ਦੀਵਾਨ ਸਜਿਆ ਤੇ ਦੀਵਾਨ ਵਿਚ ਬੈਠਿਆਂ ਹੀ ਸਤਿਗੁਰਾਂ ਨੇ ਹੁਕਮ ਕੀਤਾ ਕਿ ਇਕ ਘੜਾ ਲੈ ਕੇ ਪਾਣੀ ਤੇ ਰਖ ਆਵੋ ਤੇ ਤੋਪ ਦਾ ਨਿਸ਼ਾਨਾ ਮਾਰੋ । ਇਕ ਸਿੰਘ ਉਧਰ ਜਾ ਕੇ ਘੜਾ ਰਖ ਆਇਆ ਜਿਧਰੋਂ ਪਾਣੀ ਆ ਰਿਹਾ ਸੀ । ਘੜਾ ਸਿਧਾ ਹੀ ਪਾਣੀ ਤੇ ਤਰ ਰਿਹਾ ਸੀ ਕਿਸੇ ਸਿੰਘ ਕੋਲੋਂ ਨਿਸ਼ਾਨਾ ਨਾ ਲਗ ਸਕਿਆ। ਹੁਕਮ ਮਿਲਣ ਤੇ ਰਾਜੇ ਨੇ ਚਰਨੀਂ ਮੱਥਾ ਟੇਕ ਕੇ ਨਿਸ਼ਾਨਾ ਮਾਰਿਆ ਤੇ ਘੜਾ ਉਲਟ ਗਿਆ।

ਭਏ ਪ੍ਰਸੰਨ ਬਿਲੋਕ ਗੁਸਾਈ ।
ਮੰਡੀ ਪਤਿ ਕੋ ਗਿਰਾ ਅਲਾਈ।
ਰਿਦੇ ਕਾਮਨਾ ਜੋ ਤੁਵ ਹੋਈ।
ਜਾਂਚ ਲੇਹੁ ਹਮ ਪੁਰਵਹਿ ਸੋਈ।੨੧।

ਤਦ ਰਾਜੇ ਨੇ ਇਛਿਆ ਪ੍ਰਗਟਾਈ ਕਿ ਕਈ ਪੁਸ਼ਤਾਂ ਤੋਂ ਚਲਿਆ ਆਰਿਹਾ ਸਾਡਾ ਰਾਜ ਕਾਇਮ ਰਹੇ। ਪਰ ਉਸ ਨੂੰ ਖਾਲਸੇ ਦੀ ਤਾਕਤ ਤੋਂ ਵੀ ਡਰ ਆਰਿਹਾ ਸੀ। ਇਸ ਲਈ ਨਾਲ ਲਗਦੀ ਹੀ ਉਸ ਨੇ ਇਹ ਵੀ ਗੱਲ ਖੋਲ੍ਹ ਦਿਤੀ-

ਉਪਜਹਿ ਪੰਥ ਸਮੂਹ ਤੁਮਾਰੇ ।
ਕਰਹਿ ਰਾਜ ਛੀਨਹਿ ਨ੍ਰਿਪ ਸਾਰੇ

ਤਦ ਸਤਿਗੁਰਾਂ ਵਰ ਦਿਤਾ ਕਿ ਜੋ ਤੇਰਾ ਰਾਜ ਕਰੇਗਾ ਉਹ ਘੜੇ ਵਾਂਗ ਮੂਧਾ ਹੋ ਜਾਇਗਾ। (ਭਾਈ ਸੰਤੋਖ ਸਿੰਘ ਜੀ ਅਨੁਸਾਰ ਮੰਡੀ ਦਾ ਰਾਜ ਖੋਹਣ ਵਾਲੇ ਨਾਲ ਸਚ ਮੁਚ ਇਵੇਂ ਬੀਤ ਜਿਸ ਨੂੰ ਭਾਈ ਹੁਰਾਂ ਆਪਣੇ ਅਖੀਂ ਦੇਖਣ ਦਾ ਦਾਅਵਾ ਕੀਤਾ ਹੈ । )

ਫਿਰ ਇਕ ਦਿਨ ਸ਼ਿਕਾਰ ਖੇਡਣ ਮੰਡੀ ਤੋਂ ੨੪ ਮੀਲ ਉਤਰ ਵਿਚ ਸਿਥਤ ਗੜ੍ਹ, ਕੁਮਲਾਹ ਕਿਲੇ ਵਲ ਲੈ ਗਿਆ। ਸਤਿਗੁਰਾਂ ਨੇ ਕਿਲੇ ਦੇ ਕੋਲ ਹੀ ਡੇਰਾ ਕੀਤਾ ਤੇ ਉਥੇ ਇਕ ਆਪਣਾ 'ਦੁਰਗ' ਵੀ ਰਚ ਦਿਤਾ 'ਗੁਰ ਪ੍ਰਤਾਪ ਸੂਰਜ' ਪੰਨਾਂ ੫੨੦ ਰੁਤ ਪੰਜਵੀਂ ਤੇ ਅਸ਼ਟਮੋ ਅੰਸੂ ਵਿਚ ਇਸ ਦਾ ਜ਼ਿਕਰ ਇਉਂ ਹੈ-

ਇਕ ਦਿਨ ਹਿਤ ਅਖੇਰ ਲੇ ਗਯੋ।
ਸੰਗ ਆਪ ਹੁਇ ਬਨ ਬਿਚਰਯੋ। ੨੯।
ਗੜ੍ਹ ਕੁਮਲਾਹ ਨਿਕਟ ਚਲ ਗਏ ।
ਮਹਾਂ ਮਵਾਸੀ ਥਲ ਦਿਖਰਏ।
ਤਿਸ ਕੇ ਨਿਕਟ ਸਿਵਰ ਕਰਦਯੋ ।
ਇਸ ਗਢ ਗੁਰੂ ਤਹਾਂ ਰਚ ਲਯੋ। ੩੦।
ਬੈਠ ਬਚਨ ਭਯੋ ਗੁਰ ਕੇਰੋ।
ਇਸ ਥਲ ਪੰਥ ਆਦਿ ਜਬ ਮੇਰੋ ।
ਤਬ ਕਮਲਾਹ ਮਵਾਸੀ ਲੈ ਹੈ।
ਰਾਜ ਅਪਨਾਂ ਇਹਾਂ ਟਿਕੈ ਹੈ। ੩੧।

ਰਾਜੇ ਨੇ ਸਿਕੰਦਰ ਮਹਾਨ ਤੇ ਅਫਲਾਤੂਨ ਦਾ ਹਵਾਲਾ ਦਿੰਦਿਆਂ ਦਸਿਆ ਕਿ

ਇਹ ਕਿਲਾ ਕਿਸ ਦੇ ਅਧੀਨ ਨਹੀਂ ਹੋਇਆ ਤਾਂ ਸਤਿਗੁਰਾਂ ਫੁਰਮਾਇਆ 'ਸਾਡਾ ਖਾਲਸਾ ਇਸਨੂੰ ਤੋੜੇਗਾ।'

ਸਤਿਗੁਰ ਕਹਯੋ ਸਮਾਂ ਅਸ ਹੋਇ।
ਆਨ ਖਾਲਸਾ ਤੋਰਹਿ ਸੋਇ। ੩੮।
ਇਮ ਕਹਿ ਬਸ ਦੁਰਗ ਰਚ ਤਹਾਂ।
ਨਾਮ ਗੋਬਿੰਦ ਗੜ੍ਹ ਤਿਸ ਕੋ ਕਹਾ।

ਰੰਗੂਨ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਗਿਆਂ ਇਕ ਸਿੰਘ ਨੇ ਅਰਜ ਕੀਤੀ ਕਿ ਹੇ ਸਚੇ ਪਾਤਸ਼ਾਹ ਕਦੋਂ ਦਰਸ਼ਨ ਦਿਓਗੇ। ਬਹੁਤ ਸਿਖ ਬੇਸਿਦਕ ਹੋ ਗਏ ਹਨ, ਬਹੁਤ ਸਿਖ ਚੜ੍ਹਾਈ ਕਰ ਗਏ ਹਨ ਅਤੇ ਬਹੁਤ ਬੁਢੇ ਹੋ ਗਏ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਫੁਰਮਾਇਆ ਕਿ ਜਿਵੇਂ ਸਾਵਣ ਮਹੀਨੇ ਮੀਂਹ ਪੈਣ ਤੋਂ ਡਡੂ ਗੜੈਂ ਗੜੈਂ ਕਰ ਉਠਦੇ ਹਨ। ਜੋ ਬੇਸਿਦਕ ਹੋ ਗਏ ਹਨ, ਓਹ ਸਾਡੇ ਔਣ ਤੇ ਇਓਂ ਆ ਜਾਣਗੇ,ਜੋ ਚੜ੍ਹਾਈ ਕਰ ਗਏ ਹਨ, ਸਾਡੇ ਵਿਚੇ ਹੀ ਹਨ, ਸਾਡੇ ਔਣ ਤੇ ਓਨ੍ਹਾਂ ਨੂੰ ਪਿਛਲੇ ਜਨਮ ਦੀ ਸੋਝੀ ਆ ਜਾਇਗੀ। ਜੋ ਬੁਢੇ ਹੋ ਗਏ ਹਨ ਉਨ੍ਹਾਂ ਲਈ ਘਿਓ ਰਖਿਆ ਹੋਇਆ ਹੈ ਉਨ੍ਹਾਂ ਦੀ ਉਮਰ ੧੨-੧੨ ਵਰ੍ਹੇ ਦੀ ਕਰ ਦਿਤੀ ਜਾਇਗੀ ਗੁਰਿੰਡਨਾਮੇ ਵਿਚ ਵੀ ਲਿਖਿਆਹੈ-

ਕਾਇਆਂ ਕਲਪ ਗੁਰੂ ਤਬ ਕਰੈ।
ਦਵਾਦਸ ਬਰਸ ਆਯੂ ਪੁਨ ਧਰੈ।

ਪੁਰਾਣੇ ਸਿੰਘਾਂ ਤੋਂ ਇਹ ਬਚਨ ਸੁਣੇ ਹਨ ਕਿ ਉਪਰੋਕਤ ਘਿਓ ਕਮਲਾਹ ਗੜ੍ਹ ਕਿਲੇ ਵਿਚ ਹੈ।

ਇਕ ਗੈਰਨਾਮਧਾਰੀ ਸਿਖ,ਨਿਧਾਨ ਸਿੰਘ ਆਲਮ (ਮੁਕਤਸਰ) ਨੇ 'ਭਵਿਖਤ ਸਾਖੀਆਂ' ਨਾਮੀ ਪੁਸਤਕ ਵਿਚ 'ਰਵਾਲਸਰ' ਦੀ ਇਸ ਯਾਤਰਾ ਦਾ ਹਾਲ ਦਿਤਾ ਤਾਂ ਹੈ ਪਰ ਕਿਤੇ ਕਿਤੇ ਕੁਛ ਫ਼ਰਕ ਹੈ। ਨਾਲੇ ਕਮਲਾਹ ਗੜ੍ਹ ਤੇ ਮੰਡੀ ਦੀਆਂ ਯਾਤਰਾਂ ਦਾ ਉਸ ਵਿਚ ਵੀ ਕੋਈ ਜ਼ਿਕਰ ਨਹੀਂ ਕੀਤਾ ਗਿਆ। ਉਸ ਪੁਸਤਕ ਵਿਚ ਸਾਖੀ ਇਉਂ ਸ਼ੁਰੂ ਹੁੰਦੀ ਹੈ:

'ਇਕ ਬੇਰ ਗੁਰੂ ਜੀ ਮਾਲਵੀ ਪਰਬਤ ਪਰ ਚੜੇ ਜਾਇਕੇ, ਸਿਖ ਪੰਜ ਨਾਲ ਥੇ। ਇਕ ਸਿਖ ਥਾ ਰੰਧੀਲਾ ਦੇਖਕੇ ਉਸ ਮਥਾ ਆਇਕੇ ਟੇਕਿਆ। ਤਾਂ ਬਚਨ ਹੋਇਆ ਤੂੰ ਕਿਆ ਜਾਣਕੇ ਮਥਾ ਟੇਕਿਆ ਹੈ।' ਅਗੋਂ ਰੇਵਾਲ ਦੇ ਤਪ ਕਰਨ ਦੀ ਕਥਾ ਸੰਖੇਪ ਜਹੀ ਦਿਤੀ ਹੋਈ ਹੈ। 'ਰਾਜ ਕਰਦਿਆਂ ਜੁਗ ਤ੍ਰੇਸਠ ਬੀਤੇ ਤਾਂ ਏਹ ਰਾਜ ਮੇਰਾ ਜਖਾਂ ਆਣ ਲੀਆ। ਤਾਂ ਮੈਂ ਜੁਧ ਕਰ ਦੇਹ ਛੋਡੀ। ਨਿਹਕਲੰਕ ਜਬ ਹੋਇਗਾ ਤਹਾਂ ਲਗ ਈਹਾਂ ਰਹਾਂਗਾ।..........ਏਤਨੇ ਸਮੇ ਮੈਂ ਜਖਾਂ ਵਾਂਗੂ ਰੋਮ ਮਿਰਗ ਚਰਮਧਾਰੀ ਆਣ ਖੜ੍ਹਾ ਹੋਇਆ। ਪੁਰਖ ਲਗਾ ਕੈਹਣ ਤੁਮਾਰਾ ਸਮਾਂ ਨਹੀਂ ਆਵਣੇ ਦਾ ਤੁਮ ਗੁਰੂ ਜੀ ਜਾਵੋ। ਜਾਂ ਪੰਥ ਫੈਲੇਗਾ ਤੁਮਾਰਾ ਤਾਂ ਤੁਸੀਂ ਭੀ ਜਖਾਂ ਪਾਸ ਆਇ ਉਤਰਨਾ ਹੈ........ਅਸੀਂ ਭੀ ਦਸ ਸਹੰਸਰ ਸੈਨਾ ਦੇਵਾਂਗੇ। ਤੇਰੇ ਪੰਥ ਵਿਚ..........ਏਤਨੇ ਮੇਂ ਰੇਵਾਲ ਬੋਲਿਆ ਪਿਤਾ ਜੀ ਕੌਣ ਸੈਨਾ ਲੈਕੇ ਪੌਂਹਚੇਗਾ। ਭੁਝੰਗੀ ਸੈਨਾ ਮੇਰੀ ਹੋਈ ਡਰਾਵਣੀ। ਨੜਿੰਨਵੇਂ ਸਾਲ ਹੋਇਗਾ ਤਾਂ ਮੈਂ ਗੰਧਰਬ ਦੇਸ ਤੋੜਾਂਗਾ।.....ਮੇਰਾ ਤੇਜ ਫੈਲ ਜਾਵੇਗਾ।' ਸਾਖੀ ਦਾ ਅੰਤ ਰੇਵਾਲ ਜੀ ਦੇ ਇਨ੍ਹਾਂ ਸ਼ਬਦਾਂ ਨਾਲ ਹੁੰਦਾ ਹੈ ਤੁਮ ਕੋ

ਅਪਦਾ ਬਸ ਕੀ ਹੋਵੇਗੀ। ਤਾਂ ਮੈਂ ਮਿਲਾਂਗਾ ਗਾਇਤਰੀ ਕੋਪ ਕਰ ਕਹਿਆ ਸੀ ਮੇਰਾ ਅਪਮਾਨ ਹੋਇਆ। ਪਾਹੁਲ ਲਈ ਗੁਰੂ ਕਿਆਂ ਤੋਂ ਸੋ ਤੁਸਾਂ ਸੁਚੇਤ ਰੈਹਣਾ। ਸਮਿ ਸਮੇ ਮੈਂ ਪੌਹਚਾਂਗਾ। ਸਾਖੀ ਪੂਰੀ ਹੋਈ।'

ਦੂਜੀ ਕਥਾ ਜਿਸ ਦਾ ਸਾਡੇ ਭਵਿਖ ਨਾਲ ਸਬੰਧ ਹੈ, 'ਸੁਹੇਵਾ ਸਾਹਿਬ' ਦੀ ਯਾਤਰਾ ਦੀ ਹੈ। ਸਤਿਗੁਰੂ ਜੀ ਦੱਖਣ ਨੂੰ ਜਾਂਦੇ ਹੋਏ, 'ਨੌਹਰ' ਆਦਿ ਤੋਂ ਹੁੰਦੇ ਹੋਏ, ਕੁਛ ਸਮਾਂ ਇਥੇ ਠਹਿਰੇ ਸਨ। ਇਹ ਥਾਂ ਸਰਸੇ ਤੋਂ ਨੈਰਤਕੋਣ ੩ਹ ਕੋਹ ਹੈ। ਇਹ ਕਥਾ 'ਗੁਰ ਪ੍ਰਤਾਪ ਸੂਰਜ' ਵਿਚ ਮਿਲਦੀ ਤਾਂ ਹੈ, ਪਰ ਥੋੜੇ ਜਹੇ ਫ਼ਰਕ ਨਾਲ। ਘਟਨਾ ਵੀ ਸਿਰਫ਼ ਇਕੋ ਹੀ ਦਿਤੀ ਹੈ। ਪੰਨਾ ੯੨, ਐਨ ੧ ਵਿਚ ਭਾ: ਸੰਤੋਖ ਸਿੰਘ ਜੀ ਸੁਹੇਵਾ ਸਾਹਿਬ ਪੁਜਣ ਦਾ ਪ੍ਰਸੰਗ ਇਉਂ ਸ਼ੁਰੂ ਕਰਦੇ ਹਨ :

'ਸ੍ਰੀ ਪ੍ਰਭ ਆਗੇ ਪੰਥ ਪਯਾਨੇ।
ਤਿਸ ਦਿਨ ਸੁਮਤ ਸਾਥ ਕੋ ਜਾਨੇ।
ਅਲਪ ਮਜਲ ਕਰ ਉਤਰੇ ਜਾਇ।
ਸਪਤ ਕੋਸ ਪਰ ਗ੍ਰਾਮ ਜੁਆਇ। ੩੫।
ਨਾਮ ਸੁਹੇਵਾ ਤਿਸ ਕੋ ਜਾਨ।
ਉਤਰਯੋ ਡੇਰਾ ਸਭ ਹੂ ਆਨ ..........।

ਸੁਹੇਵੇ ਸਾਹਿਬ ਨੂੰ ਤੁਰਨ ਤੋਂ ਪਹਿਲਾਂ ਧਰਮ ਸਿੰਘ ਨੂੰ ਕੁਛ ਹਥਿਆਰ ਸੰਭਾਲੇ ਗਏ ਸਨ, ਜੋ ਉਸ ਨੇ ਸਤਿਕਾਰ ਨਾਲ ਬੰਨ੍ਹ ਕੇ ਸਿਰ ਤੇ ਚੁਕ ਲਏ ਸਨ ਤੇ ਆਪ, ਘੋੜਾ ਹੁੰਦਾ ਹੋਏ ਵੀ ਪੈਦਲ ਤੁਰ ਕੇ ਆਇਆ ਸੀ। ਕਿਸੇ ਨੇ ਇਹ ਗਲ ਦਸਮੇਸ਼ ਜੀ ਤਕ ਪਹੁੰਚਾਈ। ਗੁਰੂ ਜੀ ਨੇ ਧਰਮ ਸਿੰਘ ਨੂੰ ਪੁਛਿਆ ਤਾਂ ਉਸ ਨੇ ਕਿਹਾ ਮੈਂ ਆਪਦੇ ਇਨਾਂ ਸ਼ਸਤਰਾਂ ਦਾ ਵੀ ਉਵੇਂ ਹੀ ਸਤਿਕਾਰ ਕਰਦਾ ਹਾਂ ਜਿਵੇ ਆਪ ਦਾ। ਇਸ ਕਰ ਕੇ ਹੀ ਮੈਂ ਘੋੜੇ ਤੇ ਚੜ੍ਹਨਾ ਯੋਗ ਨਹੀਂ ਸਮਝਿਆ । ਉਥ ਉਸ ਨੂੰ,

ਤੁਮਰੀ ਜਿਹਵਾ ਹੀ ਘਰਧਾਰਾ ।
ਜਿਹ ਠਾਂ ਨਿਕਸੈ ਬਾਕ ਤੁਹਾਰਾ ।
ਆਯੁਧ ਤੇ ਤੁਝਨ ਕਰ ਧਾਰਾ ੪੨ ।

ਵਰ ਦੇ ਕੇ ਕੋਲ ਹੀ ਬਿਠਾ ਲਿਆ। ਇਸ ਕਥਾ ਨੂੰ ਸੰਖੇਪ ਵਿਚ ਹੀ 'ਗੁਰੂ ਗੋਇੰਦ ਸਿੰਘ ਨਦੇੜੋਂ ਬਾਦ' ਵਿਚ ਇਉਂ ਲਿਖਿਆ ਹੋਇਆ ਹੈ -

ਗੁਰੂ ਗੋਬਿੰਦ ਸਿੰਘ ਜੀ ਕਮਟ ਕੱਸਾ ਖੋਲ੍ਹਿਆ ਵਿਚੋਂ ਸਪ ਨਿਕਲ ਜੰਡ ਤੇ ਚੜ ਗਿਆ। ਗੁਰੂ ਜੀ ਕਿਹਾ ਕਾਲ ਬਠਿੰਡੇ ਵਲੋਂ ਆਂਦਾ ਸੀ ਦਖਨ ਦੇਸ਼ ਲੈ ਜਾਣਾਂ ਸੀ ਪਰ ਏਥੇ ਰਹਿ ਗਿਆ ਹੈ। ਨਾਲਨ ਤੇ ਪਿਪਲ ਜੰਡ ਉਤੇ ਉਗਿਆ ਦੇਖ ਕਿਹਾ ਜਦ ਇਸ ਜੰਡ ਨੂੰ ਪਿਪਲ ਖਾ ਜਾਵੇਗਾ ਅਸੀਂ ਸਮੇਤ ਸੰਗਤਾਂ ਆਵਾਂਗੇ । 'ਗੁਰ ਪ੍ਰਤਾਪ ਸੂਰਜ ਵਿਚ ਸਿਰਫ ਏਨੀ ਹੀ ਕਥਾ ਮਿਲਦੀ ਹੈ। —.......

ਤਹਾਂ ਜੰਡ ਇਕ ਸਨਮੁਖ ਖਰਯੋ।
ਤਿਸ ਮਹਿ ਚਲਦਲ ਇਕ ਲਗ ਪਰਯੋ।
ਅਵਲੋਕਤਿ ਪ੍ਰਭ ਬਾਕ ਬਖਾਨਾ।
ਏਹ ਜਬ ਚਲਦਲ ਵਧਹਿ ਮਹਾਨਾ।
ਤਰੇ ਜੰਡ ਕੋ ਲੇਇ ਦਬਾਈ।
ਸਭ ਦਿਸ ਤੇ ਊਪਰ ਲੇ ਛਾਈ।੪੪।
ਤਬਹਿ ਖਾਲਸਾ ਫੁਧਹਿ ਹਮਾਰਾ।
ਗੁਲੀ ਚਲਹਿ ਤੁਰਕ ਕੋ ਮਾਰਾ।

ਭਾਈ ਕਾਹਨ ਸਿੰਘ ਜੀ ਨਾਭਾ ਅਨੁਸਾਰ 'ਇਸ ਥਾਂ ਦਸਮੇਸ਼ ਜੀ ਦਖਣ ਨੂੰ ਜਾਂਦੇ ਹੋਏ

ਵਿਰਾਜੇ ਹਨ। ਪਿੰਡ ਤੋਂ ਈਸ਼ਾਨ ਕੋਨ ਤਾਲ ਦੇ ਕਿਨਾਰੇ ਗੁਰਦਵਾਰਾ ਹੈ। ਗੁਰੂ ਸਾਹਿਬ ਦੇ ਵੇਲੇ ਦਾ ਇਕ ਜੰਡ ਅਤੇ ਪਿਪਲ ਹੈ। ਉਸ ਵੇਲੇ ਪਿਪਲ ਬਹੁਤ ਛੋਟਾ ਸੀ,ਜੰਡ ਵਿਚ ਉਗਿਆ ਹੋਇਆ ਸੀ। ਕਲਗੀਧਰ ਨੇ ਫਰਮਾਇਆ ਕਿ ਜਦ ਇਹ ਪਿਪਲ ਜੰਡ ਨੂੰ ਨਿਗਲ ਜਾਵੇਗਾ ਤਾਂ ਦੇਸ ਦਾ ਕਾਲ (ਦੁਰਭਿਖ) ਦੂਰ ਹੋ ਜਾਊ। ਹੁਣ ਪਿਪਲ ਨੇ ਸਾਰੇ ਜੰਡ ਨੂੰ ਨਿਗਲ ਲੀਤਾ ਹੈ। ਕੇਵਲ ਢਾਈ ਇੰਚ ਚੌੜਾ ਛੀ ਇੰਚ ਲੰਮਾ ਜੰਡ ਦਿਖਾਈ ਦਿੰਦਾ ਹੈ।

'ਪਿਪਲ ਤੋਂ ੨੫ ਫ਼ੁਟ ਦੀ ਵਿੱਥ ਤੇ ਇਕ ਪਥਰ ਦੀ ਚਟਾਨ ਉਪਰ ਤਿੰਨ ਚਾਰ ਨਿਸ਼ਾਨ ਘੋੜੇ ਦੇ ਪੌੜਾਂ ਦੇ ਹਨ, ਜਿਨ੍ਹਾਂ ਨੂੰ ਦਸਮੇਸ਼ ਦੇ ਘੋੜੇ ਦੇ ਦਸਿਆ ਜਾਂਦਾ ਹੈ।'

ਏਥੇ ਹੀ ਦੌਲਤ ਰਾਮ ਦੇ ਪੁਤਰ ਭੂਲੇ ਦਾ ਨਾਂ ਲਾਲ ਸਿੰਘ ਰਖਕੇ ਉਸਨੂੰ ਵਰ ਦਿਤਾ ਕਿ ਇਹ ਇਕ ਪ੍ਰਗਨੇ ਦੇਸ ਦਾ ਰਾਜਾ ਹੋਇਗਾ ਤੇ ਪੰਜ ਪੁਸ਼ਤਾਂ ਤਕ ਇਸਦਾ ਰਾਜ ਰਹੇਗਾ।

ਦਮਦਮੇ ਸਾਹਿਬ ਦੇ ਕਿਆਮ ਸਮੇ ਇਕ ਮਾਈ ਨੇ ਸਤਿਗੁਰਾਂ ਨੂੰ ਮਥਾ ਟੇਕਿਆ। ਉਨ੍ਹਾਂ ਨੇ ਉਸ ਨੂੰ ਇਸ ਲਈ ਝਿੜਕਕੇ ਉਥੋਂ ਨਿਕਲ ਜਾਣ ਦਾ ਹੁਕਮ ਦਿਤਾ ਕਿ ਉਹਨੇ ਕੁੜੀਆਂ ਮਾਰਕੇ ਪਾਪ ਬਹੁਤ ਕੀਤੇ ਹੋਏ ਸਨ। ਸ਼ਰਧਾ ਨਾਲ ਉਸ ਮਾਈ ਨੇ ਕੁਛ ਸਿਖਾਂ ਨੂੰ ਪੁਛਿਆ ਕਿ ਗੁਰੂ ਜੀ ਨੂੰ ਪ੍ਰਸੰਨ ਕਿਸ ਸਿਵਾ ਨਾਲ ਕਰ ਸਕੀਦਾ ਹੈ? ਉਨ੍ਹਾਂ ਕਿਹਾ: 'ਘੋੜਿਆਂ ਨਾਲ ਸਤਿਗੁਰਾਂ ਦਾ ਪ੍ਰੇਮ ਬਹੁਤ ਹੈ। ਸੋ ਘੋੜਿਆਂ ਦੀ ਸਿਵਾ ਕਰਨ ਨਾਲਛੇਤੀਪ੍ਰਸੰਨ ਹੋ ਸਕਦੇ ਹਨ' ਉਸ ਮਾਈ ਨੇ ਇਕ ਟਿੰਡ ਨੂੰ ਲੰਮੀ ਸੋਟੀ ਦਾ ਦਸਤਾਂ ਲੁਆਇਆ ਤੇ ਇਕ ਟੋਕਰੀ ਲਈ। ਜਦੋਂ ਕੋਈ ਘੋੜਾ ਲਿੱਦ ਕਰਨ ਲਗੇ ਤਾਂ ਉਹ ਟੋਕਰੀ ਵਿਚ ਪੁਆ ਲਵੇ ਤੇ ਜੇ ਕੋਈ ਘੋੜਾ ਪਿਸ਼ਾਬ ਕਰਨ ਲਗੇ ਤਾਂ ਟਿੰਡ ਵਿਚ। ਭਾਵ ਤਬੇਲੇ ਵਿਚ ਗੰਦ ਪੈਣ ਹੀ ਨਾ ਦਿਤਾ। ਘਾਹ ਪੱਠਾ ਵੀ ਝਾੜ ਕੇ ਸਾਫ਼ ਕਰਕੇ ਘੋੜਿਆਂ ਨੂੰ ਪਾਇਆ। ਅਚਾਨਕ ਸਤਿਗੁਰਾਂ ਨੇ ਤਬੇਲੇ ਵਿਚ ਚਰਨ ਪਾਏ ਤੇ ਤਬੇਲੇ ਦੀ ਸਫ਼ਾਈ ਦੇਖਕੇ ਪ੍ਰਸੰਨ ਹੋਏ, ਓਹ ਮਾਈ ਓਥੇ ਸੇਵਾ ਕਰਦੀ ਫਿਰਦੀ ਸੀ। ਸਾਹਿਬਾਂ ਪੁਛਿਆ ਇਹ ਕੌਣ ਬੀਬੀ ਹੈ? ਸਿਖਾਂ ਅਰਜ਼ ਕੀਤੀ,ਜੀ ਇਹ ਓਹੋ ਮਾਈ ਹੈ ਜਿਸ ਨੇ ਕੁੜੀਆਂ ਮਾਰਨ ਦੇ ਪਾਪ ਕੀਤੇ ਹੋਏ ਹਨ। ਸਤਿਗੁਰਾਂ ਨੇ ਪ੍ਰਸੰਨ ਹੋਕੇ ਹੁਕਮ ਕੀਤਾ: 'ਜਾਹ ਮਾਈ, ਔਸ ਛਪੜ ਵਿਚ ਇਸ਼ਨਾਨ ਕਰ। ਏਥੇ ਇਸ਼ਨਾਨ ਕਰਨ ਨਾਲ ਕੁੜੀਆਂ ਮਾਰਨ ਦੇ ਪਾਪ ਲਹਿ ਜਾਇਆ ਕਰਨਗੇ।'

ਭਾਵੇਂ ਅੰਗਰੇਜ਼ ਸਾਹਿਤਕਾਰ ਪੁਰਾਤਨ ਮਸਾਲੇ ਨੂੰ ਵਰਤੋਂ ਵਿਚ ਲਿਔਂਦੇ ਹਨ ਪਰ ਅੰਗਰੇਜ਼–ਅਨੁਸਾਰੀ ਸਿਖ ਇਤ-ਹਾਸਕਾਰਾਂ ਤੇ ਖੋਜੀਆਂ ਨੇ ਅਜਿਹੇ ਅਣ-ਮੁਲੇ, ਪੁਰਾਤਨ ਇਤਹਾਸ ਨੂੰ ਇਸ ਲਈ ਵੀ ਜਨਤਾ ਦੇ ਗਿਆਨ ਵਿਚ ਨਹੀਂ ਆਉਣ ਦਿਤਾ ਕਿਉਂਕਿ ਇਹ ਭਾਰਤ ਵਿਚਲੇ ਅੰਗਰੇਜ਼ ਅਧਿਕਾਰੀਆਂ ਦੇ ਆਸ਼ੇ ਦੇ ਬਿਲ-ਕੁਲ ਵਿਰੁਧ ਸੀ। ਪਰ ਸਚੇ ਇਤਹਾਸਕਾਰ ਤੇ ਖੋਜੀ ਦਾ ਇਹ ਫਰਜ ਨਹੀ ਬਣਦਾ ਕਿ ਆਪਣੀ ਜਾਂ ਕਿਸੇ ਹੋਰ ਕੌਮ ਦੇ ਉਸ ਪਰਾਤਨ ਇਤਹਾਸ ਨੂੰ ਇਉਂ ਬਰਬਾਦ ਕੀਤਾ ਜਾਵੇ ਜਿਸ ਦਾ ਸਿਧਾ ਸਾਡੇ ਭਵਿਖ ਨਾਲ ਸਬੰਧ ਵੀ ਹੋਵੇ ਤੇ ਹੋਵੇ ਵੀ ਦੁਰਲਭ। ਦੂਠੇ ਲਭ

( ਬਾਕੀ ਸਫ਼ਾ ੫੮ ਤੇ

# ਗੁਰੂ ਗੋਬਿੰਦ ਸਿੰਘ ਜੀ ਤੇ ਛੂਤ ਛਾਤ

—ਸ਼੍ਰੀਮਾਨ ਪੰਡਿਤ ਗੋਪਾਲ ਸਿੰਘ ਜੀ

ਨਾਮਧਾਰੀ ਪੰਥ ਦੇ ਉਚ ਕੋਟੀ ਦੇ ਵਿਦਵਾਨ ਅਤੇ ਸ਼ਰੋਮਣੀ ਜਥੇਦਾਰ ਪੰਡਿਤ ਗੋਪਾਲ ਸਿੰਘ ਜੀ ਦੀ ਮਹਾਨ, ਪਰ ਨਿਰਮਾਣ ਸਖਸ਼ੀਅਤ ਨੂੰ ਜਿਆਦਾ ਦੀਵਾਨਾਂ ਰਾਹੀਂ ਨਾਮਧਾਰੀ ਮਿਸ਼ਨ ਦੇ ਪ੍ਰਚਾਰਕ ਦੇ ਰੂਪ ਵਿਚ ਹੀ ਜਾਣਿਆਂ ਜਾਂਦਾ ਹੈ ਇਹ ਮਾਨ ਆਪ ਨੂੰ ਹੀ ਪ੍ਰਾਪਤ ਹੈ ਕਿ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਅਤੇ ਆਪ ਦੀ ਪ੍ਰੇਰਨਾ ਨਾਲ ਹੁਣ ਤੱਕ ਹਜ਼ਾਰਾਂ ਮਨੁਖਾਂ ਨੇ ਮਾਸ ਸ਼ਰਾਬ ਦਾ ਤਿਆਗ ਕਰ, ਭਜਨ ਪੁਛਕੇ ਆਪਣਾ ਜਨਮ ਸਫਲਾ ਕੀਤਾ ਹੈ। ਆਪਦੀ ਖੋਜ ਅਥਾਹ ਹੈ, ਇਸੇ ਦਾ ਪ੍ਰਤੀਕ ਹੀ ਤਾਂ ਆਪਦਾ ਇਹ ਖੋਜ ਭਰਪੂਰ ਲੇਖ ਪਾਠਕਾਂ ਦੀ ਭੇਟਾ ਹੈ। ਪਾਠਕ, ਪੜ੍ਹਣ, ਵਿਚਾਰਨ, ਪੜਚੋਲਨ, ਸ਼ੰਕੇ ਨਵਿਰਤ ਕਰਨ ਅਤੇ ਅਨੰਦ ਪ੍ਰਾਪਤ ਕਰਕੇ ਦਾਦ ਦੇਣ। -ਗ. ਸ. ਨ.

ਅੱਜ ਸਾਰੇ ਭਾਰਤ ਵਰਸ਼ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਿੰਨ ਸੌ ਸਾਲਾ ਜਯੰਤੀ ਬੜੀ ਧੂਮ ਧਾਮ ਨਾਲ ਮਨਾਈ ਜਾ ਰਹੀ ਹੈ। ਲਖਾਂ ਰੁਪਏ ਉਹਨਾਂ ਦੀਆਂ ਪੁਸਤਕਾਂ ਤੇ ਯਾਦਾਂ ਨੂੰ ਛਾਪਣ ਤੇ ਸਾਕਾਰ ਕਰਨ ਤੇ ਲਗਣਗੇ। ਭਾਵੇਂ ਇਸ ਤਿੰਨਸੌਸਾਲਾ ਜਯੰਤੀ ਦਿਵਸ ਤੇ ਵੀਵਿਦਵਾਨਾਂ ਦੀ ਇਕ ਰਾਇ ਨਹੀਂ ਹੈ ਕਈ ਵਿਦਵਾਨ ਅਜੇ ਇਸ ਤਿਥੀ ਵਿਚ ਤਿੰਨ ਸਾਲ ਦਾ ਫਰਕ ਦਸਦੇ ਹਨ। ਇਸ ਤੇ ਸਾਨੂੰ ਟੀਕਾ ਟਿਪਣੀ ਕਰਣ ਦੀ ਲੋੜ ਨਹੀਂ ਕਿਉਂਕਿ ਇਹ ਵਾਦ ਵਿਵਾਦ ਸਾਨੂੰ ਹੋਰ ਵਿਸ਼ੇ ਵਲ ਲੈ ਜਾਂਦਾ ਹੈ। ਅਸੀਂ ਆਪਣੇ ਮੁਖ ਉਦੇਸ਼ ਤੋਂ ਦੂਰ ਚਲੇ ਗਏ ਹਾਂ, ਯਾਦਾਂ ਨੂੰ ਸਾਕਾਰ ਕਰਨਾ ਤੇ ਉਸਾਰਨਾ ਅਤੇ ਪੁਸਤਕਾਂ ਦਾ ਪ੍ਰਕਾਸ਼ਨ ਕੋਈ ਮਾੜੀ ਗੱਲ ਨਹੀਂ, ਪਰ ਅਸੀਂ ਇਸ ਨੁਕਤਿਓਂ ਵੀ ਚੇਤੰਨ ਰਹਿਣਾ ਹੈ, ਕਿ ਅਸਾਂ ਪੁਸਤਕਾਂ ਦੇ ਪ੍ਰਕਸ਼ਾਨ ਤੇ ਯਾਦਾਂ ਦੇ ਉਸਾਰਨ ਵਿਚ ਹੀ ਲਿਵਲੀਨ ਹੋ ਖੱਪਤ ਨਹੀਂ ਹੋਣਾ ਸਗੋਂ ਉਹਨਾਂ ਦੇ ਦਿਤੇ ਆਦੇਸ਼ਾਂ ਤੇ ਹੁਕਮਾਂ ਨੂੰ ਵੀ ਅਮਲੀ ਜਾਮਾ ਦੇਣਾ ਹੈ। ਤੇ ਇਹ ਵੀ ਸੋਚਣਾ ਹੈ ਕਿ ਉਹਨਾਂ ਦੀ ਸਿਰਜੀ ਮਰਯਾਦਾ ਤੇ ਅਸੀਂ ਚਲਦੇ ਹਾਂ, ਕਿ ਨਹੀਂ।

ਗੁਰੂ ਗੋਬਿੰਦ ਸਿੰਘ ਜੀ ਨੇ ਮਲੀਆ ਮੇਟ ਹੋਈ ਹਿੰਦੂ ਮਰਯਾਦਾ ਨੂੰ ਪੁਨਰ ਜਨਮ ਦੇਕੇ ਸੁਰਜੀਤ ਕੀਤਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਖੰਡਰ ਤੇ ਖੋਖਲੀ ਹੋਈ ਮਰਯਾਦਾ ਨੂੰ ਪੁਨਰ ਸਥਾਪਨ ਕਰਕੇ, ਸਿਖ ਪੰਥ ਦੀ ਸਿਰਜਨਾ ਕੀਤੀ। ਉਹਨਾਂ ਨੇ ਅੱਸਤ ਹੋਈ ਹਿੰਦੂ ਜਾਤੀਆਤਾ ਨੂੰ ਅਮ੍ਰਿਤ ਪ੍ਰਦਾਨ ਕਰਕੇ ਤਿਆਰ ਬਰ ਤਿਆਰ ਕੀਤਾ ਸੀ, ਉਹੋ ਖਾਲਸਾ ਅਜ ਗੁਰੂ ਗੋਬਿੰਦ ਸਿੰਘ ਜੀ ਦੀ ਚਲਾਈ ਮਰਯਾਦਾ ਤੋਂ ਉਲਟ ਜਾਣ ਦਾ ਵੀ ਕੋਈ ਸੰਕੋਚ ਨਹੀਂ ਕਰਦਾ। ਅੱਜ ਉਹੋ ਖਾਲਸਾ ਗੁਰੂ ਜੀ ਦੀ ਬਖਸ਼ੀ ਮਰਯਾਦਾ ਨੂੰ ਪਛਮੀ ਤਹਿਜ਼ੀਬ ਦੇ ਪਰ-ਭਾਵ ਥਲੇ ਆਕੇ ਵਿਸਾਰ ਬੈਠਾ ਹੈ। ਜਿਥੇ ਅਸੀਂ ਆਪਦੇ ਧਾਰਮਿਕ ਵਿਚਾਰਾਂ ਤੇ ਬੜੇ ਦ੍ਰਿੜ ਸਾਂ ਉਥੇ ਅੱਜ ਅਸੀਂ ਉਹਨਾਂ ਨੂੰ ਉਕਾ ਹੀ ਵਿਸਾਰ ਬੈਠੇ ਹਾਂ। ਧਾਰਮਕ ਗ੍ਰੰਥਾਂ ਦਾ ਪਾਠ ਕਰਨਾ ਤਾਂ ਕਿਤੇ ਦੂਰ ਰਿਹਾ, ਅਸਾਂ ਉਹਨਾਂ ਦੇ ਨਾਵਾਂ ਤੇ ਸਿਰਲੇਖਾਂ ਤੋਂ ਵੀ ਜਾਣੂ ਨਹੀਂ ਹੋਣਾ ਚਾਹੁੰਦੇ। ਇਸ ਭਾਂਤ ਦਾ ਸਾਡੇ ਦਿਮਾਗਾਂ ਅੰਦਰ ਧਰਮ ਵਿਰੁਧ ਨਿਸਚਾ ਜਿਹਾ ਹੋ ਗਿਆ ਹੈ। ਅਸੀਂ ਅਜ ਕਲ ਸਿਰਫ ਨੰਗੀ ਭ੍ਰਾਂਤ ਦੇ ਨਾਵਲ ਪੜ੍ਹਕੇ ਹੀ ਸੰਤੁਸ਼ਟ ਹਾਂ ਜਿਹਨਾਂ ਵਿਚ ਕੋਈ ਧਾਰਮਕ ਸਿਖਸ਼ਾ ਦੀ ਨਾ ਮਾਤਰ ਥਾਂ ਭੀ ਨਹੀਂ ਹੁੰਦੀ। ਕਿਸੇ ਕਵੀ ਨੇ ਲਿਖਿਆ ਹੈ, "ਤਿਫਲ ਸੇ ਬੂ ਆਏ ਕਿਆ, ਮਾਂ ਬਾਪ ਕੇ

ਇਤਬਾਰ ਕੀ। ਦੂਧ ਤੋ ਡਿਬੇ ਕਾ ਹੈ, ਤਾਲੀਮ ਸਰਕਾਰ ਕੀ। ਇਕ ਹੋਰ ਕਵੀ ਦੇ ਕਥਨ ਅਨੁਸਾਰ, "ਹਮ ਐਸੀ ਕੁਲ ਕਿਤਾਬੋਂ ਕਾਬਲੇ ਜ਼ਬਤੀ ਸਮਝਤੇ ਹੈ। ਕਿ ਜਿਨਕੋ ਪੜ੍ਹ ਕਰ ਬੇਟੇ (ਲੜਕੇ) ਬਾਪ ਕੋ ਖ਼ਬਤੀ ਸਮਝਤੇ ਹੈ।" ਅਸੀਂ ਅਜ ਗੁਰੂਆਂ, ਪੀਰਾਂ, ਸਾਧਾਂ, ਸੰਤਾਂ ਤੇ ਰਿਸ਼ੀਆਂ ਮਹਾਤਮਾਵਾਂ ਦੀਆਂ ਉਚ ਜੀਵਨੀਆਂ ਨੂੰ, ਇਸ ਘੱਟੀਆ ਕਿਸਮ ਦੇ ਸਾਹਿਤ ਪੜ੍ਹਣ ਨਾਲ ਵਿਸਾਰ ਗਏ ਹਾਂ ਤੇ ਧਰਮ, ਕਰਮ, ਮਾਂ ਬਾਪ ਤੇ ਬਜ਼ੁਰਗਾਂ ਦੇ ਸਤਿਕਾਰ ਦੇ ਸਬਕ ਤੋਂ ਦੂਰ ਚਲ ਗਏ ਹਾਂ।

ਅਸੀਂ ਅਜ ਕਲ ਨਿਰ ਸੰਕੋਚ ਖਾਣ ਪੀਣ ਦੇ ਵਿਚਾਰ ਦੇ ਧਾਰਨੀ ਬਣ ਗਏ ਹਾਂ। ਅਸੀਂ ਆਪ ਤਾਂ ਇਸ ਰੋਗ ਦੇ ਸ਼ਿਕਾਰੀ ਹੀ ਸਾਂ, ਪਰ ਅਸੀਂ ਗੁਰੂ ਨੂੰ ਇਸ ਨਾਲ ਲਬੇੜਨੋਂ ਸੰਕੋਚ ਨਹੀਂ ਕਰਦੇ, ਆਪਣੇ ਆਪ ਨੂੰ ਵਿਦਵਾਨ ਤੇ ਇਤਿਹਾਸ ਦਾ ਖੋਜੀ ਪ੍ਰਦਰਸ਼ਤ ਕਰਨ ਵਾਲੇ ਭਦਰ ਪੁਰਸ਼ ਵੀ ਇਸ ਗਲ ਨੂੰ ਤਹਰੀਰੀ ਤੇ ਤਕਰੀਰੀ, ਦੋਹਾਂ ਪ੍ਰਕਾਰਤਾਂ ਨਾਲ ਪ੍ਰਚਾਰਦੇ ਨਹੀਂ ਹੰਭਦੇ, ਕਿ ਗੁਰੂ ਗੋਬਿੰਦ ਸਿੰਘ ਜੀ ਛੂਤ ਛਾਤ ਨੂੰ ਮੰਨਦੇ ਨਹੀਂ ਸਨ। ਓਹਨਾਂ ਤੇ ਅਫਸੋਸ ਜ਼ਰੂਰ ਆਉਂਦਾ ਹੈ। ਕਿਉਂਕਿ ਉਹ ਜਾਣ ਬੁਝ ਕੇ ਜਨਤਾ ਦੀਆਂ ਅੱਖਾਂ ਵਿਚ ਘੱਟਾ ਪਾਉਣੋਂ ਸੰਕੋਚ ਨਹੀਂ ਕਰਦੇ। ਸਧਾਰਨ ਬੁਧ ਤਬਕਾ ਉਹਨਾਂ ਤੇ ਨਿਸਚਾ ਕਰਦਾ ਹੈ। ਉਹਨਾਂ ਲੋਕਾਂ ਨੂੰ ਸਵਾਰਥੀ ਬਿਰਤੀ ਨੂੰ ਤਿਆਗਕੇ ਗੁਰੂ ਦੀ ਮਰਯਾਦਾ ਦਾ ਯੋਗ ਢੰਗ ਨਾਲ ਪ੍ਰਚਾਰ ਕਰਨਾ ਚਾਹੀਦਾ ਹੈ, ਗੁਰੂ ਜੀ ਤਾਂ ਮਰਯਾਦਾ ਪ੍ਰਸ਼ੋਤਮ ਸਨ। ਉਹ ਛੂਤ ਛਾਤ ਦੇ ਪਕੇ ਹਾਮੀ ਤੇ ਇਸਦੇ ਵਿਧਾਨ ਦੇ ਵਿਰੁਧ ਨਾ ਜਾਣ ਵਾਲੇ ਮਹਾਂ ਪੁਰਸ਼ ਸਨ। ਜਿਹੜੇ ਸਜਨ ਇਹ ਮੰਨਦੇ ਹਨ, ਕਿ ਗੁਰੂ ਗੋਬਿੰਦ ਸਿੰਘ ਜੀ ਛੂਤ ਛਾਤ ਦੇ ਧਾਰਨੀ ਨਹੀਂ ਸਨ, ਉਹ ਇਹ ਪਰਮਾਨ ਦੇਕੇ ਆਪਣਾ ਪੱਖ ਪੂਰਦੇ ਹਨ, ਕਿ ਗੁਰੂ ਜੀ ਨੇ ਅੰਮ੍ਰਿਤ ਛੱਕਾਕੇ ਜਾਤ ਪਾਤ ਨੂੰ ਮੇਟ ਦਿਤਾ। ਇਸ ਸਬੰਧ ਵਿਚ ਇਹ ਵਿਚਾਰ ਹੈ, ਕਿ ਗੁਰੂ ਸਾਹਿਬਾਨ ਨੇ ਜਿਹੜੇ ਪੰਜ ਪਿਆਰੇ ਸਾਜੇ ਸਨ, ਉਹਨਾਂ ਵਿਚੋਂ ਕੋਈ ਵੀ ਅਜੇਹਾ ਨਹੀਂ ਸੀ, ਜਿਸ ਨਾਲ ਗੁਰੂ ਦਸਮੇਸ਼ ਜੀ ਨੇ ਅੰਮ੍ਰਿਤ ਪਾਨ ਕਰਵਾਉਣ ਤੋ ਪਹਿਲਾਂ ਰੋਟੀ ਪਾਣੀ ਦੀ ਸਾਂਝ ਨਾ ਰਖੀ ਹੋਵੇ। ਉਹਨਾਂ ਤਾਂ ਅੰਮ੍ਰਿਤ ਛਕਾਕੇ ਉਹਨਾਂ ਦੀ ਆਤਮਿਕ ਅਵਸਥਾ ਹੀ ਉਚੀ ਕੀਤੀ ਸੀ। ਉਹਨਾਂ ਵਿਚ ਸਵਾ ਲੱਖ ਨੂੰ ਇਕ ਨਾਲ ਜੂਝਣ ਦਾ ਚਮਤਕਾਰ ਰੁਸ਼ਨਾ ਦਿਤਾ। ਉਹਨਾਂ ਨੂੰ ਸੂਰਬੀਰ ਬਣਾ ਦਿਤਾ। ਉਹਨਾਂ ਦਾ ਜੀਵਨ ਨਹੀਂ ਪਲਟਿਆ, ਆਤਮਿਕ ਪੱਧਰ ਨੂੰ ਉਚਾ ਕੀਤਾ। ਹੁਣ ਵੀ ਜਦੋਂ ਪੰਜਾਂ ਪਿਆਰਿਆਂ ਦੀ ਸਾਖੀ ਸੁਣਾਈ ਜਾਂਦੀ ਹੈ ਤਾਂ ਵੀ ਉਸ ਵਿਚ ਉਹਨਾਂ ਪੰਜਾਂ ਸਿੰਘਾਂ ਦੀ ਜਾਤ ਪਾਤ ਤੇ ਗੋਤ ਆਦਿ ਦਾ ਵਰਨਣ ਕੀਤਾ ਜਾਂਦਾ ਹੈ, ਜਿਹੜੀ ਅੰਮ੍ਰਿਤ ਛਕਾਉਣ ਤੋਂ ਉਹਨਾਂ ਦੀ ਪਹਿਲਾਂ ਸੀ। ਪੰਜਾਂ ਪਿਆਰਿਆਂ ਵਿਚ ਕੋਈ ਵੀ ਮਜ਼ਹਬੀ, ਮਰਾਸੀ, ਚੁਮਾਰ, ਬਟਵਾਲ ਜਾਂ ਹੋਰ ਜਾਤ ਦਾ ਨਹੀਂ ਸੀ, ਜਿਸ ਦੀ ਰੋਟੀ ਬੇਟੀ ਤੋਂ ਪਰਹੇਜ਼ ਹੋਵੇ। ਬਹੁਤੇ ਸਜਣ ਗੁਰੂ ਜੀ ਦੇ ਇਸ ਮੁਖ ਵਾਕ ਦਾ ਆਮ ਪ੍ਰਚਾਰ ਕਰਕੇ ਲੋਕਾਂ ਨੂੰ ਟੱਪਲਾ ਲਾਉਂਦੇ ਹਨ : "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ।" ਤਾਂ ਫੇਰ ਖਾਣ ਪੀਣ ਦਾ ਕਿਉਂ ਪਰਹੇਜ਼ ਕੀਤਾ ਜਾਂਦਾ ਹੈ। ਵੀਚਾਰ ਵਾਲਾ ਵਿਸ਼ਾ ਇਹ ਹੈ। ਕਈ ਗੁਰੂ, ਮਹਾਤਮਾ, ਰਿਸ਼ੀ ਸਮਵਰਤੀ ਨਹੀਂ ਹੋਇਆ, ਸਮਦਰਸ਼ੀ ਤਾਂ ਹਜ਼ਾਰਾਂ ਹੋਏ ਹਨ। ਮਹਾਤਮਾ ਪੀਰ ਪੈਗੰਬਰਾਂ ਨੇ ਤਾਂ ਐਸਾ ਵਿਧਾਨ ਬਣਾ ਦਿਤਾ ਹੈ ਕਿ ਭਾਵੇਂ ਮਾਤਾ, ਪੁਤ੍ਰੀ, ਭੈਣ, ਇਸਤ੍ਰੀ ਦਾ ਸਰੀਰ ਇਕੋ ਜੇਹਾ ਹੀ ਹੈ, ਪਰ ਉਹਨਾਂ ਨਾਲ ਵਿਹਾਰ ਵਿਚ ਜ਼ਰੂਰ ਹੀ ਫਰਕ ਹੈ। ਮਾਤਾ ਨਾਲ ਮਾਤਾ ਵਾਲਾ, ਪੁਤਰੀ ਨਾਲ ਪੁਤਰੀ ਵਾਲਾ ਤੇ ਇਸਤ੍ਰੀ ਨਾਲ ਇਸਤ੍ਰੀ ਵਾਲਾ। ਕੀ ਸਾਡੀਆਂ ਮਾਤਾਵਾਂ ਭੈਣਾਂ ਨੇ ਜੇ ਅੰਮ੍ਰਿਤ ਛਕ ਲਿਆ ਹੈ ਤਾਂ ਸਭ ਨਾਲ ਇਕੋ ਜੇਹਾ ਵਿਹਾਰ ਕੀਤਾ ਜਾਵੇ ਜਾਂ ਕੀਤਾ ਜਾਂਦਾ ਹੈ? ਕੀ ਉਹ 'ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ।' ਦੇ ਪ੍ਰਚਾਰਕ ਇਸਤਰੀ ਵਰਗ ਦੇ ਸਭ ਸਮਾਜਕ ਰੂਪਾਂ ਨਾਲ ਇਕੋ ਜੇਹਾ ਵਿਹਾਰ ਕਰਨ ਦੀ ਖੁਲ੍ਹ ਦੇਣਗੇ?

ਜਿਥੋਂ ਤਕ ਉਹਨਾਂ ਦੀ ਸਹਾਇਤਾ, ਦੁਖ ਦਾਰੂ ਦਾ ਸਬੰਧ ਹੈ, ਇਸ ਵਿਹਾਰ ਵਿਚ ਤਾਂ ਅਸੀਂ ਮਾਨਸ ਹੀ ਹਾਂ। ਪਰ ਉਸ ਵਿਹਾਰ ਦੀ ਵਿਧੀ ਵਿਚ ਜ਼ਰੂਰ ਹੀ ਕੁਝ ਅੰਤਰ ਹੋਵੇਗਾ। ਮਾਤਾ, ਭੈਣ, ਇਸਤ੍ਰੀ ਨੂੰ ਵੱਖ ਵੱਖ ਦ੍ਰਿਸ਼ਟੀ ਤੋਂ ਵੇਖਣਾ ਪਵੇਗਾ। ਅਸੀਂ ਉਹਨਾਂ ਨੂੰ ਸਮਵਰਤੀ ਵਾਲੀ ਦ੍ਰਿਸ਼ਟੀ ਨਾਲ ਨਹੀਂ ਵੇਖ ਸਕਦੇ, ਸਮਦਰਸ਼ੀਆਂ ਦੀ ਦ੍ਰਿਸ਼ਟੀ ਨਾਲ ਵੇਖਾਂਗੇ। ਚੀਨ ਪਾਕਿਸਤਾਨ ਵਾਲਿਆਂ ਨਾਲਅਸੀਂ "ਮਾਨਸ ਕੀ ਜਾਤ" ਦੇ ਮੁਖ ਵਾਕ ਦੇ ਅਮਲ ਦਾ ਕਿਉਂ ਅੰਤਰ ਕਰਦੇ ਹਾਂ? ਇਸੇ ਵਾਕ ਦੇ ਪ੍ਰਚਾਰਕ ਆਪਣੇ ਹੀ ਭਰਾਵਾਂ ਨੂੰ ਜਿਹਨਾਂ ਦੇ ਸਿਰ ਤੇ ਕੇਸ ਨਹੀਂ ਹਨ, ਉਹਨਾਂ ਤੋਂ ਵਖਰਾ ਸੂਬਾ ਕਿਉਂ ਮੰਗਦੇ ਤੇ ਜਦੋ-ਜਹਿਦ ਕਰਦੇ ਹਨ? ਸਦੀਆਂ ਤੋਂ ਇਕਠੇ ਰਹਿਣ ਵਾਲਿਆਂ ਨਾਲ ਸਾਂਝੀਆਂ ਕੜੀਆਂ ਤੋੜਨ ਲਈ ਕਿਉਂ ਜੋਰ ਲਾ ਰਹੇ ਹਨ? ਜਦ ਇਹਨਾਂ ਦਾ ਸਾਡੇ ਨਾਲ ਲਹੂ ਮਾਸਦਾ ਸਬੰਧ ਹੈ, ਕੀ ਇਹਨਾਂ ਪ੍ਰਚਾਰਕਾਂ ਵਿਚੋਂ 'ਮਾਨਸ ਕੀ ਜਾਤ' ਵਾਕ ਖੰਭ ਲਾ ਉਡ ਗਿਆ ਹੈ?

ਇਹ ਵੀ ਆਮ ਪਰਚਾਰ ਕੀਤਾ ਜਾਂਦਾ ਹੈ, ਕਿ ਜਿਸ ਵਕਤ ਜੈਤੋ ਭਾਵ ਜੀਉਣ ਸਿੰਘ ਮਜ਼ਹਬੀ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਦਿਲੀ ਤੋਂ ਲਿਆਕੇ ਗੁਰੂ ਗੋਬਿੰਦ ਸਿੰਘ ਜੀ ਅਗੇ ਲਿਆਂਦਾ ਤਾਂ ਗੁਰੂ ਜੀ ਨੇ ਜੀਉਣ ਸਿੰਘ ਨੂੰ ਛਾਤੀ ਨਾਲ ਲਾਕੇ ਆਖਿਆ ਕਿ 'ਰੰਗਰੇਟਾ ਗੁਰੂ ਕੇ ਬੇਟਾ।' ਇਹ ਠੀਕ ਹੈ, ਗੁਰੂ ਜੀ ਨੇ ਇਹ ਵਾਕ ਉਚਾਰਨ ਕੀਤੇ, ਪਰ ਇਸ ਵਿਚ ਖਾਣ ਪੀਣ ਵਾਲੀ ਗੱਲ ਕਿਥੋਂ ਸਿਧ ਹੁੰਦੀ ਹੈ? ਛਾਤੀ ਨਾਲ ਲਾ ਲੈਣਾ ਹੋਰ ਚੀਜ਼ ਹੈ ਤੇ ਉਨ੍ਹਾਂ ਨਾਲ ਰੋਟੀ ਬੇਟੀ ਦੀਸਾਂਝ ਹੋਈ ਹੋਰ ਚੀਜ਼ ਹੈ। ਜੇ ਗੁਰੂ ਜੀ ਨੇ ਉਸ ਰੰਗਰੇਟੇ ਨੂੰ ਆਪਣਾ ਬਣਾਇਆ ਤਾਂ ਇਸਦਾ ਭਾਵ ਇਹ ਤਾਂ ਨਹੀਂ ਸੀ ਬਣ ਗਿਆ, ਕਿ ਗੁਰੂ ਜੀ ਦੇ ਪੰਜ ਸਾਹਿਬਜ਼ਾਦੇ ਸਨ। ਅਜ ਤਕ ਕਿਸੇ ਇਤਹਾਸਕਾਰ ਨੇ ਗੁਰੂ ਜੀ ਦੇ ਪੰਜ ਬੇਟੇ ਨਹੀਂ ਲਿਖੇ। ਜਦੋਂ ਅਰਦਾਸ ਹੁੰਦੀ ਹੈ, ਤਾਂ ਚਾਰ ਸਾਹਿਬਜ਼ਾਦੇ ਅਤੇ ਪੰਜ ਪਿਆਰੇ ਹੀ ਆਖੇ ਜਾਂਦੇ ਹਨ। ਬੇਟਾ ਕਹਿਣਾਤਾਂਉਹਨਾਂਦੇ ਮਾਣ ਰਖਣ ਵਾਲੀ ਗੱਲ ਹੈ। ਅਜ ਕਲ੍ਹ ਵੀ ਕਈ ਗੁਰ ਸਿਖ, ਜਿਹਨਾਂ ਦਾ ਦੂਜਿਆਂ ਸਿਖਾਂ ਨਾਲ ਖਾਣ ਪੀਣ ਨਹੀਂ ਹੁੰਦਾ, ਅਪਣਾ ਪੁਤਰ "ਜਾਂ ਤੁਸੀਂ ਸਾਨੂੰ ਪੁਤਰਾਂ ਵਾਂਗੂੰ ਹੋ" ਕਹਿਦੇ ਸੁਣੇ ਜਾਂਦ ਹਨ। ਕੀ ਇਸ ਤਰਾਂ ਕਰਨ ਨਾਲ ਉਹ ਪੁਤਰਾਂ ਦੀ ਜਇਦਾਦ ਉਹਨਾਂ ਨੂੰ ਵੰਡ ਦੇਂਦੇ ਹਨ? ਗੁਰੂ ਜੀ ਸਾਬੋ ਕੀ ਤਲਵੰਡੀ (ਦਮਦਮੇ) ਬਿਰਾਜਮਾਨ ਸਨ, ਤੇ ਸੰਗਤਾਂ ਦਰਸ਼ਨ ਕਰਕੇ ਨਿਹਾਲ ਹੋ ਰਹੀਆਂ ਸਨ। ਮਾਤਾ ਜੀ ਨੇ ਅਰਜ਼ ਕੀਤੀ, 'ਗਰੀਬ ਨਿਵਾਜ ਜੀ, ਮੇਰੇ ਪੁਤ੍ਰ ਮੈਨੂੰ ਨਹੀਂ ਨਜ਼ਰ ਔਂਦੇ... ਕਿਥੇ ਹਨ?" ਗੁਰੂ ਜੀ ਨੇ ਉਤਰ ਦਿਤਾ: "ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ। ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜਾਰ।" ਇਥੇ ਜੋ ਸੰਗਤ ਉਸ ਸਮੇ ਉਪਸਥਿਤ ਸੀ, ਉਹਨਾਂ ਵਿਚ ਕਈ ਅੰਮ੍ਰਿਤਧਾਰੀ ਸਨ ਤੇ ਕਈਆਂਨੇਅੰਮ੍ਰਿਤ ਪਾਨ ਨਹੀਂ ਕੀਤਾ ਸੀ, ਪਰ ਸਾਰੀ ਸੰਗਤ ਨੂੰ ਪੁਤਰਾਂ ਦੇ ਨਾਲ ਸੰਬੋਧਨ ਕੀਤਾ। ਇਸ ਤਰਾਂ ਉਹ ਸਾਰੇ ਉਹਨਾਂ ਦੇ ਪੁਤਰ ਨਹੀਂ ਬਣ ਗਏ, ਸਾਹਿਬਜ਼ਾਦੇ ਤਾਂ ਚਾਰ ਹੀ ਸਨ। ਇਸ ਲਈ ਜੇ 'ਰੰਗਰੇਟੇ ਗੁਰੂ ਕੇ ਬੇਟੇ" ਗੁਰੂ ਸਾਹਿਬ ਨੇ ਮਾਨ ਵਜੋਂ ਕਹਿ ਦਿਤਾ, ਤਾਂ ਕੀ ਹੋ ਗਿਆ! ਇਸਤੋਂ ਇਹ ਤਾਂ ਭਾਵ ਨਹੀਂ ਕਿ ਉਹਨਾਂ ਉਹਨੂੰ ਕਿਤੇ ਲੰਗਰ ਵਿਚ ਲਾ ਲਿਆ ਜਾਂ ਉਸ ਨਾਲ ਬਹਿਕੇ ਪ੍ਰਸ਼ਾਦ ਛਕ ਲਿਆ। ਆਪਣੀ ਮਰਯਾਦਾ ਵਿਚ ਤੇ ਕੋਈ ਫਰਕ ਨਹੀਂ ਪਾਇਆ।

ਅੰਮ੍ਰਿਤ ਛਕਣ ਨਾਲ ਜਾਤ ਜਾਂ ਜਨਮ ਤੇ ਨਹੀਂ ਬਦਲ ਜਾਂਦਾ, ਸਿਰਫ ਉਹਨਾਂ ਦੀ ਆਤਮਾ ਉਚੀ ਹੋਜਾਂਦੀ ਹੈ। ਉਹ ਨਿਰਭੈ ਤੇ ਪ੍ਰਬਲ ਹੋ ਜਾਂਦੇ ਹਨ। ਜਿਹਨਾਂ ਪੰਜਾਂ ਪਿਆਰਿਆਂ ਅੰਮ੍ਰਿਤ ਛਕਿਆ ਉਹਨਾਂ ਨੂੰ ਉਸੇ ਜਾਤੀ ਦਾ ਹੀ ਲਿਖਿਆ ਹੈ। ਭਾਵੇਂ ਉਹਨਾਂ ਦੀ ਆਤਮਿਕ ਅਵਸਥਾ ਉਚੀ ਹੋਣ ਨਾਲ, ਮਨੁਖ ਜਾਤੀ ਵਿਚ ਉਹਨਾਂ ਦਾ ਦਰਜਾ ਉਚਾ ਵੀ ਹੋ ਗਿਆ। ਚੁਮਾਰ ਜਾਤੀ ਦਾ ਰਵਿਦਾਸ ਜਿਸ ਦੀ ਬਾਬਤ ਗੁਰਬਾਣੀ ਵਿਚ ਲਿਖਿਆ ਹੈ ਕਿ ਬਿਪਾਂ ਵਿਚ ਵੀ ਜਿਹੜੇ ਮੁਖੀ ਬਿਪ ਹਨ, ਉਹ ਵੀ

ਉਸਨੂੰ ਪ੍ਰਣਾਮ ਕਰਦੇ ਹਨ। ਇਸ ਅਵਸਥਾ ਵਿਚ ਪੂਜ ਦੁਕਾ ਰਵਿਦਾਸ ਤੇ ਹੋਰ ਭਗਤਾਂ ਨੂੰ ਉਸੇ ਜਾਤੀ ਦਾ ਲਿਖਿਆ ਹੈ, ਜਿਵੇਂ ਗੁਰਵਾਕ ਹੈ: "ਕਹਿ ਰਵਿਦਾਸ ਚਮਾਰਾ" "ਨਾਮਾ ਛੀਬਾਂ ਕਬੀਰੁ ਜੁਲਾਹਾ' 'ਦੇਹੁ ਬਿਧਿ ਸੁਨਕੇ ਜਾਟਰੋ ਉਠ ਭਗਤੀ ਲਾਗਾ।" ਨਾਲੇ ਜਦੋਂ ਗੁਰੂ ਤੇਗ ਬਹਾਦਰ ਜੀ ਦਾ ਸੀਸ ਭਾਈ ਜੀਵਣ ਨੇ ਦਸਮ ਪਾਤਸ਼ਾਹ ਕੋਲ ਲਿਆਂਦਾ, ਜਦੋਂ ਗੁਰੂ ਜੀ ਨੇ ਵੀ ਹਾਲੇ ਤਕ ਅੰਮ੍ਰਿਤ ਤਿਆਰ ਨਹੀਂ ਕੀਤਾ ਸੀ। ਇਸਤੋਂ ਇਹੀ ਸਿਧ ਨਹੀਂ ਹੁੰਦਾ ਕਿ ਸਚੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਜਾਤ ਪਾਤ ਦਾ ਖੰਡਨ ਕੀਤਾ ਸੀ ਤੇ ਇਹ ਬਿਲਕੁਲ ਨਿਰਮੂਲ ਹੈ।

ਹੁਣ ਮੈਂ ਪਾਠਕਾਂ ਅਗੇ ਇਹ ਦਸਣ ਦੀ ਕੋਸ਼ਿਸ਼ ਕਰਾਂਗਾ, ਕਿ ਗੁਰੂ ਗੋਬਿੰਦ ਸਿੰਘ ਜੀ ਕਿਥੋਂ ਤਕ ਛੂਤ ਛਾਤ ਨੂੰ ਮੰਨਦੇ ਸਨ। ਗੁਰ ਪ੍ਰਤਾਪ ਸੂਰਜ, ਰੁਤ ਪ. ਅੰਸੂ ਪ ਪੰਨਾ ੨੪੨੨। ਚੰਬੇ ਦੇ ਰਾਜੇ ਦੀ ਲੜਕੀ ਨੇ ਸ੍ਰੀ ਸਤਿਗੁਰੂ ਜੀ ਦੀ ਸ਼ੋਭਾ ਸੁਣੀ ਤਾਂ ਇਕ ਚਿਠੀ ਸਤਿਗੁਰੂ ਜੀ ਵਲ ਲਿਖੀ ਕਿ ਗਰੀਬ ਨਿਵਾਜ ਜੀ ਦਾਸੀ ਨੂੰ ਇਸਦਾ ਉਤਰ ਲਿਖ ਭੇਜਣ ਦੀ ਕਿਰਪਾ ਕਰੋ। ਸਤਿਗੁਰੂ ਜੀ ਨੇ ਉਤਰ ਭੇਜ ਦਿਤਾ। ਜਦ ਰਾਜੇ ਦੀ ਸਪੁਤਰੀ ਨੇ ਸਤਿਗੁਰੂ ਜੀ ਦਾ ਉਤਰ ਪੜ੍ਹਿਆ ਤਾਂ ਬਹੁਤ ਪ੍ਰਸੰਨ ਹੋਈ। ਉਸ ਵਿਚ ਤਾਂ ਗੁਰੂ ਜੀ ਲਈ ਦਰਸ਼ਨਾਂ ਵਾਲੀ ਖਿੱਚ ਪੈਦਾ ਹੋਈ। ਸਤਿਗੁਰੂ ਜੀ ਦੀ ਸ਼ੋਭਾ ਤੋਂ ਤਾਂ ਉਹ ਪਹਿਲੋਂ ਹੀ ਪ੍ਰਭਾਵਤ ਸੀ। ਪਰ ਇਸ ਗੁਰੂ ਖਿਚ ਨੇ ਏਨਾਂ ਟੁੰਬਿਆ ਕਿ ਆਪਣੇ ਪਿਤਾ ਨੂੰ ਨਾਲ ਲੈਕੇ ਦਰਸ਼ਨਾਂ ਨੂੰ ਆਈ। "ਨਿਜ ਪਿਤ ਸੰਗ ਬੂਝ ਕਰ ਆਈ। ਪਹੁੰਚ ਗੁਰੂ ਤਟ ਗ੍ਰੀਵਨਿਵਾਈ ਹਾਥ ਜੋੜ ਜਬ ਜਬ ਬੰਧਨ ਠਾਨੀ। ਹੁਤੀ ਕਮਾਨ ਪ੍ਰਭੂ ਕੇ ਪਾਨੀ"। ੩੫।

ਰਾਜਕੁਮਾਰੀ ਆਪਣੇ ਪਿਤਾ ਨੂੰ ਨਾਲ ਲੈਕੇ ਸਤਿਗੁਰਾਂ ਦੇ ਦਰਸ਼ਨਾਂ ਨੂੰ ਆਈ। ਸਤਿਗੁਰ ਦੇ ਸਮੀਪ ਆਕੇ ਹੱਥ ਜੋੜ ਨਮਸਕਾਰ ਕੀਤੀ। ਉਸ ਸਮੇ ਸ੍ਰੀ ਸਤਿਗੁਰੂ ਜੀ ਦੇ ਕਰ ਕੰਵਲਾਂ ਵਿਚ ਕਮਾਨ ਸੀ। —"ਰਾਜ ਸੁਤਾ ਕੀ ਪ੍ਰਿਸ਼ਟੀ ਪਰ ਧਰਿ। ਥਾਪੀ ਧਨੁਖ ਸਾਥ ਤਿਸ ਦੇ ਕਰ। ਬਹੁਰ ਹਾਥਿ ਰਹਿ ਲੀਨ ਉਠਾਈ। ਹਿਤ ਬੂਝਨ ਤਿਨ ਗਿਰਾ ਅਲਾਈ"। ੩੬। ਰਾਜ ਕੰਨਿਆ ਦੀ ਕੰਡ ਤੇ ਕਮਾਨ ਨਾਲ ਥਾਪੀ ਦਿਤੀ ਤੇ ਰਾਜ ਕੰਨਿਆ ਨੇ ਇਸਦਾ ਕਾਰਨ ਜਾਨਣ ਬਾਰੇ ਅਰਜ ਕੀਤੀ—"ਮਮ ਪ੍ਰਿਸਟੀ ਪਰ ਅਪਨੋ ਹਾਥ। ਕਿਉਂ ਨ ਧਰਇਓ ਅਬ ਤੋ ਗੁਰ ਨਾਥ। ਅਧਿਕ ਭਾਵਨਾ ਤੁਮ ਮਹਿ ਮੇਰੀ। ਜਾਨਹੁ ਕਿਉ ਨਾ ਅਪਣੀ ਚੇਰੀ"। ੩੭। ਹੇ ਦੀਨਾ ਨਾਥ ਮੇਰੀ ਆਪ ਜੀ ਤੇ ਬੜੀ ਸ਼ਰਧਾ ਹੈ, ਤੁਸੀਂ ਆਪਣੀ ਸੇਵਕੰਨ ਮੈਨੂੰ ਕਿਉਂ ਨਹੀਂ ਜਾਣਿਆ? ਮੇਰੀ ਕੰਡ ਤੇ ਆਪ ਜੀ ਨੇ ਆਪਣਾ ਪਵਿਤਰ ਹੱਥ ਕਿਉਂ ਨਾ ਧਰਿਆ-"ਤਬ ਸਤਿਗੁਰ ਸਬ ਹੇਤ ਸੁਨਾਇਓ। ਪ੍ਰਥਮ ਤੁਰਕਨੀ ਕੋ ਤਨ ਪਾਇਓ। ਬੇਗਮ ਭਈ ਨੌਰੰਗੇ ਕੇਰੀ। ਦੇਹ ਅਪਾਵਨ ਹੁਤੀ ਬਡੇਰੀ"। ੩੮੫। ਸ੍ਰੀ ਸਤਿਗੁਰੂ ਜੀ ਨੇ ਸਾਰਾ ਭੇਦਖੋਲ੍ਹ ਦਿਤਾ ਤੇ ਦਸਿਆ ਕਿ ਪਿਛਲੇ ਜਨਮ ਤੂੰ ਔਰੰਗਜ਼ੇਬ ਦੀ ਬੇਗਮ ਸੀ। ਇਸ ਲਈ ਤੇਰੀ ਇਹ ਦੇਹ ਬਹੁਤ ਹੀ ਅਪਵਿਤ੍ਰ ਹੈ—"ਜਮਨਾ ਘਾਟ ਜਹਾਂ ਬਿਸਰਾਤਾ। ਤਹਾ ਪਰਬ ਭਈ ਸਨਾਤਾ। ਸੋ ਤਜ ਦੇਹ ਹਿੰਦੂ ਤਨ ਪਾਇਓ। ਪਰਬ ਸਨਾਣ ਤਾਹਿ ਫਲ ਪਾਇਓ"। ੩੯੫। ਜਮਨਾ ਦਾ ਉਹ ਘਾਟ ਜਿਸ ਤੇ ਭਗਵਾਨ ਕ੍ਰਿਸ਼ਨ ਚੰਦਰ ਜੀ ਨੇ ਕਾਲੀ ਨਾਗ ਦਾ ਉਧਾਰ ਕਰਕੇ ਘਾਟ ਨੂੰ ਪਵਿਤਰ ਕੀਤਾ ਸੀ, ਉਸ ਤਟ ਤੇ ਤੂੰ ਪੁਰਬ ਵਾਲੇ ਦਿਨ ਇਸ਼ਨਾਨ ਕੀਤਾ, ਉਸ ਇਸ਼ਨਾਨ ਕਰਨ ਦਾ ਫਲ ਇਹ ਪ੍ਰਾਪਤ ਹੋਇਆ ਕਿ ਤੂੰ ਮੁਸਲਮਾਨੀ ਦੇਹੀ ਤਿਆਗਕੇ ਹਿੰਦੂ ਤਨ ਪਾਇਆ—"ਅਬ ਲੋਂ ਤੂੰ ਸੁਧ ਨਹੀਂ ਹੋਈ। ਹੁਤੀ ਤੁਰਕਨੀ ਸਮਝੀ ਸੋਈ। ਤਾਂਤੇ ਅਬ ਹਮ ਹਾਥ ਨਾ ਛੁਹਾਯੋ ਧਨੁਖ ਅਪਨੋ ਤਵ ਤਨ ਲਾਯੋ।" ਅਜੇ ਤਕ ਤੂੰ ਸੁਧ ਨਹੀਂ ਹੋਈ, ਅਸੀਂ ਜਾਣਿਆ ਕਿ ਤੂੰ ਉਹ ਹੀ ਤੁਰਕਨੀ ਹੈਂ, ਇਸ ਲਈ ਆਪਣਾ ਹੱਥ ਨਹੀਂ ਲਾਇਆ ਤੇ ਕਮਾਨ ਨਾਲ ਥਾਪੜਾ ਦਿਤਾ ਹੈ—"ਹਮ ਮਹਿ ਕਰੀ ਭਾਵਨਾ ਜੋਇ। ਇਸ ਕੋ ਫਲ ਹੈ ਸਕੀਐ ਸੋਇ। ਜੰਗਲ ਦੇਸ਼ ਦਮਦਮਾ ਥਾਨ। ਭਲਾ ਬੈਰਾੜ ਮਹਾਨ'

।੪੧। ਜੇਹੜੀ ਤੂੰ ਸਾਡੇ ਵਿਚ ਭਾਵਨਾ ਕੀਤੀ ਹੈ, ਉਸਦਾ ਫਲ ਸੁਣ। ਜੰਗਲ ਦੇਸ਼ ਵਿਚ ਦਮਦਮਾ ਨਾਮੀ ਸਥਾਨ ਤੇ ਭਲਾ ਮਹਾਨ ਸੂਰਬੀਰ ਹੈ—"ਇਹ ਤਨ ਤਜਹਿ ਥੋਰ ਦਿਨ ਮਾਹੀ। ਤਿਸੀ ਦੇਸ਼ ਮਹਿ ਜਨਮਹਿ ਜਾਹੀ। ਸਿਖ ਹਮਾਰੋ ਭਲਾ ਨਾਇ। ਤਿਸਕੇ ਬਨਹਿ ਕਬੀਲਾ ਜਾਇ"। ੪੨। ਥੋੜਿਆਂ ਹੀ ਦਿਨਾਂ ਵਿਚ ਤੂੰ ਇਹ ਤਨ ਤਿਆਗ ਦੇਵੇਂਗੀ! ਉਸ ਦੇਸ਼ ਵਿਚ ਜਾ ਜਨਮ ਪਾਵੇਂਗੀ। ਸਾਡਾ ਜੋ ਭਲਾ ਨਾਮੀ ਸਿਖ ਹੈ, ਉਸਦੀ ਇਸਤ੍ਰੀ ਬਣੇਂਗੀ। ਸਿਖ ਸਿਖਣੀ ਤਹ ਸਮੁਦਾਇ। ਸੇਵ ਕਰਹਿਤੂੰ ਹਿਤ ਚਿਤ ਲਾਇ। ਤਬ ਤੇਰੋ ਹਮ ਕਰਹਿ ਉਧਾਰ। ਦਰਸਨ ਦੇਹਿ ਆਇ ਤਵ ਦੁਆਰ"। ੪੩। ਉਥੇ ਸਾਡੇ ਬਹੁਤ ਸੇਵਕ ਹਨ ਤੂੰ ਵੀ ਉਥੇ ਸੇਵਾ ਕਰੇਂਗੀ। ਓਥੇ ਆਕੇ ਤੈਨੂੰ ਦਰਸ਼ਨ ਦੇ ਕੇ, ਤੇਰਾ ਉਧਾਰ ਕਰਾਂਗੇ—"ਇਹ ਬਖਸ਼ਸ਼ ਕਹੀ ਗੁਰ ਜਬੈ। ਬਿਸਮਹਿ ਭਈ ਬਹੁਰਿ ਸੁਨ ਤਬੈ। ਬਾਰਕ ਬੰਧਨ ਕਉ ਕਟੈ। ਲਖ ਤ੍ਰਿਲੋਕ ਪਤਿ ਸਰਧਾ ਧਰੈ" ੪੪। ਇਸ ਤਰਾਂ ਜਦੋਂ ਸਤਿਗੁਰਾਂ ਬਖਸ਼ਸ਼ ਕੀਤੀ, ਸੁਣਕੇ ਉਹ ਅਚੰਭਤ ਵੀ ਹੋਏ ਤੇ ਤ੍ਰੈਲੋਕ ਪਤੀ ਜਾਨਕੇ ਬਹੁਤ ਸਰਧਾ ਕੀਤੀ। ਘੜੀ ਮੁੜੀ ਨਮਸ਼ਕਾਰ ਕਰਦੀ ਹੈ:—"ਕਿਤਕ ਕਾਲ ਦਰਸ਼ਨ ਕੋ ਧਾਇ। ਕਰੀ ਹਿਰਦੇ ਗੁਰ ਰੂਪ ਬਸਾਇ। ਬਰਤ ਨੇਮ ਸੰਜਮ ਮਹਿ ਰਹੀ। ਅਪਨੋ ਬਿਬਾਹ ਕਰਾਯੋ ਨਾਹੀਂ। ੪੫। ਕੁਝ ਦਿਨ ਉਸ ਸਤਿਗੁਰੂ ਦੇ ਦਰਸ਼ਨ ਕੀਤੇ, ਹਿਰਦੇ ਵਿਚ ਸਤਿਗੁਰਾਂ ਦੇ ਸਰੂਪ ਨੂੰ ਧਾਰਕੇ ਆਪਣੇ ਘਰ ਚਲੀ ਗਈ। ਸ਼ਾਦੀ ਨਹੀਂ ਕਰਾਈ। ਸੰਜਮ ਵਿਚ ਉਮਰ ਗੁਜਾਰੀ। "ਗੁਰ ਗੁਰ ਸਿਮਰਤ ਕੇਤਕ ਦਿਨ ਮਹਿ। ਤਨ ਕੋ ਤਿਆਗ ਮਰੀ ਤਤ ਛਿਨ ਮਹਿ। ਦੇਸ ਮਾਲਵੇ ਜਨਮੀ ਜਾਇ। ਭਲੇ ਸੰਗ ਬਿਆਹ ਕਰਾਇ"। ੪੬। ਗੁਰੂ ਸਿਮਰਨ ਕਰਦੀ ਦਾ ਥੋੜਿਆਂ ਹੀ ਦਿਨਾਂ ਵਿਚ ਸਰੀਰ ਬਿਨਸ ਗਿਆ ਤੇ ਮਾਲਵੇ ਵਿਚ ਜਾਕੇ ਜਨਮ ਲਿਆ ਅਤੇ ਭਲੇ ਨਾਲ ਸ਼ਾਦੀ ਕਰਾਈ। ਇਹ ਕੌਤਕ ਰਚਕੇ ਸਤਿਗੁਰ ਜਦੋਂ ਸਾਬੋ ਕੀ ਤਲਵੰਡੀ ਭਾਵ ਦਮਦਮੇ ਪਹੁੰਚੇ ਤਾਂ ਆਪਣੇ ਪਹਿਲੇ ਬਚਨਾਂ ਨੂੰ ਪੂਰਨ ਕਰਨ ਸੁਮਿਤ ਚੰਬੇ ਵਾਲੇ ਰਾਜੇ ਦੀ ਲੜਕੀ, ਜੇਹੜੀ ਕਾਲ ਵਸ ਸਿਧਾਰਨ ਬਾਦ ਭਲੇ ਦੀ ਇਸਤਰੀ ਬਣੀ। ਉਸ ਨੂੰ ਹੱਥਾਂ ਨਾਲ ਥਾਪੜਾ ਦੇਕੇ ਉਸਦਾ ਉਧਾਰ ਕੀਤਾ। ੨੫ ਨਾਮਾ ਸਿਖਾਂ ਭੁਚੋ

ਸ੍ਰੀ ਸਤਿਗੁਰੂ ਜੀ ਮਾਲਵੇ ਦੇਸ਼ ਦਾ ਉਧਾਰ ਕਰਦੇ ਫਿਰਦੇ ਸਨ, ਕਈਆਂ ਨਗਰਾਂ ਵਿਚ ਚਰਨ ਪਾ ਗੁਰ ਸਿਖਾਂ ਦੀਆਂ ਆਸਾਂ ਪੂੰਨੀਆਂ ਕਰ ਰਹੇ ਸਨ। ਅੱਜ ਭੁਚੋ ਨਗਰ ਵਿਚ ਸੰਗਤਾਂ ਨੂੰ ਦਰਸ਼ਨ ਤੇ ਸੱਦ ਉਪਦੇਸ਼ ਦੇ ਕਿਰਤਾਰਥ ਕਰ ਰਹੇ ਸਨ। ਭਾਈ ਭਗਤੂ ਜੀ ਦੇ ਪੋਤਰੇ ਦਿਆਲ ਦਾਸ ਜੀ ਨੂੰ ਪਤਾ ਲਗਾ ਕਿ ਤ੍ਰੈਲੋਕੀ ਨਾਥ ਅੱਜ ਭੁਚੋ ਵਿਖੇ ਦਰਸ਼ਨ ਦੇ ਰਹੇ ਹਨ। ਦਿਲ ਨੂੰ ਦਰਸ਼ਨਾਂ ਦੀ ਖਿਚ ਲਗੀ। ਭੁਚੋ ਆ ਦਰਸ਼ਨ ਕਰ ਕਲੇਜੇ ਠੰਡ ਪਾਈ। ਬਚਨ ਬਲਾਸ ਕਰਦਿਆਂ ਸ੍ਰੀ ਸਤਿਗੁਰੂ ਜੀ ਨੇ ਦਿਆਲ ਦਾਸ ਨੂੰ ਹੁਕਮ ਦਿਤਾ—"ਤੂੰ ਪੰਜ ਕਕਾਰ ਪਹਿਨ, ਅੰਮ੍ਰਿਤ ਸੇਵਨ ਕਰਕੇ ਰਹਿਤ ਰੱਖ।" ਦਿਆਲ ਦਾਸ ਨੇ ਅਰਜ ਕੀਤੀ—ਕਿ 'ਸੱਚੇ ਪਾਤਸ਼ਾਹ ਦਾਸ ਦੇ ਵਡੇਰੇ ਦੋ ਪੀੜੀਆਂ ਸਿਖ ਰਹੇ ਹਨ, ਮੈਨੂੰ ਵੀ ਉਸੇਤਰਾਂ ਹੀ ਰਹਿਣ ਦਿਓ।" ਸਤਿਗੁਰੂ ਜੀ ਨੇ ਤਿੰਨ ਵਾਰੀ ਅੰਮ੍ਰਿਤ ਪਾਨ ਕਰਨ ਲਈ ਹੁਕਮ ਦਿਤਾ। ਦਿਆਲ ਦਾਸ ਨੇ ਪਹਿਲੇ ਉਤਰ ਨੂੰ ਤਿੰਨ ਵਾਰ ਉਸੇ ਪਰਕਾਰ ਦੁਹਰਾ ਕੇ, ਗੁਰੂ ਜੀ ਦੇ ਹੁਕਮ ਨੂੰ ਟਾਲ ਦਿਤਾ। ਮਗਰ ਗੁਰੂ ਸਾਹਿਬਾਨ ਨੇ ਗੁਸੇ ਵਿਚ ਆਕੇ ਕੁਝ ਸਰਾਪ ਦੇ ਦਿਤਾ, ਜਿਸਨੂੰ ਭਾਈ ਸੰਤੋਖ ਸਿੰਘ ਜੀ ਇੰਞ ਚਿਤਰਦੇ ਹਨ:— "ਅਬ ਤੋ ਕਿਰਪਾ ਕਰੋ ਰਹਿ ਤੈਸੇ। ਪਿਤਾ ਪਿਤਾਮਾ ਹਮਾਰ ਜੈਸੇ।" ਸੁਨ ਕਰ ਗੁਰੂ ਸਰਾਪ ਤਬ ਦੀਨਾ। ਬਾਰਿਕ ਬਚ ਬਾਰਹਿ ਕੀਨਾ ੩੪। ਹਮ ਤੇ ਨਹਿ ਪਾਹੁਲ ਤੁਮ ਲਈ। ਅਪਰ ਬੁਧਿ ਹਠ ਤੇ ਦਿਢ ਕਈ। ਮਿਲਹਿ ਚੂਹੜੇ ਜਬਹਿ ਹਮਾਰੇ। ਤਿਨ ਤੇਂ ਕਰਿ ਤੈਂ ਅੰਗੀਕਾਰੇ। ਗੁ: ਪ੍ਰ: ਸੂ: ਐਨ ਪਹਿਲਾਂ ਅੰਸੁ ਕੀ ਸਫਾ ੬੦-੬੨ ਜੇਹੜੇ ਅਜ ਕਲ ਨੀਚ ਜਾਤੀਆਂ ਵਾਲਿਆਂ ਪਾਸੋਂ ਅੰਮ੍ਰਿਤ ਛਕ ਲੈਂਦੇ ਹਨ ਅਤੇ ਉਹ ਛੂਤ ਛਾਤ ਨਹੀਂ ਮੰਨਦੇ ਹਨ। ਇਸ ਪ੍ਰਸੰਗ ਅਨੁਸਾਰ ਸ੍ਰੀ

ਗੁਰੂ ਗੋਬਿੰਦ ਸਿੰਘ ਜੀ ਦੇ ਸਰੂਪੇ ਹੋਏ ਹਨ। ਤਾਂ ਹੀ ਨੀਚ ਜਾਤੀਆਂ ਵਾਲਿਆਂ ਨਾਲ ਛੱਕ ਛੱਕਾ ਲੈਂਦੇ ਹਨ। ਧੰਨ ਹਨ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅੰਤਰਜਾਮੀ ਜਿਹਨਾਂ ਨੇ ਆਪਣ ਅੱਜ ਕੱਲ ਦੇ ਖਾਲਸ ਵਾਸਤੇ ਪਹਿਲਾਂ ਹੀ ਪੇਸ਼ੀਨ ਗੋਈ ਕਰ ਛਡੀ ਸੀ। ਸੋ ਸਾਖੀ ਵਿਚ ਸਚੇ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਹਰਵੀਂ ਸਾਖੀ ਵਿਚ ਫੁਰਮਾਂਦੇ ਹਨ। "ਮੂਲ ਤੁਰਕ ਕੋ ਮਥਾ ਕਬੀ ਨ ਝੁਕਾਇ। ਤੁਰਕ ਸੰਗ ਬੈਠੇ ਨਹਿ ਖਾਇ"। ਤੁਰਕ ਨੂੰ ਕਦਾ ਚਿਤ ਸਲਾਮ ਨਹਿ ਕਰੋ। ਔਰ ਤੁਰਕ ਦੇ ਸਾਥ ਖਾਨਾ ਨਾ ਖਾਇ। ਅਗੇ ਜਾਕੇ ਇਸੀ ਸਾਖੀ ਵਿਚ ਲਿਖਦੇ ਹਨ, ਕਿ ਮੂਲ, "ਫਾਰਸੀ ਜਾਕੇ ਘਰ ਪੜ੍ਹੈ ਤਾਂ ਕਾ ਨਹੀਂ ਵਿਸਾਹਿ। ਤਾਂ ਕਾ ਛੁਹਿਆ ਨ ਖਾਈਏ ਤਜਾ ਧਰਮ ਕਾ ਰਾਹਿ" ਭਾਵ ਜਿਸ ਮੁਲਾਂ (ਕਾਜ਼ੀ) ਦੇ ਘਰ ਫਾਰਸੀ ਪੜ੍ਹਦਾ ਹੈ, ਉਹ ਮੁਸਲਮਾਨ ਹੈ, ਇਸ ਲਈ ਉਸਦਾ ਕੋਈ ਵਿਸਾਹ ਨਹੀਂ ਹੈ। ਉਸਦਾ ਛੁਹਿਆ ਹੋਇਆ ਪ੍ਰਸ਼ਾਦ ਨਹੀਂ ਛਕਣਾ। ਕਿਉਂਕਿ ਉਸਨੇ ਧਰਮ ਦਾ ਰਾਹ ਛੱਡ ਦਿਤਾ ਹੈ। ਇਸ ਲਈ ਜੇਹੜਾ ਉਹਦੇ ਹਥ ਦਾ ਛੁਹਿਆ ਹੋਇਆ ਪਰਸ਼ਾਦਾ ਖਾਵੇਗਾ, ਉਹ ਵੀ ਧਰਮ ਤੋਂ ਪਤਿਤ ਹੋ ਜਾਇਗਾ। ਇਸੇ ਸਾਖੀ ਵਿਚ ਫੁਰਮਾਂਦੇ ਹਨ, "ਜਹਾਂ ਕਹਾਂ ਕਾ ਛਕੇ ਪ੍ਰਸ਼ਾਦ। ਸਿਖ ਨਾਹੀ ਮੇਰੋ ਆਦਿ ਜੁਗਾਦਿ।" ਜੋ ਏਧਰ ਉਧਰ ਭਾਵ ਨੀਚ ਜਾਤੀਆਂ ਦਾ ਪ੍ਰਸ਼ਾਦਿ ਛੱਕੇਗਾ, ਉਹ ਮੇਰਾ ਭੂਤ ਭਵਿਖ ਭਵਾਨ ਵਿਚ ਸਿਖ ਨਹੀਂ ਹੋਵੇਗਾ। ਅਗੇ ਜਾਕੇ ੮੬ ਸਾਖੀ ਵਿਚ ਲਿਖਦੇ ਹਨ, ਕਿ "ਮੂਲ ਨਾਰ ਫਰੰਗਨ ਸਿਖ ਮਮ ਘਰ ਮੇ ਲੇਵੇ ਰਾਖ। ਧਰਮ ਮਲੇਛੀ ਵਧੈਗੋ, ਤੁਰਕ ਪਠਾਣੀ ਸਾਖ"। ਭਾਵ ਸਾਡੇ ਸਿਖ ਨੀਚ ਜਾਤੀਆਂ ਦੀਆਂ ਇਸਤ੍ਰੀਆਂ ਨਾਲ ਅਨੰਦ ਕਾਰਜ ਕਰਨਗੇ, ਉਹਨਾਂ ਤੋਂ ਜੇਹੜੀ ਸੰਤਾਨ ਪੈਦਾ ਹੋਵੇਗੀ, ਉਹਨਾਂ ਦਾ ਵਰਤਾਰਾ ਸਭ ਤੁਰਕਾਂ ਤੇ ਪਠਾਣਾਂ ਵਾਲਾ ਹੋਵੇਗਾ ਅਤੇ ਉਹ ਵੀ ਮਲੇਛ ਹੋਣਗੇ। ਸਾਖੀ ਵਿਚ ਗੁਰੂ ਜੀ ਫੁਰਮਾਂਦੇ ਹਨ, ਕਿ,, ਗਨਕਾ ਮੁਸਲੀ ਸੇਵੇਂ ਸਰਦਾਰ। ਤਿਨ ਘਰ ਜਨਮੇ ਕਾਮ ਗੁਵਾਰ"। ਭਾਵ ਜੇ ਸਰਦਾਰ ਮੁਸਲਮਾਨੀਆਂ ਤੇ ਵੇਸਵਾਵਾਂ ਨਾਲ ਸਬੰਧ ਕਰਨਗੇ, ਤਾਂ ਇਹਨਾਂ ਦੀਆਂ ਔਲਾਦਾਂ ਕਮੀਆਂ ਤੇ ਨੀਚ ਜਾਤੀ ਵਾਲਿਆਂ ਨਾਲ ਖੇਹ ਉਡਾਉਣਗੀਆਂ।

ਜੋ ਸਰਦਾਰਾਂ ਦੇ ਘਰ ਬਚੇ ਹੋਣਗੇ, ਉਹ ਨੀਚ ਜਾਤੀ ਵਾਲਿਆਂ ਦੇ ਹੋਣਗੇ, ਇਸ ਲਈ ਉਹਨਾਂ ਵਿਚ ਖਾਣ ਪੀਣ ਦਾ ਕੋਈ ਪਰਹੇਜ਼ ਨਹੀਂ ਹੋਵੇਗਾ। ਛੂਤ ਛਾਤ ਨਹੀਂ ਮੰਨਣਗੇ ਤੇ ਮਲੇਛ ਹੋਣਗੇ। ਬਿਜੈ ਮੁਕਤ ਵਿਚ ਸਾਖੀ ਆਉਂਦੀ ਹੈ ਕਿ ਇਕ ਵਾਰ ਸਚੇ ਪਾਤਸ਼ਾਹ ਸੰਗਤਾਂ ਨੂੰ ਦਰਸ਼ਨ ਦੇ ਰਹੇ ਸਨ। ਦੂਰੋਂ ਨੇੜਿਓਂ ਸੰਗਤਾਂ ਸਤਿਗੁਰਾਂ ਦੇ ਦਰਸ਼ਨ ਕਰਨ ਆਉਂਦੀਆਂ, ਮਨੋ ਕਾਮਨਾਵਾਂ ਪੂਰਨ ਕਰ ਘਰਾਂ ਨੂੰ ਪਰਤ ਜਾਂਦੀਆਂ। ਇਕ ਹੀਰਾ ਸਿੰਘ ਨਾਮੀ ਅਰੋੜਾ ਸਿਖ, ਪਿੰਡ ਕਾਲੜਾ ਦਾ ਸਤਿਗੁਰਾਂ ਦੇ ਦਰਸ਼ਨਾਂ ਨੂੰ ਆਇਆ, ਉਸਨੇ ਸਤਿਗੁਰਾਂ ਦੇ ਚਰਨਾਂ ਵਿਚ ਨਮਸਕਾਰ ਕਰ ਦਸ ਹਜ਼ਾਰ ਮੋਹਰ ਅਰਪਨ ਕੀਤੀ। ਜਿਸ ਵੇਲੇ ਉਸ ਰਾਜੇ ਦਾ ਸੀਸ ਸਤਿਗੁਰਾਂ ਦੇ ਚਰਨਾਂ ਨਾਲ ਛੁਹਿਆ ਤਾਂ ਸਤਿਗੁਰੂ ਜੀ ਖੜੇ ਹੋ ਗਏ ਤੇ ਸੰਗਤ ਨੂੰ ਹੁਕਮ ਕੀਤਾ ਤੁਸੀਂ ਵੀ ਇਸ਼ਨਾਨ ਕਰੋ ਤੇ ਸਾਨੂੰ ਵੀ ਇਸ਼ਨਾਨ ਕਰਾਵੋ। ਇਹ ਵਤੀਰਾ ਤੱਕਕੇ ਰਾਜਾ ਹਰੀ ਸਿੰਘ ਅਚੰਭਤ ਹੋਇਆ ਤੇ ਪੁਛਣ ਲਗਾ ਸਤਿਗੁਰੂ ਜੀ ਇਹ ਕੀ ਕੌਤਿਕ ਹੈ? ਸਤਿਗੁਰਾਂ ਫਰਮਾਇਆ, "ਕਿ ਤੇਰੇ ਸਿਰ ਵਿਚ ਹਾਥੀ ਦੰਦ ਦਾ ਕੰਘਾ ਹੈ, ਤੇਰੀ ਸਿਖਣੀ ਨੇ ਹਾਥੀ ਦੰਦ ਦਾ ਚੂੜਾ ਪਹਿਨਿਆ ਹੈ। ਤੁਸੀਂ ਦੋਵੇਂ ਅਪਵਿਤਰ ਹੋ, ਤੇਰਾ ਸਿਰ ਸਾਡੇ ਚਰਨਾਂ ਨਾਲ ਲਗਾ, ਇਸ ਲਈ ਅਸੀਂ ਵੀ ਭਿਟੇ ਗਏ ਹਾਂ। ਸਭ ਸੰਗਤ ਨੇ ਤੇ ਸਤਿਗੁਰੂ ਜੀ ਨੇ ਇਸ਼ਨਾਨ ਕੀਤਾ। ਸ੍ਰੀ ਸਚੇ ਪਾਤਸ਼ਾਹ ਨੇ ਹੁਕਮ ਦਿਤਾ ਕਿ ਕੋਈ ਸਿਖ ਦੰਦਖੰਡ ਦਾ ਕੰਘਾ ਕੇਸਾਂ ਵਿਚ ਨਾ ਰਖੇ ਤੇ ਨਾ ਕੋਈ ਸਿਖ ਬੀਬੀ ਚੂੜਾ ਹਾਥੀ ਦੰਦ ਦਾ ਪਹਿਨੇ। ਉਸੇ ਹੀ ਗਰੰਥ ਵਿਚ ਇਕ ਹੋਰ ਸਾਖੀ ਆਉਂਦੀ ਹੈ, ਕਿ ਇਕ ਸਮੇ ਲੰਗਰ ਹੋ ਰਿਹਾ ਸੀ

ਤੇ ਲਾਂਗਰੀ ਸਿਖ ਦਬਾ ਦੱਬ ਪ੍ਰਸ਼ਾਦੇ ਪੱਕਾ ਰਹੇ ਸਨ, ਝੋਕਾ ਲੋਹ ਥਲੇ ਬਾਲਣ ਝੋਕ ਰਿਹਾ ਸੀ। ਗਲਤੀ ਨਾਲ ਲੋਹ ਹੇਠ ਹੱਡੀ ਝੋਕੀ ਗਈ, ਸਚੇ ਪਾਤਸ਼ਾਹ ਤਕ ਇਹ ਸੂਚਨਾ ਪਹੁੰਚ ਗਈ। ਗਰੀਬ ਨਿਵਾਜ ਨੇ ਸਾਰੇ ਪਰਸ਼ਾਦੇ ਹੋਰਾਂ ਨੂੰ ਵਰਤਾ ਦਿਤੇ, ਲੰਗਰ ਦੇ ਭਾਂਡੇ ਮੰਜਵਾਏ, ਲਾਂਗਰੀਆਂ ਤੇ ਝੋਕੇ ਨੂੰ ਪੰਜ ਪੰਜ ਜਪੁਜੀ ਸਾਹਿਬ ਦੇ ਪਾਠ ਕਰਨ ਦਾ ਆਦੇਸ਼ ਦਿਤਾ ਤੇ ਸਭ ਸਿਖਾਂ ਨੂੰ ਇਸ਼ਨਾਨ ਕਰਨ ਦਾ ਹੁਕਮ ਕੀਤਾ ਫਿਰ ਲੰਗਰ ਤਿਆਰ ਕਰਵਾਇਆ। ਹੁਣ ਆਪ ਹੀ ਪਾਠਕ ਅੰਦਾਜ਼ਾ ਲਾ ਲੈਣ ਕਿ ਗੁਰੂ ਗੋਬਿੰਦ ਸਿੰਘ ਜੀ ਛੂਤ ਛਾਤ ਮੰਨਦੇ ਸਨ, ਕਿ ਨਹੀਂ ! ਮੈਂ ਤਾਂ ਇਹ ਬੇਨਤੀ ਕਰਦਾ ਹਾਂ, ਖਾਣ ਦੀ ਤਾਂ ਗੱਲ ਛਡੋ, ਵੇਖਣ ਨਾਲ ਹੀ ਬਿਰਤੀ ਹੋਰ ਹੋ ਜਾਂਦੀ ਹੈ। ਜਦ ਅਸੀਂ ਕਿਸੇ ਇਸਤਰੀ ਵਲ ਵੇਖਦੇ ਹਾਂ ਤਾਂ ਸਾਡੀ ਬਿਰਤੀ ਵਿਚ ਜੋ ਫਰਕ ਆ ਜਾਂਦਾ ਹੈ, ਉਸ ਤੇ ਅਸੀਂ ਸਭ ਭਲੀਭਾਂਤ ਪ੍ਰੀਚਤ ਹਾਂ। ਖਾਣ ਪੀਣ ਨਾਲ ਤਾਂ ਕੁਝ ਅੰਦਰ ਜਾਂਦਾ ਹੈ, ਪਰ ਇਥੇ ਖਾਣ ਪੀਣ ਬਗੈਰ ਹੀ ਅੰਦਰ ਖਿੱਲੀ ਮੱਚ ਜਾਂਦੀ ਹੈ। ਕਵੀ ਹਿਰਦਾ ਰਾਮ ਜੀ ਨੇ ਲਿਖਿਆ ਹੈ: 'ਜਿਹ ਹੇਰਨ ਤੇ ਹਿਰਦਾ ਹਲ ਹੈ, ਪ੍ਰਸ਼ੋਤਮ ਤੇ ਉਰ ਕੋਫਰਹੈ,ਖਾਨ ਦੀ ਗੱਲ ਛਡੋ, ਨਾਮ ਲੈਣ ਨਾਲ ਬਿਰਤੀਆਂ ਵਿਚ ਫਰਕ ਪੈ ਜਾਂਦਾ ਹੈ: 'ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ ।'' ਦਾ ਢੰਡੋਰਾ ਦੇਣ ਵਾਲਿਆਂ ਨੂੰ ਮੈਂ ਬੜੀ ਨਿਮਰਤਾ ਨਾਲ ਪੁਛਣਾ ਚਾਹੁੰਦਾ ਹਾਂ ਕਿ ਕੀ ਤੁਹਾਡੇ ਮੰਚਾਂ ਉਪਰ ਭਗਵਾਨ ਕ੍ਰਿਸ਼ਨ, ਯਸੂ ਮਸੀਹ, ਹਜਰਤ ਮੁਹੰਮਦ ਤਾਂ ਆਖਿਆ ਜਾ ਸਕਦਾ ਹੈ, ਪਰ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਲੈਣ ਤੋਂ ਤੁਹਾਨੂੰ ਕਿਉਂ ਭਿਟ ਚੜ੍ਹਦੀ ਹੈ। ਉਹ ਵੀ ਕੋਈ ਕੂਕਾ ਹੀ ਆਪਣੀ ਜ਼ਬਾਨੀ ਲੈ ਰਿਹਾ ਹੋਵੇ ਤਾਂ ਚਾਰ ਨਾਲ ਲਗਕੇ ਭਿਟੇ ਜਾਂਦੇ ਹਨ। ਕਲਗੀਧਰ ਪਿਤਾ ਦਸਮ ਗ੍ਰੰਥ ਵਿਚ ਕਾਲ ਜਮਨ ਦਾ ਕ੍ਰਿਸ਼ਨ ਭਗਵਾਨ ਨਾਲ ਯੁਧ ਰਚਣ ਕਰਕੇ ਹੋਇਆ। ੪੯੮ ਅੰਸੂ ਤੇ ਲਿਖਦੇ ਹਨ, ਕਿ ਚੌਪਈ-''ਜੋ ਮਲੇਛ ਰਿਸ ਸਸਤ੍ਰ ਸੰਭਾਰੇ। ਸੋ ਕਟਿ ਸ੍ਰੀ ਬ੍ਰਿਜ ਨਾਥਾ ਡਾਰੇ। ਆਯੋ ਭਿਰਨ ਇਹੀ ਬਲ ਕਰਯੋ। ਜਬ ਅਰਿ ਪਾਇ ਪਿਆਦਾ ਰਹਯੋ'' । ਭਾਵਾਰਥ—ਕਾਲ ਜਗਨ ਨੇ ਗੁਸੇ ਵਿਚ ਆਕੇ ਜਿਨੇ ਸ਼ਸ਼ਤ੍ਰ ਚਲਾਏ ਉਹ ਭਗਵਾਨ ਕ੍ਰਿਸ਼ਨ ਨੇ ਸਾਰੇ ਕੱਟ ਦਿਤੇ। ਜਦੋਂ ਦੁਸ਼ਮਨ ਬਿਨਾ ਸ਼ਸ਼ਤਰਾਂ ਤੋਂ ਪੈਰ ਪਿਆਦਾ ਹੋ ਗਿਆ ਤਾਂ ਭਗਵਾਨ ਨੇ ਕਹਿਆ.........ਸੰਭਲ ਸਾਈਂ ਜੋ ਮੇਰੇ ਨਾਲ ਯੁਧ ਕਰਨ ਲਈ ਆਯਾ ਹੈਂ। ਸਵੈਯਾ— ਕਾਨ ਬਿਚਾਰ ਕੀਯੋ ਚਿਤ ਮੈ ਭਏ ਸੋ ਸੋ ਮਲੇਛ ਸੋ ਮੁਸ਼ਟ ਲਹੈ ਹੈ। ਤਉ ਕਬਿ ਸ਼ਿਯਾਮ ਕਹੈ ਹਮਰੈ ਸਬ ਹੀ ਤਨ ਕੋ ਅਪਪਿਤ ਕਰੈ ਹੈ। ਮਹਾ ਯੁਧ ਕਉਚ ਸਜੇ ਤਨ ਮੈ ਸਭ ਦਿਨ ਪੂਰੇ ਮੁਹਿ ਨਾਹਿ ਬਧੈ ਹੈ। ਜੋ ਇਹ ਕੋ ਸਿਰ ਕਾਟਤ ਹੋਂ ਤੁ ਨਿਰਸ਼ਸ਼ਤ੍ਰ ਭਯੋ ਹਮਰੋ ਬਲ ਜੈ ਹੈ। ਭਾਵਾਰਥ— ਭਗਵਾਨ ਕਹਿ ਰਹੇ ਹਨ, ਦੁਸਮਨ ਬਿਨਾ ਸ਼ਸ਼ਤਰਾਂ ਤੋਂ ਆ ਗਿਆ ਹੈ, ਮੇਰੇ ਪਾਸ ਸ਼ਸ਼ਤ੍ਰ ਹਨ, ਇਸ ਤਰਾਂ ਮਾਰਨਾ ਵੀ ਮਰਯਾਦਾ ਤੋਂ ਵਿਪਰੀਤ ਹੈ। ਜੇ ਮੈਂ ਇਸ ਨਾਲ ਮੁਸਟ ਯੁਧ ਕਰਦਾ ਹਾਂ ਤਾਂ ਮੇਰੇ ਤਨ ਨੂੰ ਅਪਵਿਤਰ ਕਰਦਾ ਹੈ। ਇਹ ਸਭ ਸੋਚਕੇ ਉਸਨੂੰ ਮੁਚਕੰਦ ਦੀ ਨਿਗਾਹ ਪਾਇਕੇ ਮਰਵਾਇਆ। ਹੁਣ ਵੀਚਾਰ ਵਾਲੀ ਗੱਲ ਇਹ ਹੈ ਕਿ ਉਹ ਭਗਵਾਨ ਜਿਸ ਦੀ ਬਾਬਤ ਆਦਿ ਗ੍ਰੰਥ ਵਿਚ ਲਿਖਿਆ ਹੈ ਕਿ :—'ਹਰਨ ਭਰਨ ਜਾਕਾ ਨੇਤਰ ਫੇਰ।' ਉਹਨਾਂ ਨੂੰ ਇਹ ਗਲਾਂ ਕਹਿਣ ਦੀ ਕੀ ਜ਼ਰੂਰਤ ਹੈ, ਇਹ ਤਾਂ ਸਿਰਫ ਉਹ ਮਰਯਾਦਾ ਕਾਇਮ ਰਖਣ ਲਈ ਹੀ ਕਹਿ ਰਹੇ ਸਨ। ਉਹਨਾਂ ਦਾ ਨਾਮ ਮਰਯਾਦਾ ਪੁਰਸ਼ੋਤਮ ਹੈ, ਜੇਕਰ ਉਹ ਆਪਣੀ ਚਲਾਈ ਮਰਯਾਦਾ ਤੇ ਨਾ ਚਲਣ, ਤਾਂ ਅਸੀਂ ਤਾਂ ਅਗੇ ਹੀ ਨਿਘਰਦੇ ਜਾਂਦੇ ਹਾਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਰਯਾਦਾ ਪਰਸੋਤਮ ਸਨ। ਉਹ ਕਦੀ ਵੀ ਆਪਣੀ ਮਰਯਾਦਾ ਦੇ ਉਲਟ ਨਹੀਂ ਚਲੇ। ਇਹ ਤਾਂ ਪਿਛੋਂ ਜਦੋਂ ਸਾਡੇ ਹੱਥਾਂ ਵਿਚ ਮਰਯਾਦਾ ਆ ਗਈ ਤਾਂ ਗੁਰ ਮਰਯਾਦਾ ਨੂੰ ਛਿਕੇ ਪਾਸੇ ਰਖਕੇ ਅਸੀਂ ਆਪਣੀ ਮਨਮਰਜ਼ੀ ਦੀ ਮਰਯਾਦਾ ਚਲਾ ਦਿਤੀ,ਅਤੇ ਤਹਰੀਰੀ ਤੇ ਤਕਰੀਰੀ ਇਹ ਕਹਿਣਾ ਸ਼ੁਰੂ ਕਰ ਦਿਤਾ ਕਿ ਗੁਰੂ ਗੋਬਿੰਦ

ਸਿੰਘ ਜੀ ਛੂਤ ਛਾਤ ਮੰਨਦੇ ਨਹੀਂ ਸਨ। ਇਸੇ ਭੇਦ ਨੂੰ ਸਿਧ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਨੇ ੧੨ਵੇਂ ਜਾਮੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਰੂਪ ਵਿਚ ਆਕੇ ਇਸ ਆਭੰਗ ਹੋ ਚੁਕੀ ਮ੍ਰਯਾਦਾ ਨੂੰ ਪੁਨਰ ਜਨਮ ਦਿਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਲਾਡਲੀਆਂ ਫੌਜਾਂ ਭਾਵ—'ਨਿਹੰਗ ਸਿੰਘ ! ਵੱਲ ਜਰਾ ਗੌਰ ਕਰਨਾ, ਕਿ ਉਹ ਕਿੰਨਾ ਕੁ ਛੂਤ ਛਾਤ ਵਿਚ ਨਿਸਚਾ ਰਖਦੇ ਹਨ। ਉਚ ਆਤਮਾ ਨੈਣਾਂ ਸਿੰਘ ਜੀ, ਜਿਹਨਾਂ ਨੂੰ ਕਈ ਸਜਣ ਨਿਹੰਗ ਸੰਪਰਦਾ ਦੇ ਚਾਲਕ ਕਹਿੰਦੇ ਹਨ। ਜੋ ਅਕਾਲੀ ਫੂਲਾ ਸਿੰਘ ਜੀ ਦੇ ਗੁਰੂ ਸਨ। ਉਹਨਾਂ ਦਾ ਬਾਬਾ ਸਾਹਿਬ ਸਿੰਘ ਜੀ ਬੰਦਾ ਜੋ ਊਨੇ ਸਾਹਿਬ ਰਹਿੰਦੇ ਸਨ, ਉਹਨਾਂ ਨਾਲ ਕਿਸੇ ਗਲੋਂ ਨਰਾਜਗੀ ਹੋ ਗਈ ਸੀ। ਇਸ ਸਮੇ ਇਕ ਮਜ਼ਹਬੀ ਸਿੰਘ ਨੇ ਇਕ ਗਰੰਥ ਸਾਹਿਬ ਦੀ ਕਾਪੀ ਪੰਜ ਰੁਪਏ ਵਿਚ ਦੇਣ ਦਾ ਬਚਨ ਕੀਤਾ ਸੀ, ਕਿ ਕੋਈ ਮੇਰੀ ਲੜਕੀ ਦਾ ਰਿਸ਼ਤਾ ਲੈ ਲਵੇ। ਬਾਬਾ ਨੈਣਾ ਸਿੰਘ ਜੀ ਨੇ ਉਸ ਮਜ਼ਹਬੀ ਸਿਖ ਦੀ ਕੰਨਿਆ ਦਾ ਰਿਸ਼ਤਾ ਲੈ ਲਿਆ ਤੇ ਚਰਚਾ ਦਾ ਵਿਸ਼ੇ ਬਣ ਗਿਆ। ਬਾਬੇ ਨੈਣਾਂ ਸਿੰਘ ਜੀ ਅਨੰਦਪੁਰਹੋਲੇ ਤੇ ਗਏ, ਰਸਤੇ ਵਿਚ ਉਨ੍ਹਾਂ ਦੀ ਬਾਬਾ ਸਾਹਿਬ ਸਿੰਘ ਜੀ ਨਾਲ ਬੋਲ ਫ੍ਰੋਸ਼ੀ ਹੋ ਗਈ। ਅਕਾਲੀ ਸਾਹਿਬ ਨੇ ਕਹਿਆ ਕਿ— 'ਚੰਗਾ ਬੋਲੀ ਜਾ ਅਪਮਾਨ ਜਨਕ ਸ਼ਬਦ' ਅਨੰਦ ਪੁਰ ਤੋਂ ਵਾਪਸ ਆਉਂਦਾ ਤੇਰੀ ਖਬਰ ਲਵਾਂਗਾ।' ਬਾਬਾ ਜੀ ਨੇ ਕਿਹਾ ; 'ਤੂੰ ਮੇਰੀ ਖਬਰ ਕੀ ਲੈਣੀ ਹੈ ? ਤੇਰੀ ਖਬਰ ਅਨੰਦਪੁਰ ਨਿਹੰਗ ਸਿੰਘ ਹੀ ਲੈ ਲੈਣਗੇ।' ਜਦੋਂ ਅਕਾਲੀ ਜੀ ਅਨੰਦ ਪੁਰ ਗਏ ਤਾਂ ਨਿਹੰਗਾਂ ਨੇ ਉਹਨਾਂ ਨੂੰ ਪ੍ਰਕਰਮਾ ਵਿਚ ਦਾਖਲ ਨਾ ਹੋਣ ਦਿਤਾ ; ਕਿਉਂਕਿ ਉਹਨਾ ਨੂੰ ਪਤਾ ਲਗਾ ਹੋਇਆ ਸੀ ਕਿ ਅਕਾਲੀ ਜੀ ਨੇ ਮਜ਼ੁਬਨ ਕੀਤੀ ਹੈ। ਜਦੋਂ ਅਕਾਲੀ ਜੀ ਨਾਲ ਇਸਤਰਾਂ ਦਾ ਸਲੂਕ ਹੋਇਆ ਤਾਂ ਉਹਨਾਂ ਗੁਸੇ ਵਿਚ ਆਕੇ, ਅੰਮ੍ਰਿਤਸਰ ਆਕੇ ਆਪਣੇ ਗੁਰੂ ਦੀ ਸਿਖਣੀ ਮਾਰ ਦਿਤੀ ਕਿ ਇਸਨੇ ਮੇਰੇ ਗੁਰੂ ਨੂੰ ਕਲੰਕ ਲਾਇਆ ਹੈ। ਇਹ ਕੌਤਿਕ ਵੇਖ ਬਾਬੇ ਨੈਣਾਂ ਸਿੰਘ ਜੀ ਨੇ ਅਕਾਲੀ ਜੀ ਨੂੰ ਸਰਾਪ ਦਿਤਾ ਕਿ:—'ਜਾ ਤੈਨੂੰ ਦੁਗਾੜਾ ਵਜੇ' ਤਾਂ ਹੀ ਉਹਨਾਂ ਦਾ ਗੋਲੀ ਨਾਲ ਅੰਤ ਹੋਇਆ। ਵੀਚਾਰ ਕਰੋ ਕਿ ਗੁਰੂ ਗੋਵਿੰਦ ਸਿੰਘ ਜੀ ਮਰਯਾਦਾ ਤੇ ਚਲਣ ਵਾਲੇ ਨਿਹੰਗਾਂ ਵਿਚ ਕਿੰਨੀ ਕੁ ਛੂਤ ਹੈ ? ਗੁਰੂ ਸਾਹਿਬ ਦੇ ਮੁਖ ਵਾਕ ਵਿਚ :— "ਤੀਨ ਜੁਗ ਸੁਰ ਪ੍ਰਧਾਨ। ਅਸ ਸੁਚ ਕ੍ਰਿਯਾ ਕੀ ਹੋਤੀ ਹਾਨ"। ਦਸਮ ਗ੍ਰੰਥ। ਆਦਿ ਗ੍ਰੰਥ ਵਿਚ ਵੀ ਹੁਕਮ ਹੈ ਕਿ—'ਸਤਿਗੁਰ ਸਚੁ ਸੁਚ ਦ੍ਰਿੜਾਏ।' ਸਤਿਗੁਰੂ ਹੀ ਉਹ ਹੈ, ਜੋ ਸਚ ਤੇ ਸੁਚ ਦਾ ਪਰਚਾਰ ਕਰਦੇ ਹਨ, ਜੀਆਂ ਨੂੰ ਇਹਨਾਂ ਤੇ ਦ੍ਰਿੜ ਰਹਿਣ ਲਈ ਪਰੇਰਨਾ ਦੇਂਦੇ ਹਨ।

ਸੋ ਅਰਜ ਹੈ ਕਿ ਗੁਰੂ ਗੋਬਿੰਦ ਸਿੰਘ ਕਦੋਂ ਏਹਨਾਂ ਪੰਕਤੀਆਂ ਦੇ ਉਲਟ ਜਾ ਸਕਦੇ ਸਨ। ਉਹਨਾਂ ਤਾਂ ਆਪਣੇ ਖਾਲਸੇ ਨੂੰ ਪੂਰਵਜ ਗੁਰੂਆਂ ਦੇ ਹੁਕਮ ਅਨੁਸਾਰ ਚਲਣ ਦੀ ਪਰੇਰਨਾ ਦਿਤੀ। ਸੋ ਗੁਰੂ ਗੋਬਿੰਦ ਸਿੰਘ ਜੀ ਪੂਰਣ ਗੁਰੂ ਹੋਣ ਕਰਕੇ ਸੁਚ ਦੇ ਪਕੇ ਹਾਮੀ ਸਨ ਤੇ ਛੂਤ ਛਾਤ ਨੂੰ ਮੰਨਦੇ ਸਨ।

---

—੫੧ ਦੀ ਬਾਕੀ—

"ਏਸ ਪਰ ਭੀ ਭਾਰੀ ਖੇਦ ਏਹ ਹੈ ਕਿ ਸਾਡੀ ਕੌਮ ਵਿਚ ਸਤਰਾਂ ਦੇ ਖੋਜੀ ਬਹੁਤ ਘਟ ਹਨ' ਭਾਈ ਕਾਹਨ ਸਿੰਘ ਜੀ ਨਾਭਾ ਨੇ ਇਕ ਵਾਰ ਲਿਖਿਆ ਸੀ—"ਸਗੋਂ ਖੋਜੀਆਂ ਦੇ ਵੈਰੀ ਔਰ ਯਥਾਰਥ ਕਹਿਣ ਵਾਲਿਆਂ ਨੂੰ ਨਾਸਤਕ ਆਖਣ ਵਾਲੇ ਹਨ " ਲੇਖਕਾਂ ਤੇ ਖੋਜੀਆਂ ਦੇ ਏਨ੍ਹਾਂ ਵੈਰੀਆਂ ਨੂੰ ਰ ਅਕਲ ਦੇਵੇ ?

# ਭਵਿਖਤ ਵਾਕ

—ਸ੍ਰੀਮਾਨ ਸੰਤ ਤਰਨ ਸਿੰਘ ਜੀ "ਵਹਿਮੀ"

ਨਾਮਧਾਰੀ ਪੰਥ ਦੇ ਉਘੇ ਕਵੀ, ਲੇਖਕ, ਇਤਿਹਾਸਕਾਰ ਤੇ ਖੋਜੀ ਸੰਤ ਤਰਨ ਸਿੰਘ ਜੀ ਨੂੰ ਪਾਠਕ ਇਸ ਅੰਕ ਵਿਚ ਤਿੰਨ ਚਾਰ ਵਾਰ ਪੜ੍ਹਨ ਰੋ। ਆਪ ਜੀ ਨੇ ਥੋੜੇ ਅਰਸੇ ਵਿਚ ਹੀ ਕਈ ਖੋਜ ਭਰਪੂਰ ਤੇ ਸ਼ੰਕੇ ਨਵਿਰਤ ਕਰਨ ਵਾਲੀਆਂ ਪੁਸਤਕਾਂ ਨਾਮਧਾਰੀ ਜਗਤ ਨੂੰ ਦਿਤੀਆਂ ਹਨ। ਅਜ ਕਲ੍ਹ ਆਪ ਇਲਾਕਾ ਸ੍ਰੀ ਜੀਵਨ ਨਗਰ ਦੇ ਇਕ ਨਿਵੇਕਲੇ ਨਗਰ ਸ੍ਰੀ ਰਾਮ ਪੁਰ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੀਵਨੀ ਤੇ ਮਹਾਨ ਗ੍ਰੰਥ ਦੀ ਰਚਨਾ ਨੂੰ ਸਿਰੇ ਚੜ੍ਹਾ ਰਹੇ ਹਨ। ਆਪ ਨੂੰ ਨਾਮਧਾਰੀ ਨੌਜਵਾਨਾ ਵਿਚ ਸਾਹਿਤਕ ਰੁਚੀਆਂ ਵੇਖਣ ਦੀ ਬਹੁਤ ਤੀਬਰ ਇਛਾ ਹੈ। ਆਪ ਦੀ ਹੀ ਅਗਵਾਈ ਵਿਚ ਸਥਾਨਕ ਨਾਮਧਾਰੀ ਸਾਹਿਤ ਸਭਾ' ਪ੍ਰਫੁਲਤ ਹੋ ਰਹੀ ਹੈ। ਆਪ ਜਿਉਂ ਜਿਉਂ ਬਜ਼ੁਰਗੀ ਵਿਚ ਪੈਰ ਪਾ ਰਹੇ ਹਨ, ਤਿਉਂ ਤਿਉਂ ਵਡਮੁਲੇ ਇਤਿਹਾਸ ਦੀ ਸਿਰਜ਼ਨਾਂ ਕਰ ਰਹੇ ਹਨ—ਸਾਡੀ ਅਰਦਾਸ ਹੈ ਕਿ ਆਪ ਦੇ ਇਸ "ਕੁਝ ਕਰਨ" ਦੇ ਵਹਿਮ ਨੂੰ ਅਮਰ ਫਲ ਲਗੇ।

ਗ. ਸ. ਨ.

"ਜੈਸੀ ਮੈ ਆਵੈ ਖਸਮ ਕੀ ਬਾਣੀ"

ਤਿਲੰਗ ਮਹਲਾ ਪਹਿਲਾ ਦੇ ਗੁਰਵਾਕ ਤੋਂ ਭਵਿਖਤਵਾਕ ਦਾ 'ਸਿਖ ਧਰਮ' ਚ ਅਰੰਭ ਹੋਇਆ। ਗੁਰੂ ਨਾਨਕ ਜੀ ਏਮਨਾਬਦ ਇਸ ਸਬਦ ਤੇ ਇਸ ਤੋਂ ਅਗਲਾ "ਸਾਹਿਬ ਕੇ ਗੁਣ ਨਾਨਕ ਗਾਵੈ ਮਾਸੁ ਪੁਰੀ ਵਿਚ ਆਖ ਮਸੋਲਾ। ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖ ਇਕੇਲਾ। ਸਚਾ ਸਾਹਿਬ ਸੂ ਤਪਾਵਸੁ ਸਚੜਾ ਨਿਆਉ ਕਰੇ ਗੁਮਸੋਲਾ ਕਾਇਆ ਕਪੜ ਟੁਕ ਟੁਕ ਹੋਸੀ ਹਿੰਦੁਸਤਾਨ ਸਮਾਲਸੀ ਬੋਲਾ। ਆਵਨਿ ਅਠਤਰੈ ਜਾਨਿ ਸਤਾਨਵੈ ਹੋਰ ਭੀ ਉਠਸੀ ਮਰਦ ਕਾ ਚੇਲਾ। ਸਚ ਕੀ ਬਾਣੀ ਨਾਨਕ ਆਖੈ ਸਚੁ ਸੁਣਾਇਸੀ ਸਚੁ ਕੀ ਬੇਲਾ" ਸ਼ਬਦ ਉਚਾਰ ਭਾਈ ਲਾਲੋ ਜੀ ਨੂੰ ਅਤੇ ਉਸਦੇ ਪ੍ਰਵਾਰ ਨੂੰ ਤਤਲੀਂ ਅਠ ਦਸ ਕੋਹ ਲਾਂਭੇ ਲਹਿੰਦੇ ਭੇਜ ਦਿਤਾ। ਲਾਲੋ ਜੀ ਦਾ ਤਤਲੀਂ ਤੇ ਗੁਰ ਨਾਨਕ ਜੀ ਦਾ ਏਮਨਾਬਾਦ ਮੇਰੇ ਜ਼ਿਲੇ ਗੁਜ਼ਰਾਂ ਵਾਲੇ ਵਿਚ ਦੋਇ ਗੁਰਦਵਾਰੇ ਸੀ। ਰੋੜੀ ਸਾਹਿਬ ਏਮਨਾਬਾਦੋਂ ਮੀਲ ਲਹਿੰਦੇ ਸੀ। ਗੁਰ ਨਾਨਕ ਜੀ ਦੇ ਇੰਨਾਂ ਦੋਹਾਂ ਸ਼ਬਦਾਂ ਤੋਂ ਸਾਬਤ ਹੁੰਦਾ ਹੈ ਕਿ ਗੁਰੂ ਜੀ ਨੂੰ ਖਸਮ ਵਲੋਂ ਹੁਕਮ ਆਉਂਦਾ ਸੀ ਤੇ ਗੁਰੂ ਜੀ ਭਵਿਖਤ ਵੀ ਜਾਣਦੇ ਸੀ, ਤੇ ਤਾਂ ਹੀ ਕਿਹਾ ਸੀ "ਜਾਨਿ ਸਤਾਨਵੈ" ਤੇ "ਬੈਠਾ ਵੇਖੈ ਵਖ ਇਕੇਲਾ" ਤੇ "ਹੋਰ ਭੀ ਉਠਸੀ ਮਰਦ ਦਾ ਚੇਲਾ" ਤੇ "ਸਚੁ ਸੁਣਾਇਸੀ ਸਚੁ ਕੀ ਬੇਲਾ"।

ਜੋ "ਆਵਨਿ ਅਠਤਰੈ" ਕਿਹਾ ਸੀ ਸੋ ਭਾਂ ਸਭ ਨੂੰ ਤੁਰਤ ਹੀ ਪੂਰਾ ਹੋਇਆ। ਬਾਬਰ ਦੇ ਆਇਆਂ '੧੫੭੮' ਉਸੇ ਸਾਲ ਮੰਨਣਾ ਪਿਆ ਤੇ "ਜਾਨਿ ਸਤਾਨਵੈ" ਤੇ ਹੋਰ ਵਾਕਾਂ ਤੇ ਬੁਧ-

ਵਾਨਾ ਦੇ ਵਿਚਾਰ ਵਖ ਵਖ ਹੋਏ।ਹਨਾਪਰ ਅਠਤਰ ਵਿਚ ਆਉਣ ਵਾਲੇ ਬਾਬਰ ਦੇ ਪੁਤਰ ਹਮਾਯੂੰ ਨੂੰ ੧੫੯੭ ਵਿਚ ਸ਼ੇਰਸ਼ਾਹ ਸੂਰੀ ਤੋਂ ਹਾਰ ਖਾ ਵਾਪਸ ਜਾਣਾ ਪਿਆ। ਹੋਰ ਹੱਲੇ ਭੀ ਹੋਏ ਕਾਬਲ ਵਲੋਂ ਤੇ ਸ਼ਬਦ ਵੀ ਗੁਰੂ ਜੀ ਹੋਰ ਰਾਗ ਆਸਾ ਵਿਚ "ਜਿਨਿ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰ" ਤੇ "ਖੁਰਾਸਾਨ ਖਸਮਾਨਾ ਕੀਆ ਹਿੰਦੁ-ਸਤਾਨ ਡਰਾਇਆ" ਆਦਿ ਕਹੇ ਹਨ। ਪਰ ਭਵਿਖਤ ਨਾਲ ਉਸੇ ਉਪਰਲੇ ਸ਼ਬਦ ਦਾ ਸਬਧ ਹੈ। ਹੋਰ ਸ਼ਬਦ ਵਰਤਮਾਨ ਹਾਲ ਦੀ ਹਾਲਤ ਹੀ ਦਸਦੇ ਹਨ, ਭਾਵੇਂ ਕੋਈ "ਜਾਨਿ ਸਤਾਨਵੈ" ਤੇ ਭੀ ਮਤ ਭੇਦ ਜ਼ਾਹਰ ਕਰੇ ਪਰ "ਹੋਰ ਭੀ ਉਠਸੀ ਮਰਦ ਦਾ ਚੇਲਾ" ਦਾ ਵਕਤ ਵਰਤਾਰਾ ਹੋਰ ਭੀ, ਵਾਕ ਵਖ ਦਸਦਾ ਹੈ। ਲੋੜ ਵਿਚਾਰਨ ਦੀ ਹੈ। ਗੁਰੂ ਜੀ ਭਵਿਖਤ ਦਸਦੇ ਹਨ :—"ਇਹ ਅਠਤਰ ਵਿਚ ਆਉਣ ਵਾਲੇ ਸਤਾਨਵੇਂ ਵਿਚ ਜਾਣਗੇ" ਭਾਵੇਂ ਮੁਗਲ ਪਠਾਣਾਂ ਤੋਂ ਰਾਜ ਲੈ ਲੈਣਗੇ ਪਰ "ਹੋਰ ਭੀ ਉਠਸੀ ਮਰਦ ਕਾ ਚੇਲਾ" ਵਾਕ ਜ਼ਾਹਰ ਕਰਦਾ ਹੈ ਕਿ ਉਹਨਾਂ ਨੂੰ ਭੀ ਕਢਣ ਵਾਲਾ ਉਠੇਗਾ। ਸੋ ਮਰਦ ਦਸ਼ਮੇਸ਼ ਜੀ ਹੋਏ ਤੇ ਉਹਨਾਂ ਦਾ ਚੇਲਾ ਬੰਦਾ ਬਹਾਦਰ ? ਨਹੀਂ ! ਉਹ ਮੰਦੀ ਹਾਲਤੇ ਮਰਿਆ ਸੀ। ਮਹਾਰਾਜਾ ਰਣਜੀਤ ਸਿੰਘ ਜੀ ਹੀ ਮੰਨਣੇ ਪੈਣਗੇ, ਜਿਸਨੇ ਪੂਰਾ ਕਢ ਭੀ ਦਿਤਾ ਅਤੇ ਅਗੋਂ ਏਧਰ ਆਉਣੋਂ ਭੀ ਮੁਗਲ ਬਾਬਰ ਕਿਆਂ ਨੂੰ ਰੋਕ ਦਿਤਾ।

ਭਵਿਖਤ ਵਾਕ ਸਿਆਣਿਆਂ ਦੀ ਸਮਝੋਂ ਪਰਖੇ ਭੀ ਹੁੰਦੇ ਹਨ। ਜਿਵੇਂ ਗੁਰਵਾਕ ਹੈ ਅਭਿ-ਮਾਨੀ ਕੀ ਜੜ ਸਰਪਰ ਜਾਇ" ਤੇ ਡਾਕਟਰ ਇਕਬਾਲ ਦਾ ਸ਼ੇਅਰ:—

"ਤੁਮਹਾਰੀ ਤਹਿਜ਼ੀਬ ਅਪਣੇ ਹੀ ਖੰਜਰ ਸੇ ਖੁਦਕਸ਼ੀ ਕਰ ਲੇਗੀ। ਜੋ ਸ਼ਾਖੇ ਨਾਜ਼ਕ ਪੇ ਆਸ਼ਿਆਨਾ ਬਨੇਗਾ ਨਾ ਪਾਇਦਾਰ ਹੋਗਾ"

ਪਰ ਕਈ ਸਾਲ ਹੋਣ ਵਾਲੀ ਗਲ ਪਹਿਲੋਂ ਦਸਣਾ ਤਾਂ "ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ" ਗੁਰਵਾਕ ਅਨੁਸਾਰ ਗੁਰੂ ਸੂਰਮਾ ਹੀ ਜਾਣ ਸਕਦਾ ਹੈ। ਪਰ ਪ੍ਰਾਣੀ ਦੀ ਪਹੁੰਚ ਨਹੀਂ ਹੁੰਦੀ। ੧੫੯੭ ਵਿਚ ਸ਼ੇਰ ਸ਼ਾਹ ਸੂਰੀ ਤੋਂ ਹਮਾਯੂੰ ਦਾ ਹਾਰ ਖਾਕੇ ਜਾਣਾ ਗੁਰ-ਵਾਕ ਅਨੁਸਾਰ ਪੂਰਾ ਉਤਰਦਾ ਹੈ। ਮਹਾਨ ਆਤਮਾ ਨੂੰ ਕੌਣ ਮੰਨੇ ਜੇ ਉਹਨਾਂ ਦੇ ਵਾਕ ਸਚੇ ਨਾ ਹੋਣ।

ਗੁਰੂ ਨਾਨਕ ਜੀ ਦਾ ਰੂਪ, ਸਭ ਗੁਰੂ ਉਸੇ ਸਿਫਤ ਤੇ ਸ਼ਕਤੀ ਵਾਲੇ ਹੋਏ, ਸਿਖ ਧਰਮ ਮੰਨਦਾ ਹੈ, ਤੇ ਗੁਰਬਾਣੀ ਆਦਿ ਤੇ ਦਸਮ ਗ੍ਰੰਥ ਸਾਹਿਬ ਜੀ ਦੀ ਨੂੰ ਭੀ ਗੁਰ ਨਾਨਕ ਜੀ ਦੇ ਵਾਕਾਂ ਵਾਂਗ ਸਦਾ ਸਚੇ ਮੰਨਦਾ ਹੈ, ਜਿਵੇਂ ਗੁਰੂ ਜੀ ਵਾਕ ਕਹੇ ਹਨ, ਹੁਣ ਤੀਕ ਝੂਠੇ ਨਹੀਂ ਹੋਏ। ਗੁਰ ਨਾਨਕ ਜੀ ਨੇ ਮਕੇ ਮਦੀਨੇ ਦੀ ਗੋਸ਼ਟ ਵਿਚ "ਸਾਕਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ" ਤੇ ਕਰਨੀ ਨਾਮੇ ਵਿਚ "ਮੈਂ ਫੇਰ ਕਹੂੰਗਾ ਖਾਲਸਾ ਆਕੇ ਵਿਚ ਪੰਜਾਬ" ਤੇ ਅਜਿਤੇ ਰੰਧਾਵੇ ਦੀ ਗੋਸ਼ਟ ਵਿਚ "ਸਤਰ ਜਾਮੇਂ ਭਗਤ ਜਨ ਚੌਧਾਂ ਸਤਿਗੁਰ ਰਾਇ" ਆਦਿ ਜੋ ਵਾਕ ਉਚਰੇ ਹੋਰ ਗੁਰੂਆਂ ਨੇ ਭੀ ਗੁਰੂ ਜੀ ਦੇ ਉਹਨਾਂ ਵਾਕਾਂ ਦੀ ਆਪੋ ਆਪਣੇ ਸਮੇਂ ਵਿਚ ਪੁਸ਼ਟੀ ਹੀ ਕੀਤੀ। ਜਿਹਾ ਕਿ ਸ੍ਰੀ ਰਾਗ ਵਿਚ ਮਹਲਾ ਚੌਥੇ ਦਾ ਵਾਕਹੈ-

"ਜੁਗਿ ਜੁਗਿ ਪੀੜੀ ਚਲੈ ਸਤਿਗੁਰ
ਕੀ ਜਿਨੀ ਗੁਰਮੁਖਿ ਨਾਮੁ ਧਿਆਇਆ।
ਹਰਿ ਪੁਰਖੁ ਨਾ ਕਬਹੀ ਬਿਨਸੈ ਜਾਵੈ
ਨਿਤ ਦੇਵੈ ਚੜੈ ਸਵਾਇਆ"।

ਪੰਜਵੇਂ ਗੁਰਾਂ ਨੇ ਭੀ ਉਸੇ ਗੁਰ ਨਾਨਕ ਤੇ ਚੌਥੇ ਗੁਰਾਂ ਦੇ ਵਾਕ ਤੇ ਪ੍ਰਤੀਤ ਕਰ ਗੁਜਰੀ ਰਾਗ ਵਿਚ ਕਿਹਾ ਹੈ:—

"ਅਬਚਲ ਨੀਵ ਧਰੀ ਗੁਰ ਨਾਨਕ"

ਤੇ ਸਿਖੀ ਦੀ ਭੀ ਪ੍ਰਤੀਤ ਸੀ ਤਾਂ ਹੀ ਭਾਈ ਗੁਰਦਾਸ ਜੀ ਨੇ ਲਿਖਿਆ ਹੈ:—

"ਗੁਰ ਅੰਗਦ ਗੁਰ ਅੰਗ ਤੇ ਅੰਮ੍ਰਿਤ ਬਿਰਖ ਅੰਮ੍ਰਿਤ ਫਲ ਫਲਿਆ। ਜੋਤੀ ਜੋਤਿ ਜਗਾਇਅਨ ਦੀਵੇ ਤੇ ਜਿਉਂ ਦੀਵਾ ਬਲਿਆ। ਹੀਰੇ ਹੀਰਾ ਬੇਧਿਆ ਛਲ ਕਰ ਅਛਲੀ ਅਛਲ ਛਲਿਆ।

ਕੋਈ ਦੁਝ ਨਾ ਟੰਘਈ ਪਾਣੀ ਅੰਦਰ ਪਾਣੀ ਰਲਿਆ। ਸਚਾ ਸਚ ਸੋਹਾਵੜਾ ਸਚ ਅੰਦਰ ਸਚ ਸਚਹੁ ਵਲਿਆ। ਨਿਹਚਲ ਸਚਾ ਤਖਤ ਹੈ ਅਬਚਲ ਰਾਜ ਨਾ ਹਲੈ ਹਲਿਆ। ਸਚ ਸਬਦ ਸਉਪਿਆ ਸਚ ਟਿਕਸਾ-ਲਹੁ ਸਿਕਾ ਵਲਿਆ। ਸਚਾ ਹੁਕਮ ਸੋ ਅਟਲ ਨਾ ਟਲਿਆ।

—ਵਾਰ ੨੪ ਸਬਦ ੯ਵਾਂ

ਭਵਿਖਤ ਵਾਕ ਗੁਰੂ ਅਰਜਨ ਦੇਵ ਜੀ ਗੁਰ ਪੀੜੀ ਜੋਗ ਹੀ "ਅਬਚਲ ਨੀਵ ਧਰੀ ਗੁਰ ਨਾਨਕ" ਹੀ ਨਹੀਂ ਕਿਹਾ ਸੀ ਸਗੋਂ ਸੁਲਹੀ ਦੇ ਆਪਨੂੰ ਭੈੜੇ ਸੁਨੇਹੇ ਆਉਂਦੇ ਜਾਣ ਸਿਖਾਂ ਦੀ ਚਿੰਤਾ ਦੂਰ ਕਰਨ ਲਈ ਭੀ ਕਿਹਾ ਸੀ ਕਿ ਉਹ ਸਾਨੂੰ ਕੁਝ ਨਹੀਂ ਕਹਿ ਸਕੇਗਾ ਤੇ ਸਬਦ ਭੀ ਰਾਗ ਬਿਲਾਵਲ ਵਿਚ ਉਚਾਰ, ਬਾਦ ਕਿਹਾ ਸੀ:-

"ਕਹੁ ਨਾਨਕ ਤਿਸ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ"

ਆਪਦਾ ਕੀਤਾ ਬਚਨ ਪੂਰਾ ਹੋਣ ਤੇ ਪ੍ਰਭੂ ਦਾ ਧੰਨਵਾਦ ਕੀਤਾ ਸੀ ਕਿ ਮੈਨੂੰ ਮੇਰੇ ਪ੍ਰਭੂ ਸਿਖੀ ਜਗਤ ਵਲੋਂ ਪੂਰਾ ਰਖਿਆ ਹੈ, ਨਹੀਂ ਤੇ ਸਿਖੀ ਤੇ ਜਗਤ ਮੈਨੂੰ ਕੀ ਕਹਿੰਦਾ !

ਗੁਰੂ ਤੇ ਪ੍ਰਤੀਤ ਪਕੀ ਹੋਣ ਦੇ ਕਈ ਪਖ ਹਨ। ਜਿੰਨਾਂ ਵਿਚੋਂ ਇਹ ਮੁਖ ਪਖ ਹੈ—ਮਹਲੇ ਪਹਿਲੇ ਦੇ ਵਾਕ ਅਨੁਸਾਰ:—

"ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟ ਵਧ ਕਿਛੁ ਨਾਹੀ" ।

ਗੁਰੂ ਸ਼ਕਤਵਾਲਾ ਪਾਸ ਇਹੋ ਸਿਫਤ ਸਭ ਨੂੰ ਆਪਣੇ ਵਲ ਖਿਚਣ ਦੀ ਵਡੀ ਹੁੰਦੀ ਹੈ। ਜਿਵੇਂ ਭਾਈ ਗੁਰਦਾਸ ਜੀ ਕਿਹਾ ਹੈ:—

"ਉਗਵਣੁ ਤੇ ਆਥਵਣੁ ਨਉ ਖੰਡ ਪ੍ਰਿਥਮੀ ਸਭੁ ਝੁਕਾਈ" ਤੇ 'ਕੌਣ ਝਲੇ ਗੁਰਾਂ ਦੀਆਂ ਝਾਲਾਂ'

ਅਰਥਾਤ ਜੋ ਜ਼ਾਹਰ ਕਰ ਵਖਾਉਣ। ਬਚਨ ਤੇ ਆਤਮਾ ਦੇ ਬਲੀ ਹੋਣ। ਜਿਵੇਂ ਗੁਰ ਹਰ ਕ੍ਰਿਸ਼ਨ ਜੀ ਅੰਤ ਸਮੇਂ ਸਿਖਾਂ ਜੋਗ ਗੂੰਥ ਗੁਰੂ ਕਹਿਣ ਤੇ ਨਾ ਪਤੀਜਿਆਂ ਨੂੰ "ਬਾਬਾ ਬਕਾਲੇ" ਕਹਿ ਪੂਰੀ ਪ੍ਰਤੀਤ ਕਰਾ ਦਿਤੀ ਸੀ। ਜੇ "ਬਾਬਾ ਬਕਾਲੇ" ਕਿਹਾ ਵਾਕ ਪੂਰਾ ਨਾ ਹੁੰਦਾ ਤਾਂ ਸਿਖੀ ਦੀ ਸ਼ਰਧਾ ਖਿਸਕ ਜਾਣੀ ਸੀ, ਜਿਵੇਂ ਸਿਖਾਂ ਕਿਹਾ ਸੀ:—

"ਜੇ ਨ ਕਰਹੁਗੇ ਪੂਰਬ ਰੀਤ।
ਜਾਨੀ ਪਰਹਿ ਸੁ ਹੋਇ ਬਪਰੀਤ :
ਬਿਚਲ ਜਾਏਗੀ ਸੰਗਤ ਸਾਰੀ।
ਕੇ ਚਿਤ ਹੋਇ ਮੀਣਨ ਅਨੁਸਾਰੀ।

—ਸੂਰਜ ਪ੍ਰਕਾਸ਼ ਰਾਸ ੧੦ ਵੀਂ

ਸੋ ਹੋ ਜਾਣਾ ਸੀ। ਪੂਰਾ ਨਿਰਣਾ ਲੈਣ ਲਈ ਸੂਰਜ ਪ੍ਰਕਾਸ਼ ਵਿਚਲਾ ਇਹ ਪ੍ਰਸੰਗ "ਸੰਗਤਾਂ ਨੂੰ ਉਪਦੇਸ਼" ਮੇਰੇ ਲਿਖੇ ਪਜ ਨਿਰਣੇ ਪੁਸਤਕ ਵਿਚੋਂ ਪੜੋ।

ਬਾਬਾ ਬਕਾਲੇ ਕਹਿਣਾਂ ਇਕ ਵਡਾ ਭਵਿ-ਖਤ ਵਾਕ ਸੀ ਜੋ ਪੂਰਾ ਹੋਯਾ। ਉਮਰ ਭਾਵੇਂ ਛੋਟੀ ਸੀ ਪਰ ਗੁਰ ਸਕਤ ਤੇ ਸੋ ਗੁਰ ਨਾਨਕ ਵਾਲੀ ਵਡੀ ਹੀ ਸੀ। ਜਿਸਨੇ ਵਡਾ ਅਗੰਮੀ ਕੰਮ ਕਰ ਵਖਾਯਾ। ਦਸਮ ਗੁਰਦੇਵ ਜੀ ਨੇ ਭੀ ਉਹੋ ਗੁਰ ਨਾਨਕ ਜੀ ਵਾਲਾ ਵਾਕ : 'ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ ।" ਤੇ ਗੁਰਾਂ ਦਾ ਵਾਕ : 'ਸਦ ਪੀੜੀ ਗੁਰੂ ਚਲੰਦੀ' ਤੇ 'ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ' ਤੇ ਪੰਜਵੇਂ ਗੁਰਾਂ ਦੇ ਵਾਕ 'ਅਬਚਲ ਨੀਵ ਧਰੀ ਗੁਰ ਨਾਨਕ' ਵਾਂਗੂੰ ਭਵਿਖਤ ਵਾਕ ਲਿਖਿਆ। 'ਨਾਨਕ ਅੰਗਦ ਕੋ ਬਪ ਧਰਾ। ਪੰਥ ਪ੍ਰਚਾਰ ਇਹ ਜਗ ਮੈ ਕਰਾ।" ਤੇ—"ਜਬ ਜਬ ਹੋਤ ਅਰਿਸਟ ਅਪਾਰਾ। ਤਬ ਤਬ ਦੇਹ ਧਰਤ ਅਵਤਾਰਾ।" ਵਾਕ ਲਿਖ ਬੀਤ ਰਾਗ ਸਤਿਗੁਰਾਂ ਦੇ ਵਾਕਾਂ ਦੀ ਪੁਸ਼ਟੀ ਕੀਤੀ।

ਦਸਮੇਸ਼ ਜੀ ਨੇ ਭਵਿਖਤ ਵਾਕ ਹੀ ਨਹੀਂ ਨਿਰੇ ਕੀਤੇ ਆਪ ਨੇ ਆਪਣਾ ਭੂਤ ਕਾਲ ਤੇ ਵਰਤਮਾਨ ਕਾਲ ਭੀ ਕੁਝ ਲਿਖਿਆ ਹੈ ਜੋ ਆਪਦੀ ਲਿਖੀ ਬਚਿਤ੍ਰ ਨਾਟਕ ਬਾਣੀ ਪੜ੍ਹਿਆਂ ਮਿਲਦਾ ਹੈ। ਦਸਮ ਗੁਰਦੇਵ ਜੀ ਜਿਵੇਂ ਉਸ ਬਾਣੀ ਦਾ ਨਾਮ ਬਚਿਤ੍ਰ ਨਾਟਕ ਰਖਿਆ ਹੈ ਤਿਵੇਂ ਆਪਦਾ

ਜੀਵਨ ਭੀ ਮਹਾਂ ਬਚਿਤ੍ਰ ਹੈ ਜਿਸਤੇ ਸਰਧਾਲੂਆਂ ਦਾ ਭੀ ਅਜੇ ਤਕ ਇਕ ਮਤ ਨਹੀਂ ਹੋ ਸਕਿਆ। ਜੈਸੇ ਕਿ ਸਕਤ ਪਰਤਖ ਕਰਨਾ, ਪੰਥ ਸਾਜਨਾਂ, ਚਮਕੌਰ ਦੀ ਗੜ੍ਹੀ ਵਿਚੋਂ ਨਿਕਲਨਾ, ਤੇ ਨਦੇੜੋਂ ਅਲੋਪ ਹੋਣ ਵਾਲਾ ਕੌਤਕ, ਬਚਿਤ੍ਰ ਹਨ। ਜਿਨ੍ਹਾਂ ਨੂੰ ਇਤਿਹਾਸਕਾਰਾਂ ਭੀ ਆਪਦਾ ਨਰ ਨਾਟਕ ਹੀ ਲਿਖਿਆ ਹੈ (ਨਰ ਨਾਟਕ ਦੀ ਵਧੇਰੇ ਜਾਨਕਾਰੀ ਲਈ ਮੇਰਾ ਲਿਖਿਆ ਦਸਮੇਸ਼ ਜੀ ਦਾ ਨਦੇੜੋਂ ਬਾਦ ਦਾ ਜੀਵਨ ਪੜ੍ਹੋ) ਮੈਂ ਇਸ ਲੇਖ ਵਿਚ ਭਵਿਖਤ ਵਾਕਾਂ ਤੇ ਹੀ ਵਿਚਾਰ ਲਿਖਣੀ ਹੈ। ਜਿਸ ਲਈ ਦਸਮ ਜੀ ਦੀ ਹੋਰ ਬਚਿਤ੍ਰ ਲੀਲ੍ਹਾ ਏਥੇ ਨਹੀਂ ਲਿਖਦਾ।

ਦਸ਼ਮੇਸ਼ ਜੀ ਨੇ ਗੁਰ ਨਾਨਕ ਜੀ ਦੇ ਵਾਕ "ਪੂਰੇ ਕਾ ਕੀਆ ਸਭ ਕੁਛ ਪੂਰਾ" ਤੇ ਪੂਰੀ ਪ੍ਰਤੀਤ ਆਪਦੇ ਸ਼ਰਧਾਲੂਆਂ ਨੂੰ ਬਖਸ਼ੀ ਤੇ 'ਪੰਥ ਪਰਚੁਰ ਇਹ ਜਗ ਮੋਂ ਕਰਾਂ' ਦੀ ਭੀ ਪੂਰੀ ਧਾਰਨਾ ਕੀਤੀ ਤੇ ਜਿਵੇਂ ਗੁਰ ਨਾਨਕ ਜੀ ਨੇ ਅਜਿਤੇ ਰੰਧਾਵੇ ਦੀ ਗੋਸ਼ਟ ਵਿਚ ਆਉਣ ਵਾਲੇ ਸਮੇ ਦਾ ਹਾਲ ਲਿਖਿਆ ਤਿਵੇਂ ਆਪ ਨੇ ਭੀ ਸਿਖਾਂ ਦੇ ਪੁਛਣ ਤੇ ਅਤੇ ਆਪ ਨੇ ਸੁਤੇ ਸੁਭਾ ਲਿਖਾਰੀ ਖੋਜੀ ਤੇ ਉਪਕਾਰੀ ਅਨੁਸਾਰ ਬਹੁਤ ਕੁਝ ਲਿਖਿਆ। ਜੋ ਆਪਦੇ ਦਸਮ ਗਰੰਥ, ਸੌ ਸਾਖੀ, ਪਰੇਮ ਸੁਮਾਰਗ, ਗੁਰਿੰਡ ਨਾਮਾ ਆਦਿ ਵਿਚ ਭਵਿਖਤ ਵਾਕਾਂ ਵਿਚੋਂ ਮਿਲਦੇ। ਸਮੇ ਦੇ ਚਕਰ ਕਰ ਸਾਰਾ ਵਿਦਿਆਧਰ ਨਾਮ ਦਾ ਗਰੰਥ ਤਾਂ ਜਾਂਦਾ ਰਿਹਾ। ਪਰ ਦੀਪ ਸਿੰਘ ਜੀ ਸ਼ਹੀਦ ਤੇ ਮਨੀ ਸਿੰਘ ਜੀ ਰਾਮ ਕੁਇਰਜੀਦੀਹਿੰਮਤ ਪਾਰੋਂ ਜੋ ਕੱਠਾ ਹੋਇਆ ਤੇ ਸਿਖਾਂ ਤਕ ਅਪੜਿਆ ਉਹ ਥੋੜਾ ਹੀ ਹੈ। ਉਹ ਪੁਸਤਕ ਜਿੰਨ੍ਹਾਂ ਵਿਚ ਭਵਿਖਤ ਬਾਰੇ ਲਿਖਿਆ ਆਦਿ ਦੀ ਕੱਟ ਵੱਢ ਬਹੁਤ ਹੋਈ ਹੋਈ ਜਾਪਦੀ ਹੈ ਜੋ ਭਾਈ ਸੰਤੋਖ ਸਿੰਘ ਜੀ ਤੇ ਭਾਈ ਵੀਰ ਸਿੰਘ ਨੂੰ ਤੇ ਮੈਨੂੰ ਇਹ ਪੁਸਤਕ ਮਿਲੇ ਹਨ ਉਹਨਾਂ ਵਿਚੋਂ ਵਿਗਾੜਿਆ ਰੂਪ ਪੜ੍ਹਿਆਂ ਪਿਆ ਭਾਸਦੈ ਕਿ ਨਾਲ ਅਸਲ ਭੀ ਕੁਝ ਰਹਿ ਹੀ ਗਿਆ ਹੈ। ਜਿਵੇਂ ਕਿ ਸਾਖੀ ਪੰਜ ਸੌ ਸੀ ਜਿਸ ਦਾ ਸਬੂਤ ਵੀ ਮਿਲਦਾ ਹੈ ਪਰ ਬਾਕੀ ਚਾਰਸੌ ਹੁਣ ਕਿਤੇ ਨਹੀਂ ਮਿਲਦੀ।

ਭਾਈ ਵੀਰ ਸਿੰਘ ਜੀ ਸੂਰਜ ਪਰਕਾਸ਼ ਦੀ ਭੂਮਕਾ ਵਿਚ ੧੮ ਪੰਨੇ ਤੇ ਲਿਖਦੇ ਹਨ "ਸੌ ਕਾਬਲੀ ਮਲ ਨੂੰ ਮਿਲੀ, ਇਕ ਸੌ ਮਲਤਾਨੀ ਸੂਰੇ ਨੂੰ,ਇਕ ਸੌ ਰਤੋਇ ਪੂਰਬ ਭਲ ਨੂੰ, ਸੌ ਸੂਰਤ ਸਿੰਘ ਆਗਰੇ ਦੇ ਨੂੰ ਤੇ ਇਹੋ ਕੁਝ ਮੈਂ ਸੌ ਸਾਖੀ ਵਿਚ ੯੩ ਵੀਂ ਸਾਖੀ ਦੇ ੨੧੮ ਪੰਨੇ ਤੇ ਪੜ੍ਹਿਆ ਹੈ। ਲਿਖਾਰੀ ਲਿਖਦੈ "ਸੌ ਸਾਖੀ ਹਮ ਕੋ ਦਮਕਸੌਕਾਬਲੀ ਮਲ, ਮੁਲਤਾਨੀ ਸੂਰੇ ਦਈ ਰਤੀਏ ਪੂਰਬ ਭਲ ਸੌ ਆਗਰੀਏ ਸੂਰਤ ਸਿੰਘ ਬਖਸ਼ ਕਰ ਆਪ ਦੇਖਣ ਬਸ ਭਾਣਾ ਕਰਾ ਸੁਣੋ ਗੁਰੂ ਕੀ ਥਾਪ" ਸੁਣੀ ਕਥਾ ਅਬਦਖਣੀ ਸਾਖੀਵਰਤੀਅਵਰਸਾਖੀਪੰਜਸੌਗੁਰਕਥੀ ਤਬ ਹਜੂਰ ਕਹਿ ਕਵਰ। ਅਰਥਾਤ ਭਾਈ ਰਾਮ ਕੋਇਰ ਜੀ ਪੰਜ ਸੌ ਸਾਖੀ ਕਹੀ ਤੇ ਏਨੀ ਥਾਈਂ ਦਿਤੀ।

ਜਿਵੇਂ ਉਚੇਰੇ ਵਾਕ ਵਿਗਾੜਿਆਂ ਦਾ ਸੌ ਸਾਖੀ ਗੁਰਿੰਡਨਾਮੇਤੋਂਪਿਆਪਤਾ ਲਗਦਾ ਹੈ ਤਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਸਦੇ ਸਨਕਿਲਹੌਰ ਦੇ ਚੀਫਕਾਲਜਦੇਪ੍ਰੋਫੈਸ੍ਰਗਿਆਨੀਪ੍ਰਤਾਪਸਿੰਘਨੇਦਸਿਆ ਸੀ ਕਿ ਮੈਂ ਅੰਗਰੇਜ ਦੇ ਕਹੇ ਬਹੁਤ ਸ਼ਬਦ ਵਿਗਾੜੇ ਹਨ। ਹੁਣ ਮੈਨੂੰ ਬਹੁਤ ਪਛਤਾਵਾ ਹੈ ਮੈਂ ਉਹ ਕੀ ਕੀਤਾ ਪਰ ਕੀ ਕਰਾਂ ਹੁਣ ਮੈਨੂੰ ਵੀ ਬਹੁ ਪਤਾ ਨਹੀਂ ਰਿਹਾ ਕਿ ਕੀ ਪਾਠ ਕਿਥੇ ਸੀ। ਸਤਿਗੁਰੂ ਜੀ ਦਸਦੇ ਸੀ ਕਿ ਤੁਰਕ ਰਾਜ ਤੋਂ ਲੈਕੇ ਦਸਮੇਸ਼ ਜੀ ਦੇ ਵਾਕਾਂ ਦੀ ਕਾਟ ਵਾਢ ਹੋਈ ਹੈ। ਅੰਗਰੇਜ਼ ਨੇ ਤਾਂ ਸਿਖਾਂ ਦਾ ਨਿਸਚਾ ਸਤਿਗੁਰੂ ਰਾਮ ਸਿੰਘ ਜੀ ਤੋਂ ਗੇਰਨ ਲਈ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਮਿਆ ਵਿਚ ਭੀ ਬੜੇ ਰਲੇ ਪਵਾਏ ਹਨ ਜੋ ਕਈ ਕੂਕਿਆਂ ਨੂੰ ਵੀ ਪਤਾ ਨਹੀ ਲਗਦਾ। ਤੇ ਜਾਣਕ ਵਿਗਾੜੇ ਹੁਕਮਨਾਮੇ ਨਾਮਧਾਰੀਆਂ ਵਿਚ ਪ੍ਰਚਾਰੇ ਵੀ ਜਾਂਦੇ ਸੀ। ਇਥੋਂ ਤਕ ਕਿ ਗੁਰੂ ਹਰੀ ਸਿੰਘ ਜੀ ਨੂੰ ਇਕ ਸਮੇ ਅੰਮ੍ਰਿਤਸਰ ਇਕ ਲਾਲ ਚੀਰੀ ਵਾਲਾ ਮੁੰਡਾ ਇਕ ਉਕਾ ਝੂਠਾ ਹੁਕਮਨਾਮਾ ਦੇ ਗਿਆ ਸੀ ਅੰਗਰੇਜ਼ਾਂ ਨਿਰੇ ਦਸਮੇਸ ਜੀ ਦੇ ਭਵਿਖਤ ਵਾਕ ਵਿਗੜਵਾਏ ਹੀ ਨਹੀਂ ਸਗੋਂ ਜਬਤੀ ਤੇ ਸਖਤੀ

ਭੀ ਉਹਨਾਂ ਦੇ ਪਤ੍ਰਨ ਵੰਡਣ ਤੇ ਲਾਈ ਹੋਈ ਸੀ, ਰਲੇ ਪਵਾਨ ਤੋਂ ਬਾਦ ਵੀ।

ਸਤਿਗੁਰੂ ਜੀ ਕਿਹਾ ਕਰਦੇ ਸੀ ਭਵਿਖਤ ਗੁਰਵਾਕ ਦਸਮੇਸ਼ ਜੀ ਦੇ ਗੁਰੂ ਹਰੀ ਸਿੰਘ ਜੀ ਤੇ ਬਿਰਧਾਂ ਸਾਧਾਂ ਤੋਂ ਸਹੀ ਸਾਨੂੰ ਮਿਲੇ ਹੋਏ ਹਨ। ਪਰਖਾਂ ਤੇ ਪੂਰੇ ਉਤਰੇ ਵੇਖੇ ਹਨ। ਉਹਨਾਂ ਤੋਂ ਸਾਡਾ ਨਿਸਚਾ ਕੌਣ ਡੁਲਾ ਸਕਦਾ ਹੈ? ਭਾਈ ਵੀਰ ਸਿੰਘ ਜੀ ਸੂਰਜ ਪਰਕਾਸ਼ ਦੇ ਟੀਕੇ ਕੀਤੇ ਵਿਚ ਮੰਨਦੇ ਹਨ ਕਿ ਸੰਤੋਖ ਸਿੰਘ ਜੀ ਨੇ ਸੌ ਸਾਖੀ ਦੀਆਂ ਬਹੁਤ ਸਾਖੀਆਂ ਤੇ ਭਵਿਖਤ ਵਾਕ ਜਿਉਂ ਕੇ ਤਿਉਂ ਹੀ ਦੇ ਦਿਤੇ ਹਨ। ਤੇ ਹਰ ਇਕ ਨੂੰ ਸੂਰਜ ਪ੍ਰਕਾਸ਼ ਤੋਂ ਪੜ੍ਹਿਆਂ ਪਤਾ ਭੀ ਪਿਆ ਲਗਦੇ ਕਿ ਇਹ ਦਸਮ ਜੀ ਦੇ ਸਹੀ ਭਵਿਖਤ ਵਾਕ ਹਨ—

'ਜੁਗ ਜੁਗ ਮੈ ਹਮ ਅਵਤਰੈ ਆਪਣੇ ਭਗਤਨ ਕਾਜ।
ਰਹਿਨੀ ਰਹੇ ਸੋ ਖਾਲਸਾ ਸੋ ਮੇਰੋ ਸਿਰ ਤਾਜ।'
—ਰੁਤ ੫—੫੯੫ ਪੰਨਾ

"ਭਾਖ ਰਾਮ ਕੁਇਰ ਕਥ ਭਾਈ।
ਦਿਸਟ ਕੂਟ ਜਬ ਸ੍ਰੀ ਮੁਖ ਗਾਈ।
ਮੈ ਤਬ ਭਾਖਿਯੋ ਪੰਥ ਮੰਝਾਰੀ।
ਹੋਇ ਖਾਲਸੇ ਮਹਿ ਅਵਤਾਰੀ।
—੫੯੭ ਪੰਨਾਂ

"ਆਲਮ ਸਿੰਘ ਬੰਦ ਕਰ ਦੋਇ।
ਕਹਿਯੋ ਕਿ ਦਰਸਨ ਭੀਤੁਮ ਹੋਇ"

ਦੋਹਿਰਾ:—

ਕਹਿਯੋ ਗੁਰੂ ਹਮ ਭੀ ਰਖਹਿ ਹਿਰਦੇ ਭਾਵਨੀ ਸੋਇ।
ਸ੍ਰੀ ਅੰਮ੍ਰਿਤਸਰ ਪਹੁਚਬੋ ਰਾਮ ਸਰੋਵਰ ਜੋਇ।

ਚੌਪਈ—

'ਬੇਰ ਗਿਆਰਵੀਂ ਜਬ ਹਮ ਆਵਹਿ।
ਜਿਸ ਤੇ ਕੋਇਕ ਹਮ ਲਖ ਪਾਵਹਿ।
ਪੰਥ ਖਾਲਸਾ ਖੇਤੀ ਮੇਰੀ।
ਕਰੋਂ ਸੰਭਾਲ ਮੈ ਤਿਸ ਬੇਰੀ।'

ਦੋਹਿਰਾ:

'ਵਧਹਿ ਰਾਜ ਛਿਤ ਸਿੰਘਗਨਉਮਤ ਹੋਇ ਬਿਨਾਸ।
ਠੇਡੇ ਖਾਵੇ ਖਾਲਸਾ ਮੋਹਿ ਸੰਭਾਲੈ ਸਾਸ।'
—੫੯੮ ਪੰਨਾਂ

੫੯੭ ਪੰਨੇ ਤੇ ਦਿਸਟ ਕੂਟ ਜਿਵੇਂ ਸੰਤੋਖ ਸਿੰਘ ਜੀ ਲਿਖੀ ਹੈ, ਤਿਵੇਂ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਏਹਨਾਂ ਦਸਮੇਸ਼ ਜੀ ਦੇ ਭਵਿਖਤ ਵਾਕਾਂ ਬਾਬਤ ਇਕ ਹੁਕਮਨਾਮੇ ਵਿਚ ਲਿਖਿਆ ਹੈ। 'ਦਿਸਟਕੂਟ ਹਨ ਸਾਰਿਆਂ ਨੂੰ ਸਮਝ ਨਹੀਂ ਔਂਦੀ।' ਤੇ ਭੀ ਹੋਇ ਖਾਲਸੇ ਮਹਿ ਅਵਤਾਰੀ ਤੇ ਗਿਆਰਵੀ ਵਾਰ ਔਣ ਦਾ ਬਚਨ ਤੇ ਪੰਥਦੀਸੰਭ ਲ ਕਰਨ ਦੀ ਤੇ ਸ੍ਰੀ ਅੰਮ੍ਰਿਤਸਰ ਪਹੁੰਚਣਦਾ ਬਚਨ,ਤੇ ਆਪਣੀਭਾਵਨਾਂਦਸਮਜੀਦੀਜੋ ਸੰਤੋਖਸਿੰਘਜੀਨੂੰਸਮਝ ਆਈ ਹੈ ਸੋ ਉਹਨਾਂ ਲਿਖੀ ਹੈ ਤੇ ਖਾਲਸੇ ਦੇ ਠੇਡੇ ਖਾਣ ਤੋਂ ਬਾਦ ਸੰਭਾਲਾਂਗੇ ਭੀ ਲਿਖ ਦਿਤਾ ਹੈ। ਪਾਠਕ ਵਿਚਾਰ ਸਕਦੇ ਹਨ ਕਿ ਗੁਪਤ ਗਿਆਰਵੇਂ ਗੁਰੂ ਬਾਲਕ ਸਿੰਘ ਜੀ ਰਹੇ ਹਨ। ਕਿਸੇ ਕਿਸ ਹੀ ਲਖਿਆ ਹੈ ਤੇ ਸਤਿਗੁਰੂ ਰਾਮ ਸਿੰਘ ਜੀ ਫੇਰ ਖਾਲਸੇ ਦੀ ਸਹੀ ਸੰਭਾਲ ਭੀ ਕੀਤੀ ਹੈ ਤੇ ਸ੍ਰੀ ਅੰਮ੍ਰਿਤਸਰ ਭੀ ਦਰਸਨ ਦਿਤੇ ਹਨ। ਇਹ ਉਪਰ ਲਿਖੇ ਵਾਕ ਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਰੂਪਾਂ ਤੇ ਕਾਰਨਾਮਿਆਂ ਤੇ ਕਸਵਟੀ ਤੌਰ ਪੂਰੇ ਉਤਰਦੇ ਹਨ, ਦਸਮੇਸ਼ ਜੀ ਦੇ ਬਾਦ।

ਭਾਈ ਵੀਰ ਸਿੰਘ ਜੀ ਭੀ ਸੂਰਜ ਪ੍ਰਕਾਸ਼ ਵਿਚੋਂ ਹੀ ਮੰਨਦੇ ਹਨ ਕਿ ਗਿਆਨੀ ਗਿਆਨ ਸਿੰਘ ਜੀ ਤੇ ਖੁਰਸ਼ੀਦ ਖਾਲਸਾ ਦੇ ਕਰਤਾ ਨੇ ਸਾਰ ਲਿਆ ਹੈ। ਜਿਹਾ ਕਿ ਆਪ ਲਿਖਦੇ ਹਨ: "ਗਿਆਨੀ ਗਿਆਨ ਸਿੰਘ ਜੀ ਨੇ ਤਾਂ ਏਨਾਂ ਕੁਛ ਇਸਤੋਂ ਲਿਆ ਹੈ ਕਿ ਆਪਣੀ ਤਵਾਰੀਖ ਦੇ ਪਹਿਲੇ ਹਿਸਿਆਂ ਦਾ ਦੂਸਰਾ ਨਾਮ ਹੀ ਵਾਰਤਕ ਸੂਰਜ ਪ੍ਰਕਾਸ ਰਖਿਆ ਸੀ। ਖੁਰਸ਼ੈਦ ਖਾਲਸਾ ਉਰਦੂ ਸੀ ਇਸੇ ਤੋਂ ਲਿਆ ਗਿਆ ਹੈ। ਖੁਰਸ਼ੈਦ ਦਾ ਅਰਥ ਵੀ ਸੂਰਜ ਹੈ।' (ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ। ਪਹਿਲੀ ਪੋਥੀ ਦਾ ਪੰਨਾਂ ੮੦)

ਇਸ ਖੁਰਸ਼ੀਦ ਖਾਲਸਾ ਪੁਸਤਕ ਬਾਬਤ ਸਮਸ਼ੇਰ ਸਿੰਘ ਜੀ ਅਸ਼ੋਕ ਜੋ ਹੁਣ ਅੰਮ੍ਰਿਤਸਰ ਸਰੋਮਣੀ ਕਮੇਟੀ ਵਲੋਂ ਰੀਸਰਚ ਸਕਾਲਰ ਹਨ, ਪੰਜਾਬ ਦੀਆਂ ਲਹਿਰਾਂ ਦੇ ੨੫੫ ਪੰਨੇ ਤੇ ਲਿਖਦੇ

ਹਨ। "ਬਾਵਾ ਨਿਹਾਲ ਸਿੰਘ ਹਰਿਗੋਬਿੰਦ ਪੁਰੀਆ ਇਕ ਅਛਾ ਇਤਿਹਾਸਕਾਰ ਸੀ। ਉਸਨੇ ਉਰਦੂ ਵਿਚ ਇਕ ਬੜੀ ਅਛੀ ਪੁਸਤਕ ਖੁਰਸ਼ੀਦ ਖਾਲਸਾ ਲਿਖੀ ਸੀ।" ਤੇ ਇਸੇ ਪੁਸਤਕ ਦੇ ੨੦੬ ਪੰਨੇ ਤੇ ਲਿਖਦੇ ਹਨ। "ਦੂਜੇ ਪਾਸੇ ਮੁੜ ਉਹੋ ਗਲ ਕਢਣ ਲਈ ਖਾਲਸਾ ਦੀਵਾਨ ਲਾਹੌਰ ਨੇ ਖੁਰਸ਼ੀਦ ਖਾਲਸਾ ਨਾਮੀ ਪੁਸਤਕ ਦਾ ਸਵਾਲ ਸਾਮਹਣੇ ਰਖਿਆ। ਉਸਦੇ ਲੇਖਕ ਬਾਵਾ ਨਿਹਾਲ ਸਿੰਘ ਨੂੰ ਇਹ ਜ਼ਾਹਰ ਕਰਕੇ, ਕਿ ਉਸਨੇ ਇਸ ਪੁਸਤਕ ਵਿਚ ਦਸਾਂ ਪਾਤਸ਼ਾਹੀਆਂ ਤੋਂ ਬਾਦ ਗੁਰਮਤ ਤੋਂ ਵਿਰੁਧ ਦੇਹਧਾਰੀ ਗੁਰੂਆਂ ਦੀ ਹਮਾਇਤ ਕਰਕੇ ਬਾਬਾ ਰਾਮ ਸਿੰਘ ਨਾਮਧਾਰੀ ਨੂੰ ੧੨ਵਾਂ ਗੁਰੂ ਮੰਨਿਆਂ ਹੈ।'

ਅਸ਼ੋਕ ਜੀ ਪੰਜਾਬ ਦੀਆਂ ਲਹਿਰਾਂ ਦੇ ੧੯੭ ਪੰਨੇ ਤੇ ਲਿਖਦੇ ਹਨ। 'ਨਿਹਾਲ ਸਿੰਘ ਜੀ ਇਸ ਪੁਸਤਕ ਵਿਚ ਨਾਮਧਾਰੀਆਂ ਦੇ ਪਰਸਿਧ ਆਗੂ ਬਾਬਾ ਰਾਮ ਸਿੰਘ ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗਦੀ ਨਸ਼ੀਨ ਕਲਪਿਆ ਸੀ। ਸਿੰਘ ਸਭਾ ਲਾਹੌਰ ਨੇ ਇਸ ਪੁਸਤਕ ਦੀ ਵਿਰੋਧਤਾ ਕੀਤੀ ਤੇ ਇਸਦੇ ਬਾਈਕਾਟ ਦਾ ਪ੍ਰਸਤਾਵ ਰਖਿਆ।'

ਇਸ ਪੁਸਤਕ *ਖੁਰਸ਼ੀਦ ਖਾਲਸਾ ਬਾਰੇ ਅਮਰ ਭਾਰਤੀ ਜੀ "ਸਿਖ ਇਤਿਹਾਸ ਤੇ ਕੂਕੇ" ਵਿਚ ੯੮ ਪੰਨੇ ਤੇ ਲਿਖਦੇ ਹਨ। "ਇਸੇ ਦੌਰਾਨ ਬਾਵਾ ਨਿਹਾਲ ਸਿੰਘ ਕਲਸੀਆ (ਛਛਰੌਲੀਆ) ਨੇ ਇਕ ਪੁਸਤਕ ਉਰਦੂ ਵਿਚ ਲਿਖੀ ਜਿਸਦਾ ਨਾਮ ਖੁਰਸ਼ੀਦ ਖਾਲਸਾ ਸੀ ਅਤੇ ਜਿਸ ਵਿਚ ਇਕ ਤੇ ਗੁਰੂ ਰਾਮ ਸਿੰਘ ਜੀ ਨੂੰ ਸਿਖ ਪ੍ਰੰਪਰਾ ਦਾ ਬਾਰ੍ਹਵਾਂ ਗੁਰੂ ਮੰਨਿਆਂ ਸੀ......।"

ਗਿਆਨੀ ਗਿਆਨ ਸਿੰਘ ਜੀ ਨੇ ਸੂਰਜ ਪ੍ਰਕਾਸ਼ ਵਿਚੋਂ ਸਾਰ ਲੈਕੇ ਆਮ ਖੋਜ ਕਰ ਹੀ ਦਸਮ ਜੀ ਦੇ ਭਵਿਖਤ ਵਾਕਾਂ ਦੀ ਪੁਸ਼ਟੀ ਕੀਤੀ ਹੈ ਤੇ ਪੰਥ ਪ੍ਰਕਾਸ਼ ਵਿਚ ਲਿਖਿਆ ਹੈ —

"ਰਾਮ ਸਿੰਘ ਬਾਲਕ ਪੈ ਪਾਲਕ ਪੈਗੰਬਰੋ ਕੇ,
ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਿਆਗੀ ਹੈਂ।
ਤਾਲਕ ਰਖੈ ਹੈ ਏਕ ਖਾਲਕ ਸੇ ਸਾਲਕ ਸੋਂ,
ਗਾਲਕ ਬਿਕਾਰਨ ਕੇ ਚਾਲਕ ਬਿਰਾਗੀ ਹੈਂ।
ਜੋਇ ਰਾਖੋ ਘਟ ਦੀਪ ਜਿਮ ਨਿਜ ਅਜਮਤ,
ਸਜਮਤ ਭਗਤ ਵਿਰੱਕਤ ਅਦਾਗੀ ਹੈਂ।
ਕੀਰਤਨ ਕਥਾ ਸਤਸੰਗ ਜਥਾ ਜੋਗ ਤਥਾ,
ਰਾਖ ਕਥਾ ਭਾਖਤ ਕਥਾ ਭਜਨ ਸੁਜਾਗੀ ਹੈਂ।

ਤੇ

ਬਾਲਕ ਮ੍ਰਗੇਸ਼ ਤੇ ਵਿਸ਼ੇਸ਼ ਉਪਦੇਸ਼ ਨਾਮ,
ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੈ।
ਔਰ ਇਲਹਾਮ ਕਈ ਬਾਰ ਕਰਤਾਰ ਦਇਯੋ,
ਨਾਮ ਦੇ ਉਧਾਰ ਕਰ ਜੀਵਨ ਕਾ ਤੂੰ ਖਰੈ।
ਐਪੈ ਗੁਰ ਦਸਮ ਦਰਸ ਦੇ ਜੁ ਕਹਿਯੋ ਤਾਹਿ,
ਮੇਰੋ ਅਵਤਾਰ ਅੰਸ ਰਾਮ ਸਿੰਘ ਹਵੈ ਭਰੈ।
ਯਾਹਿ ਹਿਤ ਤਾਹਿ ਨਾਹਿ ਔਰ ਕਾਹਿ ਮਾਹਿ,
ਨਿਜ ਸਕਤਿ ਰਖਾਈ ਗੁਰਵਾਕ ਦਿਢ ਧੈ ਧਰੈ।

—੮੭੫ ਪੰਨਾ

ਦਸਮੇਸ਼ ਜੀ ਦੇ ਭਵਿਖਤ ਵਾਕ ਸੌ ਸਾਖੀ ਪ੍ਰੇਮ ਸਮਾਰਗ ਤੇ ਗੁਰਿੰਡਨਾਮੇ ਆਦਿ ਵਿਚੋਂ ਵਿਗਾੜੇ ਜਾਣ ਤੋਂ ਬਾਦਭੀ ਇਹਵਾਕ ਮਿਲਦੇ ਹਨ। ਪੰਦ੍ਰਵੀਂ ਸਾਖੀ ਵਿਚ ੫੦ ਪੰਨੇ ਤੇ ਲਿਖਿਆ ਹੈ:—

'ਸੌ ਪੂਰਨ ਜਬ ਹੋਇ ਅਠਾਰਾ।
ਹਮ ਥਪ ਆਨ ਚਾਲੀਸਾ ਧਾਰਾ।

ਅਰਥਾਤ—ਜਦੋਂ ੧੮ ਸੌ ਤੋਂ ਉਪਰ ਚਾਲੀ ਸਾਲ ਹੋ ਬੀਤਣਗੇ, ਅਸੀਂ ਅਵਤਾਰ ਧਾਰਾਂਗੇ। ੫੧ ਪੰਨੇ ਤੇ ਵਾਕ ਏ—'ਰਿਲਪੁਰ ਬੀਚ ਬਾਢ ਸੁਤਹੋਈ।' ਰਿਲਪੁਰਰਾਈਆਂ ਦਾ ਹੀ ਪਹਿਲਾ ਨਾਉ ਹੈ। ਬਾਬੇ ਸੰਤੋਖ ਸਿੰਘ ਜੀ ਸਤਿਗੁਰੂ ਬਿਲਾਸ ਵਿਚ ਇਹ ਵੇਰਵਾ ਲਿਖਿਆ ਹੈ: "ਦੇਸ ਪੰਜਾਬ ਸੂਦ ਜੋ ਹੋਇਆ। ਤਿਨ ਇਹ ਪੰਥ ਮਰਨ ਕਰ ਜੋਇਆ।" ਅਰਥਾਤ—ਦੇਸ ਪੰਜਾਬ ਸੂਰਮਿਆਂ ਦਾ ਦੇਸ ਜਦ ਸੂਦਰਾਂ ਵਾਂਗੂੰ ਹੋਇਆ ਜਾਣੇਗਾ ਤੇ ਜਾਣ ਪੰਥ ਮਰਨ ਲਗਾ ਹੈ।

* ਇਹ ਪੁਸਤਕ ਸਿੰਘ ਸਭਾ ਨੇ ਜਬਤ ਕਰਾ ਦਿਤੀ ਸੀ, ਹੁਣ ਨਹੀਂ ਮਿਲਦੀ।

"ਬਲੂਆ ਰਾਜ ਕਰੇਗਾ ਸੋਈ।" ਤਦੋਂ ਸੋ ਬਲਵਾਨਾਂ ਵਾਲਾ ਰਾਜ ਕਰਨ ਦਾ ਬਲ ਦੇਵੇਗਾ।

੫੧ ਸਾਖੀ ਵਿਚ ੧੨੦ ਪੰਨੇ ਤੇ ਲਿਖਿਆ ਹੈ: "ਰਾਮ ਸਿੰਘ ਉਠ ਨੀਚਨ ਡਰੈ। ਅਵਨੀ ਏਕ ਰਸਉਦੀ ਕਰੈ।" ਸਤਿਗੁਰੂ ਪ੍ਰਤਾਪ ਸਿੰਘ ਜੀ ਦਸਦੇ ਸਨ, ਸਬਦ 'ਉਚ-ਨੀਚਨ ਡਰੈ'ਹੈ। ਜਿਸਦਾ ਅਰਥ ਹੈ, ਉਚੇ ਨੀਵਿਆਂ ਨੂੰ ਇਕੋ ਜਿਹਾ ਕਰ ਦੇਵੇਗਾ।੫੬ਵੀਂ ਸਾਖੀ ਵਿਚ ਹੈ: 'ਆਲਿਮ ਸਿੰਘ ਕਹਿਆ ਦਰਸਨ ਭੀ ਹੋਵੇਗਾ। ਬਚਨ ਹੋਇਆ। ਹਮ ਭੀ ਅੰਮ੍ਰਿਤਸਰ ਰਾਮਸਰ ਦੀ ਭਾਵਨੀ ਰਖਦੇ ਹਾਂ। ਤਾਂ ਉਤਰੈਗੇ। ਗਿਆਰਵੀਂ ਵਾਰ ਆਪਣੀ ਖੇਤੀ ਖਾਲਸੇ ਨੂੰ ਸੰਮਾਲਣ।' ਉਪਰ ਦਸ ਦਿਤਾ ਗਿਆ ਹੈ ਕਿ ਇਸੇ ਸਾਖੀ ਚੋਂ ਲੈ ਸੰਤੋਖ ਸਿੰਘ ਜੀ ਲਿਖਿਆ ਹੈ : 'ਫੇਰ ਗਿਆਰਵੀ ਜਬ ਹਮ ਆਵੈਹਿ।' ਆਦਿ ਵਾਕ ਸੌ ਸਾਖੀ ਦੇ ਵਿਗਾੜਨ ਵਾਲੇ ਪਹਿਲੀ ਸਾਖੀ ਵਿਚ ਸੰਮਤ੧੯੯੧ ਲਿਖਿਆ ਹੈ ਤੇ ਅੰਤ ਤੇ ੧੯੮੧ ਤਾ ਕਿ ਇਸਤੇ ਸ਼ੰਕੇ ਪੈਦਾ ਹੋਣ, ਠੀਕ ਨਹੀਂ।

੨੩੦ ਪੰਨੇ ਸੌ ਸਾਖੀ ਦੇ ਪੂਰੇ ਕਰ ਅਗੋਂ ਦਸਮੀ ਪਾਤਸਾਹੀ ਦਾ ਹੀ ਉਚਾਰਨ ਪ੍ਰੇਮ ਸੁਮਾਰਗ ਏ। ਸਤਿਗੁਰੂ ਰਾਮ ਸਿੰਘ ਜੀ ਪਾਸ ਸੌ ਸਾਖੀ ਤੇ ਪ੍ਰੇਮ ਸੁਮਾਰਗ ਪੁਸਤਕਾਂ ਬਦੇਸ ਹੈਸੀ ਆਪ ਨੇ ਇਕ ਹੁਕਮਨਾਮੇ ਵਿਚ ਲਿਖਿਆ ਹੈ। 'ਜੋ ਪਰੇਮ ਸੁਮਾਰਗ ਮੈ ਲਿਖਾ ਹੈ: 'ਬਾਢੀ ਸੁਤ ਗੁਰ ਕਹੀਐ ਜੋਈ। ਮਮ ਕਲਾ ਤੇ ਅਵਤਾਰ ਹੋਈ।' ਜੇ ਉਹ ਹਾਂਮੈਂ ਤਾਂ,'ਮੈਂ ਤਾਂ ਆਪੇ ਦੇਸਮੈਂ ਆ ਜਾਊਂਗਾ'ਭਾਵੇਂ ਸਤਿਗੁਰੂ ਜੀ ਸਰਬਗ ਸੀ ਤਾਂ ਭੀ ਲਿਖਦੇ ਹਨ: 'ਇਸ ਪੋਥੀ ਨਾਲ ਨਾਨੂੰ ਸਿੰਘ ਬਹੁਤ ਪਰੇਮ ਰਖਦਾ ਹੈ।'—ਭਾਵ ਉਥੇ ਇਹ ਪੋਥੀ ਹੈ ਸੀ ਤੇ ਸਹੀ ਰੂਪ ਵਾਲੀ ਹੀ ਸੀ। ਹੁਣ ਦੇ ਪਰੇਮ ਸੁਮਾਰਗ ਵਿਚ ਵਿਗੜੇ ਰੂਪ ਤੋਂ ਪਤਾ ਤੇ ਪਿਆ ਲਗਦੈ, ਪਰ ਸਪਸ਼ਟ ਨਹੀਂ ਲਗਦਾ।

ਪਰੇਮ ਸੁਮਾਰਗ ਵਿਚ ੨੩੨ ਪੰਨੇ ਤੇ "ਕਲਿਜੁਗ ਕੇ ਥਿਖੇ ਸਤਿਜੁਗ ਵਰਤੇਗਾ।" ਮਾਘ ਸੁਦੀ ੫। ਤੋੜਨ ਵਾਲੇ ਤੋ ਰਹਿ ਹੀ ਗਿਆ ਹੈ ਤੇ ੨੪੫ ਪੰਨੇ ਤੇ ਇਹ ਵਾਕ 'ਅਸਲ ਜਾਮਾਂ ਜੋ ਹੈ ਜੋ ਅਕਾਲ ਪੁਰਖ ਕਾ ਹੈ,ਸਭਸ ਕਾ ਉਧਾਰ ਕਰੇਗਾ', ਸਾਸ ਸਾਸ ਜੋ ਪ੍ਰੀਤ ਲਗਾਵੇਗਾ ਉਸਨੈ ਸਹਾਈ ਹੋਵੇਗਾ ਤੇ ਅਗੇ ਹੈ, ਇਹ ਜਾਮਾਂ ਜੋਤਦਾ ਹੈ। "ਜਬ ਦਰਸਨ ਹੋਇਗਾ। ਤਬ ਸਬਸ ਮੈ ਜਨਾਈਏਗਾ। ਜੋ ਇਹ ਕਰਤਾ ਪੁਰਖ ਹੈ ਅਤੇ ਉਸ ਸਮੇਂ ਖਾਲਸੇ ਕੀ ਉਸਤਤਿ ਬਹੁਤ ਹੋਇਗੀ।' ਪਾਠਕ ਵਿਚਾਰ ਸਕਦੇ ਹਨ, ਮਾਘ ਸੁਦੀ ਪੰਜਵੀਂ ਤੋ ਅਕਾਲ ਪੁਰਖ ਦਾ ਜਾਮਾ ਸਤਿਗੁਰੂ ਰਾਮ ਸਿੰਘ ਜੀ ਹੀ ਹੋਇ ਹਨ। ਸਭਸ ਦਾ ਉਧਾਰ ਕਰਨ ਦੀ ਮੰਗ ਵਾਲੇ ਤੇ ਜੋਤਿ ਕਾ ਜਾਮਾਂ ਗੁਰੂ ਹਰੀ ਸਿੰਘ ਜੀ ਹੋਇ ਹਨ, ਜਿਨ੍ਹਾਂ ਦੀ ਬਾਬਤ ਬਾਬੇ ਦਰਬਾਰਾ ਸਿੰਘ ਜੀ ਰੰਗੂਨ ਜਾ ਦਰਸਨ ਕਰ ਹੁਕਮਨਾਮਾਂ ਲਿਆਏ ਸੀ। ਜਿਸ ਵਿਚ ਲਿਖਿਆ ਸੀ ਸਤਿਗੁਰੂ ਰਾਮ ਸਿੰਘ ਜੀ ਵਲੋਂ,ਇਸਨੂੰ ਅਜ ਤੋਂ ਸਿਰ ਕਰਤਾ ਕਰਕੇ ਜਾਨਣਾਂ। ਜੋ ਭਾਵ ਉਪਰ ਵਿਗੜੇ ਵਾਕਾਂ ਵਿਚੋਂ ਭੀ ਪਏ ਲਭਦੇ ਹਨ।'ਇਹ ਜਾਮਾਂ ਜੋਤਿ ਕਾ ਹੈ ਜਨਾਈਏਗਾ,ਇਹ ਕਰਤਾ ਪੁਰਖ ਹੈ।'

ਇਸੇ ਪੰਨੇ ਤੋਂ ਅਗੇ ਵਾਕ ਹਨ। 'ਫਿਰ ਉਹ ਜੋਤਿ ਦਾ ਜਾਮਾਂ ਉਧਾਰ ਕਰਕੇ ਅਲਿਪਤ ਹੋਇ ਜਾਵੇਗਾ। ਜਾਮਾ ਛੁਟੇਗਾ ਨਹੀਂ। ਕਿਸ ਵਾਸਤੇ ਜੋਤਿ ਕਾ ਹੋਵੇਗਾ। ਸਤਿਜੁਗ ਕੇ ਸਮੇ ਕਾ ਪ੍ਰਕਾਸ਼ ਹੋਇਗਾ।'

ਬਾਰ੍ਹਵੇਂ ਗੁਰਾਂ ਦੇ ਹੁਕਮ ਅਨੁਸਾਰ ਜੋਤਿ ਦਾ ਜਾਮਾਂ ਗੁਰੂ ਹਰੀ ਸਿੰਘ ਜੀ ਹੋਇ ਤੇ ਸਤਿਜੁਗ ਦਾ ਪਹਿਰਾ ਕਾਰ ਵਲੋਂ ਤੇ ਹੁਕਮ ਵਲੋਂ ਲਗਾ ਹੋਇਆ ਹੈ ਇਹ ਰਹੇਗਾ ਤੇ ਇਸ ਰਾਹੀਂ ਸਤਿਜੁਗ ਦਾ ਪ੍ਰਕਾਸ਼ ਹੁੰਦਾ ਰਹੇਗਾ।

ਸਤਿਗੁਰੂ ਰਾਮ ਸਿੰਘ ਜੀ ਏਕ ਸਮੇ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਨੂੰ ਆਪਣੇ ਜੈਸੇ ਬਸਤਰ ਪਹਿਨਾ ਆਪਣੇ ਸਾਥ ਆਸਣ ਤੇ ਬੈਠਾ ਸੰਗਤ ਤੋਂ ਪੁਛਿਆ ਸੀ ਦਸੋ ਮੇਰੇ ਤੇ ਇਹਦੇ ਸਰੂਪ ਵਿਚ ਹੁਣ ਕੀ ਫਰਕ ਹੈ। ਭਾਵ ਇਕੋ ਸਰੂਪ

ਹੋਇ ਸੀ। ਜੋ ਭਵਿਖਤ ਵਾਕ ਦਸਮ ਜੀ ਦਾ:—'ਦੋਨੋ ਭਈਆ ਏਕ ਸਰੂਪ ਹੋਇ ਭਾਸੇ। ਸਤਿਗੁਰ ਆਪ ਮੁਖਹੁ ਪ੍ਰਕਾਸੇ।' ਸੋ ਸਾਖਿਆਤ ਸੰਗਤ ਨੂੰ ਦਖਾਯਾ ਸੀ ਮੁਖੋਂ ਕਹਿ ਕੇ ੧੯੨੫ ਵਿਚ ਭੀ ਭਵਿਖਤ ਵਾਕ ਵਗਾੜੇ ਹੋਏ ਭੀ ਪੜ੍ਹਿਆਂ ਜਾਪਦੈ ਕਿ ਅਸਲੀਅਤ ਹੈ ਸੀ, ਪਰ ਵਿਗਾੜੀ ਹੋਈ ਏ।

ਜੈਸਾ ਕਿ ਪੰਚ ਪਚਾਸ ਦੋਹ ਰਹੇ ਸੰਧਾ,
ਨਪਾਲੀ ਕੇ ਰਾਜ ਸੂਰ ਕਿਰਨ ਕਾਟੈ ਗੁਰਿੰਡ।
ਈਸ ਮੂਸ ਹਿੰਦੂ ਖਲਕ ਪੀਸ ਦਖਾਊ ਬੀਚ,
ਰਾਮਦਾਸਪੁਰਿ ਜਨਮ ਧਰ ਉਨੀਸੈ ਕੇ ਮਾਝ।
ਮੂਏ ਸਭੇ ਸਰਦਾਰੀ ਦਾਰ।
ਜੋ ਜੋ ਮੁਝ ਸੈ ਬਾਧੇ ਰਾਰ।
ਗਿਆਨੀ ਧਿਆਨੀ ਗੁਨੀ ਧਨਾਢ।
ਨਾਮ ਜਪਤ ਘਰ ਘਰ ਮੈ ਆਢ।
ਉਠੈ ਰਖਕ ਦੇਸ ਕੇ ਦੂਲੇ।
ਸਭ ਰਾਜਨ ਕੋ ਪਟਦੇ ਮੂਲੇ।
ਸੁਨ ਗੁਰ ਸਿਖ ਪੰਜ ਸੈ ਦੂਨੇ।
ਰੌਲੀ ਪਵੈ ਦੇਸ ਸਭ ਹੂਲੇ।
ਲੋਕ ਜੋਜਨ ਪ੍ਰਮਾਨ ਲੌ ਦੀਪ ਦਿਸਾਵੈ ਕੋਇ।

"ਨਾਰੀ ਨਿਆਉ ਕਰੇ ਭਰਪੂਰ।' ਜੋ ਵਰਤਾਰਾ ਕੁਝ ਵਰਤ ਗਿਆ ਤੇ ਕੁਝ ਵਰਤ ਰਿਹਾ ਹੈ। "ਨਾਰੀ ਨਿਆਉ ਕਰੇ ਭਰਪੂਰ" ਵਾਲਾ ਸਭ ਦੇਖ ਵੀ ਰਹੇ ਹਨ।

ਗੁਰਿੰਡਨਾਮਾ ਜੋ ਕਈ ਵਾਰ ਛਪਿਆ ਹੈ ਤੇ ਫਰਕ ਭੀ ਇਸ ਵਿਚ ਪਾਏ ਗਏ ਹਨ ਤੇ ਅਰਥ ਆਪੋ ਆਪਣੀ ਮਰਜੀ ਦੇ ਸਭ ਕਢਦੇ ਹਨ। ਵਾਕ ਭੀ ਵਿਗਾੜੇ ਗਏ ਹਨ। ਪਰ ਫੇਰ ਭੀ ਇਸ ਵਿਚੋਂ ਭੀ ਦਸਮ ਜੀ ਦੇ ਵਾਕ ਹੋਣ ਕਰ ਸਾਰ ਸਹੀ ਪਿਆ ਹੁੰਦਾ ਹੈ।

ਜਿਵੇਂ ਗੁਰੂ ਜੀ ਬਹੁਤ ਪੁਰਾਤਨ ਸਾਹਿਤ ਨੂੰ ਸਹਿਲਾ ਕਰਕੇ ਸਿਖ ਪੰਥ ਜੋਗ ਬੀਤੇ ਸਮੇ ਦੇ ਕਈ ਇਤਿਹਾਸ ਦਸੇ ਹਨ। ਤਿਵੇਂ ਦਸਮ ਜੀ ਭਵਿਖਤ ਵਾਕਾਂ ਦੇ ਉਲਥੇ ਦਾ ਮੂਲ ਸੋਲਾ ਭੀ ਦਸਦੇ ਲਿਖਦੇ ਹਨ। 'ਅਥ ਭੋਗਲਪੁਰਾ ਦੇ ਦੁਆਦਸ ਸਕੰਧੇ ਗੁਰ ਬੰਸਾਵਲੀ ਲਿਖਯਤੇ ਚਤਰ ਦਸ ਅਵਤਾਰੇ। ਸ੍ਰੀ ਗੁਰਿੰਡਨਾਮੇ ਬਰਨਨੰ ਸ੍ਰੀ ਸੁਕ ਰਾਜਾ ਪ੍ਰਛਤ ਸੰਬਾਦੇ। ਸ੍ਰੀ ਗੁਰਿੰਡਨਾਮੇ ਕਲਜੁਗ!' ਭਾਖਾ ਕਰ ਸਨਾਤਨ ਬਿਧ ਸ੍ਰੀ ਮੁਖ ਵਾਕ ਪਾਤਸ਼ਾਹੀ ੧੦।।

'ਗਾਤ ਸਾਵਰੋ ਧਾਰਕੈ ਛਿਤ ਪਰ ਬਿਚਰੈ ਆਪ।
ਟਰੈ ਅਰਿਸਟ ਸਭ ਜਗਤ ਕੇ ਧਰਮ ਵਧੇ ਭੈ ਪਾਪ
ਜਾਮੇ ਧਾਰੇ ਦਸ ਗੁਰੂ ਨਵਸਤ ਕਲਾ ਸੁਧਾਰ।
ਗੁਪਤਿ ਗਿਆਰਵਾਂ ਖੇਲਸੀ ਕੋਈ ਨ ਪਾਵੇ ਪਾਰ।
ਜਾਮਾਂ ਪਹਿਰੇ ਬਾਰ੍ਹਵਾਂ ਪ੍ਰਗਟ ਆਦ ਰਘੁਬੰਸ।
ਸੰਗਤ ਮਿਲੈ ਅਨੰਤ ਤਬ ਮਾਨਹੁ ਕੋਟ ਸਹੰਸ।
ਦੁਆਦਸ ਪੁਰਖ ਹੈ ਆਦ ਸੇ ਸਭਹਨਿ ਕੇ ਸਿਰਿਮੌਰ।
ਸਕਤ ਅਨੰਤੀ ਆਇ ਹੈ ਆਦਿ ਇਹੈ ਨਹੀਂ ਔਰ।
ਜਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੋ ਨਾਮ।
ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪਰਨਾਮ।

"ਪ੍ਰਗਟ ਬਾਰ੍ਹਵਾਂ ਬਪ ਦਰਸਾਵੈ।
ਨਰ ਨਾਰੀ ਕੋ ਨਾਮ ਜਪਾਵੈ।
ਕਲਿਜੁਗ ਮੈ ਸਤਿਜੁਗ ਵਰਤਾਊ।
ਤਬੀ ਬਾਰ੍ਹਵਾਂ ਬਪ ਕਹਾਊ।
ਥਿਤ ਖਸਟਮੀ ਸੁਰ ਗੁਰ ਵਾਰਾ।
ਸਿਰ ਧਰ ਕੇਸ ਕੰਠੇ ਮਾਲਾ।"

... ... ... ...

"ਭਸਵੰਤ ਨਗਰ ਸਤਲੁਦ੍ਰ ਕਿਨਾਰਾ।
ਦੀਨ ਦਿਜਨ ਕਾ ਹੋਇ ਰਖਵਾਲਾ।
ਕਲਿਜੁਗ ਤੇ ਸਤਿਜੁਗ ਕਰ ਠਾਨੋ।
ਤਬੀ ਬਾਰ੍ਹਵਾਂ ਬਪ ਪਹਿਚਾਨੋ।"

... ... ... ...

"ਵੇਦਮਈ ਕੇ ਸਗਲੇ ਨੰਦਨ।
ਦੁਆਦਸ ਗਾਤ ਕਰਤ ਸਭ ਬੰਦਨ।
ਦੁਆਦਸ ਲਗੇ ਗੁਰਿੰਡ ਧਿਆਨਾ।
ਮੰਤਰ ਗੁਰੂ ਸਾਹਿਬ ਤਿਨ ਠਾਨਾ।
ਜਾਮਾ ਦੁਆਦਸ ਦੇਖ ਪਤੀਜੇ।
ਸਭ ਜਗ ਨਿਵੇ ਗੁਰੂ ਕਰ ਲੀਜੈ।
"ਜਗ ਅਸਮੇਧ ਰਾਮ ਸਰ ਕਰੈ।
ਕੁਲ ਪੂਜਨ ਕਰ ਲਛ ਬਹੁ ਧਰੈ।"

ਇਹ ਵਾਕ ਗੁਰਿੰਡ ਨਾਮਾ ਦੇ ਤੇ ਹੋਰ ਭਵਿਖਤ ਵਾਕ ਵਿਗਾੜੇ ਹੋਏ ਹਨ।

ਸਗਲ ਭਵਾ ਦੀਪ ਮੈ ਜਾਹੀ।
ਹੋਹਿ ਕ੍ਰਿਪਾਲ ਤਬ ਦਰਸ ਦਿਖਾਹੀ।
ਰਾਮ ਸਿੰਘ ਮੇਰੋ ਹੋਇ ਨਾਮਾ।
ਬਾਢੀ ਸੁਤ ਭੈਣੀ ਕੋ ਧਾਮਾ।
ਰਾਮ ਸਿੰਘ ਤਾਮੈ ਮਮਸਾਰਾ।
ਦੇਸ ਮਾਲਵੇ ਮਹਿ ਅਵਤਾਰਾ।

ਆਦ ਵਾਕ

ਸਤਿਗੁਰੂ ਪ੍ਰਤਾਪ ਸਿੰਘ ਜੀ ਗੁਰੂ ਹਰੀ ਸਿੰਘ ਜੀ ਤੇ ਬਿਰਧਾਂ ਤੋਂ ਸੁਣੇ ਹੋਏ ਕਈ ਸੁਨਾਯਾ ਕਰਦੇ ਸੀ ਤੇ ਕਿਹਾ ਕਰਦੇ ਸੀ, ਜੋ ਗੁਰੂ ਨਾਨਕ ਜੀ ਦਾ ਵਾਕ ਹੈ: 'ਮੈ ਫੇਰ ਕਰੂੰਗਾ ਖਾਲਸਾ ਵਸੇ ਵਿਚ ਪੰਜਾਬ' ਇਹ ਦੂਜੀ ਵਾਰ ਖਾਲਸੇ ਦੇ ਸਾਜਨ ਦਾ ਸੂਚਕ ਹੈ। ਜੋ ਸਤਿਗੁਰੂ ਰਾਮ ਸਿੰਘ ਜੀ ਨੇ ੧੯੧੪ ਨੂੰ ਉਸੇ ਵੈਸਾਖੀ ਵਾਲੇ ਦਿਨ ਪੰਜਾਂ ਸਿਖਾਂ ਨੂੰ ਅੰਮ੍ਰਿਤ ਛਕਾ ਸਾਜਿਆ ਸੀ।

ਸ੍ਰੀ ਦਸਮੇਸ ਗੁਰੂ ਜੀ ਇਕ ਐਸੇ ਸੂਰਮੇ ਮਰਦ ਤੇ ਕਵੀ ਤੇ ਸਮਰਥਾ ਸਕਤਵਾਨ ਹੋਇ ਹਨ ਜਿੰਨ੍ਹਾਂ ਨੇ ਥੋੜੇ ਚਿਰ ਵਿਚ ਬੜੇ ਵਡੇ ਕਈ ਕੰਮ ਮੁਰਦਿਆਂ ਤੋਂ ਸ਼ੇਰ ਬਣਾਇ ਮੂੜ੍ਹਾਂ ਤੋਂ ਸੁਘੜ ਕਾਇਰਾਂ ਤੋਂ ਦਲੇਰ ਮੋਇਆਂ ਤੋਂ ਜ਼ਿੰਦੇ ਕਿੰਦ ਭਰੇ ਕਰ ਵਿਖਾਏ ਤੇ ਆਉਣ ਵਾਲੇ ਸਮੇ ਦਾ ਪੂਰਾ ਹਾਲ ਦਸਿਆ ਤੇ ਗੁਰੂ ਨਾਨਕ ਜੀ ਵਾਲਾ 'ਪੰਥ ਪ੍ਰਚੁਰ ਇਹ ਜਗ ਮੈਂ ਕਰਾ।' ਜੋ ਆਪ ਧਰਮ ਲਿਖਿਆ ਸੋ ਅਗੋਂ ਲਈ ਭੀ ਕਹਿ ਦਿਤਾ। 'ਮੇਰੋ ਅਵਤਾਰ ਅੰਸ ਰਾਮ ਸਿੰਘ ਹਵੈ ਭਰੇ।' ਤੇ 'ਰਾਮ ਸਿੰਘ ਮੇਰੋ ਹੋਇ ਨਾਮਾ। ਬਾਢੀ ਸੁਤ ਭੈਣੀ ਕੋ ਧਾਮਾ।' 'ਜਾਹੀ ਕੁਲ ਤੇ ਪਰਗਟ ਹੋਇ ਤਾਹੀ ਕੁਲ ਕੋ ਨਾਮ, ਪੁਨ ਦੁਆ ਦਸ ਗੁਰਿੰਡ ਕੋ ਮੇਰੀ ਹੈ ਪਰਨਾਮ।' ਜਿਵੇਂ ਗੁਰ ਪਰਨਾਲੀ ਦਾ ਪਤਾ ਪਿਆ ਲਗਦੈ। ਤਿਵੇਂ ਇਕ 'ਹੋਰ ਭੀ ਉਠਸੀ ਮਰਦ ਕਾ ਚੇਲਾ।' ਉਹਨਾਂ ੧੫੭੨ ਵਿਚ ਆਇਆਂ ਨੂੰ ਪੂਰਾ ਰੋਕਣ ਵਾਲਾ ਭੀ ਮਹਾਰਾਜਾ ਰਣਜੀਤ ਸਿੰਘ ਮਰਦ ਗੁਰੂ ਦਾ ਚੇਲਾ ਹੋਇਆ ਇਤਿਹਾਸ ਪਿਆ ਦਸਦੈ। ਤੇ ਕੁਝ ਚਿਰ ਅਲੋਪ ਹੋ ਜਗਤ ਤਮਾਸਾ ਵੇਖਣ ਤੋਂ 'ਬੈਠਾ ਵੇਖੇ ਵਖ ਇਕੇਲਾ' ਵਾਕ ਭੀ ਉਹਨਾਂ ਤੇ ਪੂਰਾ ਘਟਦੈ ਜੋ ਦਸਮੇਸ ਜੀ ਨੂੰ ਨਦੇੜ ਵਿਚ ਜੋਤੀ ਜੋਤ ਸਮਾ ਗਿਆ ਮੰਨਦੇ ਹਨ। ਉਨ੍ਹਾਂ ਨੂੰ ਆਦਿ ਗਰੰਥ ਸਾਹਿਬ ਦੇ ਵਾਕ 'ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸ' 'ਵਲ ਵਿਚਾਰ ਦੇਣੀ ਬਣਦੀ ਏ। ਤੇ ਸੋਚਨਾਂ ਬਣਦੈ ਜੋ ਦਸਮੇਸ ਜੀ ਆਪਣੀ ਕਲਮ ਨਾਲ ਲਿਖਦੇ ਹਨ। ਅਕਾਲ ਪੁਰਖ ਵਲੋਂ ਕਿ ਮੈ 'ਅਪਣਾ ਸੁਤ ਤੋਹਿ ਨਿਵਾਜਾ'। ਭਾਵ ਜੋ ਜਨ ਦੀ ਅਰਦਾਸ ਕਦੇ ਬਿਰਥਾ ਨਹੀਂ ਰਹਿਣ ਦੇਂਦਾ ਉਹ ਆਪਣੇ ਸੁਤ ਨਿਵਾਜੇ ਦੀ ਅਰਦਾਸ ਕਿਵੇਂ ਸਿਰੇ ਚੜ੍ਹਨ ਤੋਂ ਪਹਿਲਾਂ ਉਸਨੂੰ ਆਪਣੇ ਕੋਲ ਸਦ ਲੈਂਦਾ ਹੈ।

ਸ੍ਰੀ ਦਸਮੇਸ ਜੀ ਉਗ੍ਰਦੰਤੀ ਵਿਚ ਅਕਾਲ ਪੁਰਖ ਅਗੇ ਅਰਦਾਸ ਕਰਦੇ ਹਨ 'ਫਤਹਿ ਡੰਕ ਬਾਜੈ ਕਿਰਪਾ ਯੋਂ ਕਰੀਜੈ।'

ਅਤੇ

ਕਰਹੁ ਹੁਕਮ ਆਪਨਾ ਸਭੈ ਦੁਸਟ ਘਾਊਂ।
ਤੁਰਕ ਹਿੰਦ ਕਾ ਸਗਲ ਝਗਰਾ ਮਕਾਊਂ।
ਜਗੈ ਧਰਮ ਹਿੰਦਕ ਤੁਰਕ ਦੁੰਦ ਭਾਜੈ।
ਸਹੀ ਦਾਨ ਮਾਗਉ ਕਰਹੁ ਜੈ ਹਮਾਰੀ।
ਸਭੈ ਦੁਸਟ ਦੈਤਾ ਖਪੈ ਛਿਨ ਮਝਾਰੀ।
ਹਮਨ ਬੈਰੀਅਨ ਕਉ ਪਕੜ ਘਾਤ ਕੀਜੈ।
ਤਬੈ ਦਾਸ ਗੋਬਿੰਦ ਕਾ ਮਨ ਪਤੀਜੈ।
ਛਤ੍ਰ ਛੀਨ ਮੁਗਲਨ ਕਰਹੁ ਬੇਗ ਫਾਨੀ।
ਸਕਲ ਹਿੰਦ ਸਿਓ ਤੁਰਕ ਦੁਸਟਾ ਬਿਦਾਰਉ।
ਧਰਮ ਕੀ ਧੁਜਾ ਕਉ ਜਗਤ ਮੈ ਝੁਲਾਰਉ।
ਮੜੀ ਗੋਰ ਦੇਵਲ ਮਸੀਤਾ ਗਿਰਾਯੰ।
ਛਤ੍ਰ ਤਖਤ ਮੁਗਲਨ ਕਰ ਹੂੰ ਮਾਰ ਦੂਰੇ।
ਘੁਰਹਿ ਤਬ ਜਗਤ ਮੈਂ ਫਤਹ ਧਰਮ ਤੂਰੇ।
ਹਮਨ ਦੁਸਟ ਦੋਖੀ ਸਭਨ ਹਹਿ ਛਾਰੇ।
ਤੁਮਨ ਮਿਹਰ ਸਿਉ ਦੁਸਟ ਸਗਲੇ ਖਪਾਊਂ।
ਫਤਹਿ ਸਤਿਗੁਰੂ ਕੀ ਜਗਤ ਸਿਉ ਬੁਲਾਊਂ।
ਸੇਭਨ ਕੋ ਸਬਦ ਵਾਹਿ ਵਾਹਿ ਦ੍ਰੜਾਊਂ।
ਅਸੁਰ ਜੀਤ ਕਰ ਧਰਮ ਨੌਬਤ ਬਜਾਊਂ।

ਆਦਿ ਵਾਕ ਪੜ ਕੇ ਦਸਮੇਸ ਜੀ ਦਾ ੧੭੬੫ ਵਾਲਾ ਨੰਦੇੜ ਦਾ ਕੌਤਕ ਪੜ੍ਹ ਪਖ ਪਾਤ

ਰਹਿਤ ਹੋ ਸੋਚਿਆ ਜਾਵੇ, ਕਿ ਜਦ ਦਸਮੇਸ ਜੀ ਦੇ ਨੰਨੇ ਬਚਿਆਂ ਨੂੰ ਮਾਰਨ ਵਾਲਾ ਵਜੀਦਾ ਤੇ ਬਚਨ ਕਰ ਮਦਦ ਲੈ ਮੁਕਰ ਜਾਣ ਵਾਲਾ। ਨਾ ਨਾ ਮਰੋਂ ਪਠਾਨ ਕੋਲੋ ਛੁਰਾ ਮਰਵਾਨ ਵਾਲਾ ਬਹਾਦਰ ਸ਼ਾਹ ਤਖਤ ਮੁਗਲੀ ਤੇ ਹੋਵੇ ਤਾਂ ਦਸਮੇਸ਼ ਜੀ ਕਿਵੇਂ ਜਗਤ ਤੋਂ ਜਾ ਸਕਦੇ ਹਨ। ਦਸਮੇਸ ਜੀ ਮੁਗਲ ਰਾਜ ਖਤਮ ਕਰ ਸਿੰਘੀ ਰਾਜ ਕੈਮ ਹੋਇ ਤੇ ਫਤਹਿ ਡੰਕ ਬਾਜੈ ਕ੍ਰਿਪਾ ਯੋਂ ਕਰੀਹੈ। ਆਦਿ ਮੰਗੇ ਵਰ ਪੂਰੇ ਹੋਣ ਤੇ ਸਭ ਦੁਸਟਾਂ ਦਾ ਨਾਸ ਕਰਕੇ ਗਏ ਸਨ। ਇਹ ਸਭ ਵੇਰਵਾ ਇਤਿਹਾਸਕਾਰਾਂ ਦੀਆਂ ਲਿਖਤਾਂ ਵੇਖਣ ਲਈ ਮੇਰਾ ਲਿਖਿਆ ਦਸਮੇਸ਼ ਜੀ ਦਾ ਨਦੇੜ੍ਹੋਂ ਬਾਦ ਦਾ ਜੀਵਨ ਪੜਨ ਦੀ ਲੋੜ ਏ। ਪਾਠਕਾਂ ਨੂੰ ਪੂਰਨ ਭਰੋਸਾ ਹੋਵੇਗਾ ਕਿ ਦਸਮੇਸ ਜੀ ਠੀਕ ਹੀ ਨਦੇੜ ਜੋਤੀ ਜੋਤ ਨਹੀਂ ਸਮਾਏ। ਨਾਭੇ ਹੀ ੧੯੬੯ ਜੇਠ ਸੁਦੀ ਪੰਜ ਨੂੰ ਜੋਤੀ ਜੋਤ ਸਮਾਏ ਹਨ।

ਜਿਵੇਂ ਦਸਮੇਸ ਜੀ ਨਦੇੜ ਕੌਤਕੋਂ ਬਾਦ, ਇਕ ਸਾਧ ਨਾਲ ਬਰਜਨ ਕਰਦੇ ਹਨ। ਸੂਰਜ ਪਰਕਾਸ਼ ਵਿਚ ਦੂਜੇ ਐਨ ੧੯੫੪ ਪੰਨੇ ਤੇ ਇਸਤਰਾਂ ਲਿਖਿਆ ਹੈ। ਸਾਧ ਕਹਿੰਦਾ ਹੈ:-

ਮੈਂ ਸੁਣ ਕਰ ਬੂਝਿਓ ਕਰ ਜੋਰ।
ਗਵਰ ਕੋ ਪਿਆਨਾ ਕਿਤ ਓਰ।
ਦਾਸ ਨਹੀਂ ਕੋਈ ਸਾਥ ਤਿਹਾਰੇ।
ਨਾਥ ਇਜੇ ਕੀ ਕਹਾਂ ਪਧਾਰੇ।
ਬੋਲੇ ਸ੍ਰੀ ਗੁਰੂ ਮੁਖ ਤੇ ਮੁਸਕਾਵਤ।
ਹਮ ਅਖੇਰ ਹਿਤ ਬਨ ਕੋ ਜਾਵਤ।
ਕਰਹਿ ਸੈਲ ਜੇਤਕ ਮਨ ਭਾਵਤ।
ਜਿਤ ਕਿਤ ਬਿਚਰਤ ਆਨਦ ਪਾਵਤ।
ਇਮ ਕਹੈ ਸਤਿਗੁਰ ਅਗਰ ਸਧਾਰੇ।
ਹਥ ਕੁਮੈਤ ਪਰ ਆਯੁਧ ਧਾਰੇ।

ਬਾਦ ਬਾਲੇ ਰਾਏ ਤੇ ਰੁਸਤਮ ਰਾਏ ਨੇ ਜੋ ਭੇਤ ਪੁਛਿਆ ਹੈ ਤਾਂ ਭੀ ਆਪਨੇ ਇਹੋ ਹੀ ਕਿਹਾ:—

ਇਹ ਦਰਸਨ ਕੋ ਹਠ ਨਹੀਂ ਧਰੀਅਹਿ।
ਅਬਚਲ ਨਗਰ ਸਧਾਰਨ ਕਰੀਅਹਿ।

ਅਰਥਾਤ ਪਤਨ ਵਾਲੇ ਨੂੰ ਇਹੋ ਕਹਿੰਦੇ ਹਨ, ਜਿਧਰ ਜੀ ਕੀਤਾ ਸੈਲ ਕਰਾਂਗੇ। ਇਸ ਲਈ ਤੁਹਾਨੂੰ ਮੇਰੇ ਭੇਤ ਨਾਲ ਕੀ ਮਤਲਬ। ਭਾਵੇਂ ਮੇਰਾ ਏਥੇ ਇਹ ਵਿਸ਼ਾ ਨਹੀਂ ਤਾਂ ਭੀ ਮੈਂ ਦਸਮੇਸ ਜੀ ਬਾਬਤ ਇਤਿਹਾਸ ਦੇ ਅਣਛਪੇ ਪਤਰੇ ਭਾਈ ਜੈਲ ਸਿੰਘ ਜੀ ਵਲੋਂ ਪੜਨ ਦੀ ਸਿਫਾਰਸ਼ ਕਰਦਾਂ ਜੋ ਮੇਰੇ ਉਪਰ ਲਿਖੇ ਪੁਸਤਕ ਵਿਚ ਹਨ।

ਦਸਮੇਸ਼ ਜੀ ਦਾ ਅਜ ੩੦੦ਵਾਂ ਪਰਕਾਸ਼ ਦਿਵਸ ਪੋਹ ਸੁਦੀ ਸਤਵੀਂ ਹੈ ਤੇ ਇਹ ਸਤਾਬਦੀ ਸਭ ਸਿਖ ਪੰਥ ਦਸਮੇਸ ਜੀ ਦਾ ਸਰਧਾਲੂ ਮਨਾ ਰਿਹਾ ਹੈ। 'ਪੂਰੇ ਕਾ ਕੀਆ ਸਭ ਕਿਛੁ ਪੂਰਾ।' ਵਾਕ ਭੂਤ ਭਵਿਖ ਜਾਨਣ ਹਾਰ ਦਾ ਸ਼ੁਭ ਪ੍ਰਕਾਸ਼ ਦਿਵਸ ਤਾਂ ਹੀ ਮਨਾਉਣਾ ਸਫਲ ਬਣਦੈ ਜੇ ਆਪਣੇ ਗੁਰੂ ਨਾਨਕ ਤੇ ਰਾਮ ਦਾਸ ਭੂਤ ਵਿਚ ਕੀਤੇ ਵਾਕ 'ਸਦ ਪੀੜੀ ਗੁਰੂ ਚਲੰਦੀ' ਤੇ 'ਜੁਗ ਜੁਗ ਪੀੜੀ ਚਲੈ ਸਤਿਗੁਰ ਕੀ' ਵਿਚ ਹੀ ਆਪਨੂੰ ਵੇਖਿਆ ਜਾਵੇ। ਨਹੀਂ ਤੇ ਅੰਗਰੇਜ਼ੀ ਮਤ ਹੀ ਹੈ। ਜੋ ਇਕ ੯ਵੇਂ ਗੁਰਾਂ ਦਾ ਤਿਆਗਿਆ ਤਤ ਹੈ। ਜੋ ਉਹਨਾਂ ਨੇ *ਸੰਗਤਾਂ ਨੂੰ ਉਪਦੇਸ਼ ਦੇ ਰੂਪ ਵਿਚ ਕੀਤਾ ਸੀ।

ਗੁਰ ਇਤਿਹਾਸ ਵਿਚ ਗੁਰੂਆਂ ਦੇ ਨਾਲ ਪੂਰਨ ਸਿਖ ਭੀ ਭਵਿਖਤ ਵਾਕ ਕਰਦੇ ਰਹੇ। ਜਿਹਾ ਕਿ ਬਾਬੇ ਬੁਢੇ ਹਰਿਗੋਬਿੰਦ ਜੀ ਦੇ ਹੋਣ ਤੋਂ ਪਹਿਲਾਂ ਕਿਹਾ ਐਸਾ ਜੋਧਾ ਹੋਵੇਗਾ ਵਿਰੋਧੀ ਤੁਰਕਾਂ ਦੇ ਸਿਰ ਤੋੜੇਗਾ ਤੇ ਕਾਜੀ ਨੂੰ ਕਿਹਾ ਤੂੰ ਉਸਦਾ ਜਵਾਈ ਕਿ ਉਹ ਤੇਰਾ ਜਵਾਈ ਬਣਦੈ। ਮੁਬੇਗ ਸਿੰਘ ਜੀ ਨੇ ਆਪਣੇ ਪੁਤਰ ਸ਼ਾਹਬਾਜ ਸਿੰਘ ਸਮੇਤ ਲਾਹੌਰ ਸਿੰਘੀ ਧਰਮ ਨਿਬੋਣ ਸਮੇ ਆਪਣੇ ਪੁਤਰ ਦੀ ਮਥੇ ਦੀ ਰੇਖਾ ਆਪਣਾ ਸਿਰ ਲਾ ਮੁਸਲਮਾਨ ਹੋਣ ਦੀ ਮੇਟੀ ਤੇ ਘੋੜੀ ਦੇ ਪੇਟੋ ਅਬਲੱਕ ਖਚਰਾ ਹੋਵੇਗਾ ਦਸਿਆ। ਜਕਰੀਆ ਖਾਨ ਨੂੰ ਭਾਈ ਤਾਰੂ ਸਿੰਘ ਜੀ ਨੇ ਖਾਨ ਬਹਾਦਰ ਲਾਹੌਰ ਦੇ ਸੂਬੇ ਨੂੰ ਕਿਹਾ ਸੀ ਤੈਨੂੰ ਛਿਤ੍ਰ ਮਾਰ ਪਹਿਲੋਂ ਅੱਗ ਲਾ ਮੈ

*ਉਹਨਾਂ ਚੋਂ ਪੜਨ ਲਈ ਮੇਰਾ ਪੰਜ ਨਿਰਨੇ ਪੁਸਤਕ ਪੜ੍ਹੋ।

ਗੋਰਪੁਰੀ ਜਾਵਾਂਗਾ । ਗੁਰੂ ਬਾਲਕ ਸਿੰਘ ਜੀ ਦੇ ਸਿਖ ਮਸਤ ਬੈਂਕੇ ਸਤਿਗੁਰੂ ਰਾਮ ਸਿੰਘ ਜੀ ਦੇ ਗੁਰੂ ਬਾਲਕ ਸਿੰਘ ਜੀ ਨਾਲ ਮੇਲ ਹੋਣ ਤੋਂ ਅਰਥਾਤ-੧੮੯੮ ਅਸੂ ਦੀ ਸੰਗ੍ਰਾਂਦ ਤੋਂ ਪਹਿਲਾਂ ਕਿਹਾ ਸੀ। "ਆਉ ਬੈਠੋ ਬਾਬਾ ਰਾਮ ਸਿੰਘ ਜੀ, ਆਉ ਬਾਬਾ ਬੁਧ ਸਿੰਘ ਜੀ, ਇਸ ਚਿਟੀ ਚਾਦਰ ਤੇ ਬੈਠੋ,—ਸੰਤ ਨਿਧਾਨ ਸਿੰਘ ਜੀ ਆਲਿਮ ਹੋਰਾਂ ਇਹਨਾਂ ਦਾ ਨਾਮ ਨਾਮਧਾਰੀ ਬਾਲਮੀਕ ਲਿਖਿਆ ਹੈ। ਜਿਵੇਂ ਸਤਿਗੁਰੂ ਰਾਮ ਸਿੰਘ ਜੀ ਕਾਹਨ ਸਿੰਘ ਜੀ ਡੁਗਰੀ ਵਾਲਿਆਂ ਨੂੰ ਕਿਹਾ ਸੀ: 'ਪਰਤਾਪ ਸਿੰਘ ਹੋਵੇਗਾ ਬੜੇ ਪ੍ਰਤਾਪ ਵਾਲਾ'। ਤਿਵੇਂ ਹੀ ਗੁਰੂ ਹਰੀ ਸਿੰਘ ਜੀ ਦੇ ਸਾਹਵੇਂ ਬਾਬੇ ਸ਼ੇਰ ਸਿੰਘ ਜੀ ਮਸਤ ਡਫਕਿਆਂ ਵਾਲਿਆਂ ਕਿਹਾ ਸੀ,ਪਰਤਾਪ ਸਿੰਘ ਬੜੇ ਪ੍ਰਤਾਪ ਵਾਲਾ ਹੋਵੇਗਾ ਜੀਵਨ ਜੋਤਿ ਹੋਵੇਗਾ। ਅਰਥਾਤ ਜਦ ਅਜੇ ੧੯੪੩ ਨੂੰ ਮਾਤਾ ਜਿਊਣ ਕੌਰ ਜੀ ਭੈਣੀ ਸਾਹਿਬ ਨਹੀਂ ਗੁਰੂ ਹਰੀ ਸਿੰਘ ਜੀ ਦੇ ਅਨੰਦ ਘਰ ਵਿਚ ਆਏ ਸੀ। ਸੋ ਸਤਿਗੁਰੂ ਪਰਤਾਪ ਸਿੰਘ ਜੀ ੧੯੪੬ ਚੇਤਵਦੀ ਤੀਜ ਪ੍ਰਗਟੇ ਮਾਤਾ ਜਿਉਣ ਕੌਰ ਜੀ ਤੇ ਗੁਰੂ ਹਰੀ ਸਿੰਘ ਜੀ ਦੇ ਗ੍ਰਹਿ ਭੈਣੀ ਸਾਹਿਬ।

ਗੁਰੂ ਹਰੀ ਸਿੰਘ ਜੀ ਦਸਮੇਸ ਜੀ ਦੇ ਵਾਕ 'ਬਰਸ ਪਚਾਸ ਰਹੇ ਗਾ ਠਾਨਾ' ਅਨੁਸਾਰ ਤਦ ਭੈਣੀ ਸਾਹਿਬ ਵਿਚ ਕੈਦ ਹੀ ਕਟ ਰਹੇ ਸੀ' ਗੋਰੇ ਸ਼ਾਹੀ ਦੇ ਜੁਲਮ ਪਾਰੋਂ। ਸਤਿਗੁਰੂ ਰਾਮ ਸਿੰਘ ਜੀ ਵੀ ਕਈ ਭਵਿਖਤ ਵਾਕ ਕੀਤੇ ਜਿਹਾ ਕਿ ਇਹ ਭੰਡੀ ਤੇ ਲੈ ਲੈ ਸਦਾ ਕੂਕਿਆਂ ਮਗਰ ਹੀ ਨਹੀਂ ਲਗੀ ਰਹਿਣੀ। ਸਭ ਦੇ ਮਗਰ ਲਗੂਗੀ ਤੇ ਤੁਹਾਨੂੰ ਝਖ ਦੇਣ ਵਾਲੇ ਸਭ ਝਖ ਮਾਰਕੇ ਆਪੇ ਹੌਲੇ ਹੋਇ ਜਾਣਗੇ ਆਦਿ। ਗੁਰੂ ਹਰੀ ਸਿੰਘ ਜੀ ਇਹ ਸੁਣਦਿਆਂ ਕਿ ਸਾਹਿਬਜ਼ਾਦਾ ਪਰਗਟ ਹੋਇਆ ਬਚਨ ਕੀਤਾ 'ਪ੍ਰਤਾਪ ਸਿੰਘ ਵਡੇ ਪ੍ਰਤਾਪ ਵਾਲਾ ਤੇ ਘਰ ਦਾ ਮਾਲਕ ਆਇਆ ਹੈ। ਇਸਦੀ ਛਤ੍ਰ ਛਾਇਆ ਹੇਠ ਬੜੇ ਸੁਖ ਹੋਣਗੇ'। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇ ਸੰਗਤ ਤੋਂ ਤੰਗੀਆਂ ਨਾਸ ਹੋਣਗੀਆਂ ਤੇ ੧੯੨੮ ਸੰਮਤ ਦਾ ਪੁਲੀਸ ਪਹਿਰਾ ਪਰਕਾਸ਼ ਦਿਨ ਤੋਂ ਪਰੇ ਹੋ ਬੂਹਿਓਂ ਬੈਠਾ ਤੇ ੧੯੭੨ ਵਿਚ ਉਕਾ ਚੁਕਿਆ ਗਿਆ ਵੈਸਾਖੀ ਵਾਲੇ ਦਿਨ ਤੇ ਦਸਮੇਸ਼ ਜੀ ਦਾ ਵਾਕ 'ਬਰਸ ਪਚਾਸ ਰਹੇਗਾ ਠਾਨਾ' ਸਫਲ ਹੋਇਆ।

ਪਾਠਕ ਜੋ ਪਿਛਲੇ ਪੰਨਿਆਂ ਤੇ ਪੜ੍ਹ ਆਏ ਹਨ ਇਹ ਜਾਮਾ ਜੋਤ ਦਾ ਹੈ। ਤਬ ਸਭ ਕੋ ਜਨਾ ਲਏਗਾ ਜੋ ਇਹ ਕਰਤਾ ਪੁਰਖ ਹੈ। ਅਤੇ ਉਸ ਸਮੇ ਖਾਲਸੇ ਕੀ ਉਸਤਤ ਬਹੁਤ ਹੋਇਗੀ। ਇਹ ਸਭ ਵਾਕ ਸਤਿਗੁਰੂ ਪਰਤਾਪ ਸਿੰਘ ਦੇ ਦਸੇ ਵਰਤੇ ਹਨ। ੧੭੨੩ ਬਿਕਰਮੀ ਪੋਹ ਸੁਦੀ ਸਤ ਦੇ ਦਿਨ ਪਰਗਟ ਹੋਣ ਵਾਲੇ ਦਸਮੇਸ ਦਾ ਅਜ ੩੦੦ਵਾਂ ਪਰਕਾਸ ਦਿਨ ਤਦੇ ਸਫਲ ਹੈ। ਜਦ ਅਸੀਂ ਗੁਰੂ ਜੀ ਦੇ ਉਪਕਾਰਾਂ ਕਰਤਬਾਂ ਤੇ ਵਾਕਾਂ ਨੂੰ ਵਿਚਾਰ ਉਸਤੇ ਅਮਲ ਕਰੀਏ।

ਦਸਮ ਖਸਮ ਕੁਲ ਕਲਾ ਕੇ ਸਭ ਗੁਰੂਅਨ ਕੇ ਸਾਰ।
ਕੋ ਪਰਚਾਰ ਭਵਿਖ ਕਹੋ ਕੀਨੋ ਮਹਾਂ ਉਪਕਾਰ।
ਨਾ ਤਰ ਹਰਿ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦ।
ਸਾਦਰ ਕਿਤੇ ਨ ਦਰਸਨ ਦੇਵੈ ਸਤਿਗੁਰ ਨਾਨਕਸੰਦ॥

—:o:—

## ਕਾਵਿ ਕਲਾ—

ਦਸਮ ਗੁਰੂ ਜੀ ਦਸਿਆ, ਕਵਿਤਾ ਕਰਨੀ ਢੰਗ ਅਜੇਹੇ।
ਅੱਖਰ ਥੋੜੇ ਅਰਥ ਵਧੇਰੇ, ਘੇਰੇ ਸੰਗ ਸਨੇਹੇ।
ਕੂਜੇ ਬੰਦ ਸਮੁੰਦਰ ਕਰਨਾ, ਦੇ ਕੇ ਸੁੰਦਰਤਾਈ।
ਰਾਈ ਨਹੀਂ ਪਹਾੜ ਬਣਾਉਣੀ, ਨਾ ਹੀ ਮਹਿਲ ਹਵਾਈ।

—'ਵਹਿਮੀ'

# ਮਾਛੀਵਾੜਾ ਵਿਚ

—ਸ੍ਰੀ ਸੰਤੋਖ ਸਿੰਘ 'ਸਾਜਨ' ਸੰਤ ਨਗਰ

ਪੁਰੇ ਦੀਏ ਪੌਣੇਂ ਨੀ ਤੂੰ ਸਹਿਜੇ ਸਹਿਜੇ ਚਲ ਰਤਾ,
ਪਤਿਆਂ ਨੂੰ ਬਹੁਤਾ ਨਾ ਭਿੜਾ।
ਪੀੜਾਂ ਵਾਲਾ ਪਟ ਨੀ ਲੁਕਾ ਕੇ ਹੇਠ ਹੌਂਸਲੇ ਦੇ,
ਰਿਹੈ ਪਲ ਅਖ ਨੀ ਦਬਾ।
ਸ਼ੋਖੀ ਏਨੀ ਕਰ ਨਾ ਨੀ ਜਾਗ ਪਵੇ ਚੰਨ ਮਤਾਂ,
ਨੈਣਾਂ ਵਿਚ ਨਿੰਦਰਾ ਛਿਪਾ।
ਸਧਰਾਂ ਦਾ ਭਰ ਲੈ ਪਿਆਲਾ ਨੀ ਖਲੋਤੀ ਦੂਰ,
ਵਸ ਰਿਹੈ ਨੂਰ ਬੇ ਬਹਾ।
ਮਹਿੰਦੀ ਲਾਈ ਚਰਨਾਂ ਨੂੰ ਸੂਲਾਂ ਦਿਆਂ ਸਿਰਿਆਂਨੇ,
ਦੁਖਾਂ ਵਾਲੇ ਸਗਨ ਮਨਾ।
ਅੰਬਰ ਦੇ ਜੜੇ ਮੋਤੀ ਵੇਖ ਤਲੀ ਚੰਨ ਦੀ ਤੇ,
ਕਿਵੇਂ ਰਹੇ ਚਿਤ ਨੇ ਚੁਰਾ।
ਤਕ ਕਿਵੇਂ ਢਕਿਆ ਸੂ ਧੀਰਜ ਪਹਾੜ ਝਾਂਈ,
ਛੋਟਾ ਜਿਹਾ ਦਿਲ ਪਲਾ ਪਾ।
ਪਲਕਾਂ ਦੀ ਛਾਂ ਕਰੇ ਸੈਆਂ ਦੁਖੀ ਬਚਿਆਂ ਨੂੰ,
ਵਖਰਾ ਯਤੀਮ ਦਾ ਸੁਭਾ।
ਸੀਨੇ ਦੀਆਂ ਬੋਟੀਆਂ ਦਾ ਚਿਕਨਾਂ ਨੀ ਲਾਕੇ ਗਾਰਾ,
ਦਿਤਾ ਹਿੰਦ ਮਹਿਲ ਰੁਸ਼ਨਾ।
ਬੁਕ ਨੀ ਮੁਸੀਬਤਾਂ ਦੇ ਸਾਂਭੀ ਜਾਵੀਂ,
ਸਭਾ ਕੁਝ ਜੱਗ ਤੋਂ ਲੁਟਾ।
ਪਾਤਸ਼ਾਂਹਦਾਪਾਤਸ਼ਾਹ ਇਹਚੋਲਾਨੀਫਕੀਰੀ ਪਹਿਨ,
ਸਥਰਾਂ ਦੀ ਸੇਜ ਤੇ ਪਿਆ।
ਪੌਣੇਂ ਨੀ ਤੂੰ ਸਹਿਜੇ ਸਹਿਜੇ ਚਲ ਰਤਾ,
ਪਤਿਆਂ ਨੂੰ ਬਹੁਤਾ ਨਾ ਭਿੜਾ।

# ਖਾਲਸਈ ਚਿੰਨ੍ਹ

—ਸ੍ਰ: ਭਗਤ ਸਿੰਘ ਜੀ ਸੈਸ਼ਨ ਜੱਜ (ਰਿਟਾਇਰਡ)

ਮਨੁਖਾਂ ਵਿਚ ਧਾਰਮਿਕ ਚੇਤਨਤਾ ਆਉਣ ਦੇ ਸਮੇਂ ਤੋਂ ਹੀ ਚਿੰਨ੍ਹਾਂ ਨੇ, ਕਿਸੇ ਨਾ ਕਿਸੇ ਰੂਪ ਵਿਚ, ਮਹਤਵ-ਪੂਰਣ ਹਿਸਾ ਪਾਇਆ ਹੈ। ਆਮ ਲੋਕ ਅਮੂਰਤ ਸਿਧਾਤਾਂ, ਨਿਯਮਾਂ ਅਤੇ ਧਾਰਵਾਨਾਂ ਨੂੰ ਸਮਝਣ ਜਾਂ ਚੇਤੇ ਰਖਣ ਦੇ ਅਸਮਰਥ ਹੁੰਦੇ ਹਨ, ਇਸੇ ਲਈ ਮਹਾਂ ਪੁਰਸ਼ਾਂ ਨੇ ਆਪਣੇ ਆਦਰਸ਼ਾਂ ਤੇ ਵਿਚਾਰਾਂ ਨੂੰ ਠੋਸ ਰੂਪ ਦੇਣ ਲਈ ਕੁਝ ਚਿੰਨ੍ਹਾਂ ਨੂੰ ਅਪਣਾਇਆ ਹੈ। ਇਸ ਤੋਂ ਇਲਾਵਾ ਇਹ ਚਿੰਨ੍ਹ ਧਰਮ ਪ੍ਰਤਿ ਵਿਸ਼ਵਾਸ ਪੈਦਾ ਕਰਨ ਲਈ ਵੀ ਸਹਾਇਕ ਹੁੰਦੇ ਹਨ।

ਆਮ ਹਿੰਦੂਆਂ ਲਈ ਚੋਟੀ, ਧੋਤੀ, ਜਨੇਊ ਅਤੇ ਇਸ ਮਤ ਦੀਆਂ ਕਈ ਹੋਰ ਸੰਪ੍ਰਦਾਵਾਂ ਲਈ ਕਾਠ ਦੀ ਕੰਠੀ, ਡੰਡਾ, ਗੇਰੂ, ਮੁੰਦ੍ਰਾਂ ਤਿਲਕ ਤੇ ਮਾਲਾ, ਈਸਾਈਆਂ ਲਈ ਸਲੀਬੀ ਚਿੰਨ੍ਹ, ਯਹੂਦੀਆਂ ਅਤੇ ਮੁਸਲਮਾਨਾਂ ਲਈ ਸੁੰਨਤ ਆਦਿ ਦੀ ਵਿਸ਼ੇਸ਼ ਮਹੱਤਤਾ ਹੈ, ਹੋਰਨਾਂ ਨੂੰ ਇਹ ਚੀਜ਼ਾਂ ਭਾਵੇਂ ਗੈਰ-ਕੁਦਰਤੀ ਅਤੇ ਬੇਲੋੜੀਆਂ ਪ੍ਰਤੀਤ ਹੁੰਦੀਆਂ ਹੋਣ।

ਇਸ ਦ੍ਰਿਸ਼ਟੀ ਤੋਂ ਚਿੰਨ੍ਹ ਇਕ ਤਰ੍ਹਾਂ ਨਾਲ ਕਿਸੇ ਆਦਰਸ਼ ਦਾ ਬਾਹਰੀ ਰੂਪ ਜਾਂ ਓਢਨ ਹੁੰਦਾ ਹੈ ਜੋ ਆਪਣੇ ਆਦਰਸ਼ ਦੀ ਸੁਰਖਿਆ ਕਰਦਾ ਹੈ। ਚਿੰਨ੍ਹ ਸਮਾਜਿਕ, ਨੈਤਿਕ ਅਤੇ ਅਧਿਆਤਮਿਕ ਦ੍ਰਿਸ਼ਟੀ ਕੋਣ ਤੋਂ ਵੀ ਮਹਾਨਤਾ ਰਖ਼ਦੇ ਹਨ।

ਕਦੇ ਵਿਗਿਆਨ ਅਤੇ ਧਰਮ ਪਰਸਪਰ ਵਿਰੋਧੀ ਸਮਝੇ ਜਾਂਦੇ ਸਨ। ਪਰ ਅਜ ਮਨੋਵਿਗਿਆਨ ਅਤੇ ਭੌਤਿਕ ਵਿਗਿਆਨ ਦਾ ਨਵੇਂ ਵਿਗਿਆਨਿਕ ਸਿਧਾਂਤ ਇਸ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਭਾਵੇਂ ਧਰਮ ਅਤੇ ਵਿਗਿਆਨ ਦੇ ਖੋਜ ਢੰਗਾਂ ਵਿਚ ਢੇਰ ਅੰਤਰ ਹੈ ਪਰ ਅੰਤਿਮ ਨਿਰਣਿਆਂ ਵਿਚ ਇਹ ਇਕ ਦੂਜੇ ਨਾਲ ਮੇਲ ਖਾਂਦੇ ਹਨ। ਦੋਹਾਂ ਦਾ ਅੰਤਿਮ ਨਿਸ਼ਾਨਾ ਇਕੋ ਹੈ-ਪਰਮ ਤੱਤ ਦਾ ਗਿਆਨ ਜਾਂ ਸਤ ਦੀ ਪ੍ਰਾਪਤੀ। ਜੇ ਧਾਰਮਿਕ ਰੀਤਾਂ ਦੀ ਪੁਸ਼ਟੀ ਡਾਕਟਰੀ ਜਾਂ ਵਿਗਿਆਨਕ ਢੰਗ ਨਾਲ ਹੋ ਸਕੇ ਤਾਂ ਇਹ ਗੱਲ ਹੋਰ ਵੀ ਸਹਾਇਕ ਹੈ, ਪਰ ਜੇ ਇਹ ਸਾਬਤ ਨਾ ਹੋ ਸਕੇ ਤਾਂ ਵੀ ਕੋਈ ਬਹੁਤ ਫ਼ਰਕ ਨਹੀਂ ਪੈਂਦਾ ਕਿਉਂਕਿ ਅਸੀਂ ਕੇਸ ਜਾਂ ਹੋਰ ਚਿੰਨ੍ਹ (ਕਕਾਰ) ਤਾਂ ਰਖਦੇ ਹਾਂ ਕਿ ਸਾਨੂੰ ਆਪਣੇ ਗੁਰੂ ਪ੍ਰਤਿ ਸ਼ਰਧਾ, ਵਿਸ਼ਵਾਸ ਤੇ ਪਿਆਰ ਹੈ।

ਸਿਖੀ ਦੇ ਸਾਰੇ ਚਿੰਨ੍ਹਾਂ ਵਿਚੋਂ ਕੇਸਾਂ ਦੀ ਖਾਸ ਮਹਾਨਤਾ ਹੈ ਕਿਉਂਕਿ ਕੇਸ ਕਤਲ ਕਰੌਣ ਦਾ ਭਾਵ ਪਤਿਤ ਹੋਣਾ ਹੈ, ਅਤੇ ਇਹ ਕਸੂਰ ਕਦੇ ਮੁਆਫ ਨਹੀਂ ਕੀਤਾ ਜਾਂਦਾ। ਪਛਮ ਵਿਚ ਵੀ ਇਹ ਚਿੰਨ੍ਹ ਬੜੀ ਵਿਚਾਰ ਚਰਚਾ ਦਾ ਵਿਸ਼ਾ ਬਣਿਆ

ਰਹਿੰਦਾ ਹੈ।

ਸਿਖਾਂ ਦੀਆਂ ਪਹਿਲੀਆਂ ਨੌਂ ਜੋਤਾਂ ਦੇ ਵੀ ਪੂਰੇ ਲੰਮੇ ਕੇਸ ਅਤੇ ਦਾੜ੍ਹੇ ਸਨ। ਇਨ੍ਹਾਂ ਚਿੰਨ੍ਹਾਂ ਦੇ ਹੱਕ ਵਿਚ ਬਾਣੀ ਵਿਚੋਂ ਕਈ ਪ੍ਰਮਾਣ ਮਿਲਦੇ ਹਨ,

(ੳ) ਸੋਹਣ ਨਕ ਜਿਨ ਲੰਮੜੇ ਵਾਲਾ (ਵਡ.ਮ.੧ -੫੬੭ ) (ਅ) ਸਾਬਤ ਸੂਰਤਿ ਦਸਤਾਰ ਸਿਰਾ (ਮਾਰੂ ਮ: ੫ ੧੦੮੪ ) (ੲ) ਗੁਰ ਕੇ ਚਰਨ ਕੇਸ ਸੰਗ ਝਾਰੇ (ਆਸਾ ਮ: ੫ ੩੮੭ (ਸ) ਸਾਬਤ ਸੂਰਤ ਰਬ ਦੀ ਭੰਨੈ ਬੇਈਮਾਨ (ਗੋਸ਼ਟ )

ਪਰ ਉਨ੍ਹਾਂ ਕਿਸੇ ਮਜਬੂਰੀ ਕਰਕੇ ਕੇਸ ਨਹੀ ਸਨ ਰਖੇ ਸਗੋਂ ਸ਼ਾਇਦ ਹੋਰਾਂ ਸੰਤਾਂ ਸਾਧੂਆਂ ਤੇ ਫ਼ਕੀਰਾਂ ਵਾਂਗ ਉਨ੍ਹਾਂ ਦੇ ਧਰਮ ਦਾ ਵੀ ਭਾਵ ਇਕ ਮੂਲ-ਨਿਯਮ ਰਬ ਦੀ ਰਜਾ ਵਿਚ ਰਹਿਣਾ ਸੀ। ਅਤੇ ਕੇਸ ਕਟਾਣ ਦਾ ਪ੍ਰਭੂ ਦੇ ਭਾਣੇ ਜਾਂ ਹੁਕਮ ਦੀ ਉਲੰਘਣਾ ਕਰਨਾ ਸੀ।

ਕੇਸ ਰਖਣ ਦਾ ਅਦੇਸ਼ ਦੇਣ ਦਾ ਕਾਰਨ ਇਸ ਗਲ ਦਾ ਪੂਰਾ ਪਤਾ ਨਹੀਂ ਕਿ ਕਿਸ ਗਲ ਨੂੰ ਮੁਖ ਰਖ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਕੇਸਾਂ ਨੂੰ ਖਾਲਸੇ ਦਾ ਇਕ ਚਿੰਨ ਬਣਾਇਆ। ਪਰ ਕਹਿਆ ਜਾਂਦਾ ਹੈ ਕਿ ਦਿਲੀ ਵਿਖੇ ਗੁਰੂ ਤੇਗ ਬਹਾ-ਦਰ ਸਾਹਿਬ ਦੀ ਖੁਲੇ ਆਮ ਸ਼ਹੀਦੀ ਨੇ ਦਿਲੀ ਦੇ ਸਿਖਾਂ ਨੂੰ ਬਹੁਤ ਹੀ ਭੈ ਭੀਤ ਕਰ ਦਿਤਾ ਸੀ। ਹਰ ਕੋਈ ਸ਼ਾਹੀ ਕਹਿਰ ਤੇ ਜ਼ੁਲਮ ਤੋਂ ਬਚਣ ਲਈ ਆਪਣੇ ਆਪ ਨੂੰ ਸਿੱਖ ਕਹਿਣ ਤੇ ਅਖਵਾਉਣ ਤੋਂ ਕਤਰਾ-ਉਂਦਾ ਸੀ। ਇਥੋਂ ਤੂਕ ਕਿ ਉਹਨਾਂ ਵਿਚ ਕੋਈ ਵੀ ਗੁਰੂ ਸਾਹਿਬ ਦੇ ਧੜ ਦਾ ਸਸਕਾਰ ਕਰਨ ਲਈ ਅਗੇ ਵਧਣ ਦਾ ਹੀਆ ਨਾ ਕਰ ਸਕਿਆ ਅਤੇ ਅੰਤ ਵਿਚ ਲਖੀ ਸ਼ਾਹ ਲਬਾਣੇ ਨੇ ਬੜੀ ਬਹਾਦਰੀ ਅਤੇ ਹਿੰਮਤ ਕਰਕੇ ਇਹ ਕੰਮ ਕੀਤਾ ਸੀ। ਉਸ ਸਮੇ ਗੁਰੂ ਗੋਬਿੰਦ ਸਿੰਘ ਜੀ ਬਾਲ ਅਵਸਥਾ ਵਿਚ ਸਨ। ਪਰ ਜਦੋਂ ਉਹਨਾਂ ਨੂੰ ਇਸ ਹਾਲਤ ਦਾ ਪਤਾ ਲਗਾ ਤਾਂ ਉਹਨਾਂ ਆਪਣੇ ਸਿਖਾਂ ਨਾਲ ਕੋਈ ਸਦੀਵੀ ਚਿੰਨ ਜੋੜਨ ਦਾ ਫੈਸਲਾ ਕੀਤਾ ਤਾਂ ਜੋ ਉਹ 'ਪਰਖ ਦੀ ਘੜੀ' ਆਉਣ ਤੇ ਆਪਣੇ ਆਪ ਨੂੰ ਛੁਪਾ ਨਾ ਸਕਣ ਤੇ ਲੋਕਾਂ ਨੂੰ ਵੀ ਪਰਤਖ ਦਿਸੇ ਕਿ ਇਹ ਗੁਰੂ ਕਾ ਸਿੰਘ ਹੈ।

ਸਿਖ ਇਤਿਹਾਸ ਦੇ ਪੰਨੇ ਅਜੇਹੇ ਸ਼ਹੀਦਾਂ ਦੇ ਸੁਨਹਿਰੀ ਕਾਰਨਾਮਿਆਂ ਨਾਲ ਭਰੇ ਪਏ ਹਨ। ਜਿਨਾਂ ਆਪਣੇ ਇਸ ਪਵਿ-ਤਰ ਚਿੰਨ ਅਰਥਾਤ ਕੇਸਾਂ ਨੂੰ ਆਪਣ ਪ੍ਰਾਣ ਤੋਂ ਵੀ ਵਧੇਰੇ ਕੀਮਤੀ ਸਮਝਿਆ ਅਤੇ ਅਣਗਿਣਤ ਕੁਰਬਾਨੀਆਂ ਅਤੇ ਬਲੀਦਾਨਾਂ ਰਾਹੀਂ ਇਹਨਾਂ ਦੀ ਪਵਿਤਰਤਾ ਨੂੰ ਕਾਇਮ ਰਖਿਆ। ਅਜ ਵੀ ਸਾਡੀ ਅਰਦਾਸ ਇਉਂ ਹੁੰਦੀ ਹੈ ਕਿ ਸਤਿਗੁਰੂ ਸਾਡੀ ਸਿਖੀ ਕੇਸਾਂ ਸਵਾਸਾਂ ਨਾਲ ਨਿਬਾਹੀਂ।

ਕੇਸ ਰਖਣ ਦੇ ਕੁਝ ਹੋਰ ਸੰਭਵ ਕਾਰਨਾਂ ਤੇ ਹੇਠਾਂ ਵਿਚਾਰ ਕੀਤੀ ਜਾਂਦੀ ਹੈ।

ਕੇਸ ਰਖਣ ਦੀ ਪਰੰਪਰਾ ਪਹਿਲਾਂ ਵੀ ਦਸਿਆ ਜਾ ਚੁਕਾ ਹੈ ਕਿ ਪਹਿਲੇ ਗੁਰੂ ਸਾਹਿਬਾਨ ਨੇ ਸੰਸਾਰ ਦੇ ਹੋਰ ਧਰਮਾਂ ਦੇ ਬਾਨੀਆਂ ਅਤੇ ਰਿਸ਼ੀਆਂ ਵਾਂਗ, ਪ੍ਰਥਾ ਦੇ ਤੌਰ ਤੇ ਕੇਸ ਰਖੇ। ਇਤਿਹਾਸ ਵਿਚ ਕੇਸ ਰਖਣ ਅਤੇ ਇਨ੍ਹਾਂ ਦੀ ਮਹਾਨਤਾ ਦੇ ਕਈ ਹੋਰ ਪ੍ਰਮਾਣ ਮਿਲਦੇ ਹਨ। ਕਿਸੇ ਸਮੇ ਹਿੰਦੂ

ਸਮਾਜ ਵਿਚ ਕੇਸਾਂ ਨੂੰ ਕਟਣ ਦੀ ਸਜ਼ਾ ਮੌਤ ਦੀ ਸਜ਼ਾ ਦੇ ਤੁਲ ਸਮਝੀ ਜਾਂਦੀ ਸੀ। ਇਕ ਯੂਨਾਨੀ ਇਤਿਹਾਸਕਾਰ ਨਿਕੋਲਸ ਡਮੇਸ-ਕੱਸ ਲਿਖਦਾ ਹੈ ਕਿ ਪ੍ਰਾਚੀਨ ਭਾਰਤ ਵਿੱਚ ਜਦੋਂ ਕੋਈ ਬਹੁਤ ਹੀ ਘੋਰ ਅਪਰਾਧ ਕਰਦਾ ਸੀ ਤਾਂ ਰਾਜਾ ਵਲੋਂ ਉਸ ਦੇ ਕੇਸ ਕਟ ਦਿਤੇ ਜਾਣ ਦੀ ਸਜ਼ਾ ਬਹੁਤ ਸਖਤ ਅਪਮਾਨ ਜਨਕ ਅਤੇ ਘ੍ਰਿਣਿਤ ਸਮਝੀ ਜਾਂਦੀ ਸੀ। ਅਜ ਵੀ ਕਈ ਹਿੰਦੂ ਸੰਪਰਦਾਵਾਂ ਅਨੁਸਾਰ ਕੇਸ ਰਖਣ ਦਾ ਭਾਵ 'ਪੂਰਣ ਸਮਰਪਣ' ਹੈ। ਦਸਮੇਸ਼ ਜੀ ਨੇ ਖਾਲਸੇ ਨੂੰ ਵੀ ਹਰ ਪਰਕਾਰ ਦੇ ਜ਼ੁਲਮਾਂ ਤੇ ਅਤਿਆਚਾਰਾਂ ਦਾ ਨਾਸ਼ ਕਰਨ ਲਈ ਅਤੇ ਮਨੁਖਤਾ ਦੀ ਸੇਵਾ ਲਈ ਪੈਦਾ ਕੀਤਾ ਹੈ।

ਜੀਵ-ਵਿਗਿਆਨ ਦੀ ਦ੍ਰਿਸ਼ਟੀ ਤੋਂ ਕੇਸਾਂ ਦੀ ਮਹੱਤਤਾ ਬਾਰੇ ਪੂਰੀ ਤਰ੍ਹਾਂ ਖੋਜ ਨਹੀਂ ਕੀਤੀ ਗਈ। ਪਰ ਇਹ ਖੁਸ਼ੀ ਤੇ ਤਸੱਲੀ ਵਾਲੀ ਗੱਲ ਹੈ ਕਿ ਕੋਟ ਕਪੂਰਾ ਨਿਵਾਸੀ 'ਮਨੁਖੀ ਵਾਲ ਖੋਜ ਸੰਸਥਾ' ਦੇ ਡਾਇਰੈਕਟਰ ਡਾ: ਚੰਦਾ ਸਿੰਘ ਐਲ.ਸੀ. ਪੀ.ਸੀ; ਨੇ ਇਸ ਸੰਬੰਧੀ ਕੁਝ ਜਾਣਕਾਰੀ ਅਤੇ ਅੰਕੜੇ ਇਕਠੇ ਕੀਤੇ ਹਨ ਤਾਂ ਜੋਕੋਈ ਵਿਗਿਆਨਿਕ ਨਿਰਣਾ ਕੀਤਾ ਜਾ ਸਕੇ। ਇਹ ਗੱਲ ਤਾਂ ਕਦੋਂ ਦੀ ਸਾਬਤ ਹੋ ਚੁਕੀ ਹੈ ਕਿ ਮਨੁਖੀ ਵਾਲ ਸਰੀਰ ਦੇ ਸਜੀਵ ਅਤੇ ਹੱਤਵ ਪੂਰਣ ਅੰਗ ਹਨ। ਇਨ੍ਹਾਂ ਦਾ ਮੁਖ ਕੰਮ ਭਾਵੇਂ ਸਰੀਰ ਦੀ ਰਖਿਆ ਕਰਨਾ, ਗੰਦੇ ਮਾਦੇ ਨੂੰ ਖ਼ਾਰਜ ਕਰਨਾ ਅਤੇ ਸੁਹਜ ਸ਼ਿੰਗਾਰ ਆਦਿ ਪੈਦਾ ਕਰਨਾ ਹੈ, ਪਰ ਇਹ ਨਾਲ ਹੀ ਮਨੁਖੀ ਸਰੀਰ ਦੇ ਵਾਧੇ ਅਤੇ ਵਿਕਾਸ ਲਈ ਸਹਾਇਕ ਹਨ। ਡਾ: ਚੰਦਾ ਸਿੰਘ ਦੀ ਖੋਜ ਦਾ ਵਿਸ਼ਾ ਇਹ ਹੈ ਕਿ ਵਾਲ ਨਾਈਟਰੋਜਨ ਵਿਪਚਨ ਤੋਂ ਇਲਾਵਾ ਮਨੁਖ ਵਿਚ ਵਿਟਾਮਿਨਡੀ. ਪੈਦਾ ਕਰਨ ਦਾ ਇਕੋ ਇਕ ਸੋਮਾ ਹਨ। ਲੰਡਨ ਦੇ ਡਾ: ਐਂਜਨਸ ਸੇਵਿਲ ਇਸ ਖੋਜ ਨੂੰ ਇਕ ਚੰਗਾ ਯਤਨ ਦਸਦੇ ਹਨ ਅਤੇ ਨਿਰਣੇ ਸੰਬੰਧੀ ਵੀ ਆਸ਼ਾਵਾਦੀ ਹਨ। ਕੈਲੀਫੋਰਨੀਆ ਦੇ ਡਾ: ਜੇ; ਐਮ; ਵਿਲੀਅਮ ਵੀ ਡਾ: ਚੰਦਾ ਸਿੰਘ ਦੇ ਵਿਚਾਰ ਤੇ ਵਿਸ਼ੇ ਨੂੰ ਇਕ ਉਚਿਤ ਕਲਪਨਾ ਦਸਦੇ ਹਨ।

ਵਿਟਾਮਿਨ ਡੀ ਦੀ ਕਮੀ ਕੈਲਸ਼ੀਅਮ ਵਿਪਚਨ ਵਿਚ ਗੜ-ਬੜ ਪੈਦਾ ਕਰ ਦੇਂਦੀ ਹੈ ਤੇ ਇਸ ਦੇ ਸਿਟੇ ਵਜੋਂ ਮਨੁਖ ਤਪਦਿੱਕ ਵਰਗੇ ਰੋਗਾਂ ਦੀ ਲਪੇਟ ਵਿੱਚ ਆ ਜਾਂਦਾ ਹੈ। ਪਿਛੇ ਜੇਹੇ ਆਲ ਇੰਡੀਆ ਇੰਸਟੀ-ਚਿਊਟ ਆਫ਼ ਹਾਈਜਨ ਐਂਡ ਪਬਲਿਕ ਹੈਲਥ, ਕਲਕੱਤਾ ਦੇ ਡਾ: ਏ; ਕੇ; ਬੈਨਰਜੀ, ਡਾ: ਐਸ;ਸੀ;ਸੀਲ ਡਾ: ਐਲ; ਐਮ; ਭੱਟਾ-ਚਾਰੀਆ ਅਤੇ ਸਿਹਤ ਵਿਭਾਗ, ਮਦਰਾਸ ਸਰਕਾਰ ਦੇ ਤਪਦਿੱਕ ਭਾਗ ਵਿਚ ਕੰਮ ਕਰ ਰਹੇ ਡਾ: ਐਮ; ਐਸ; ਮੌਜਮਦਾਰ ਦੁਆਰਾ ਕੀਤੇ ਗਏ ਇਕ ਸਰਵੇ ਅਨੁਸਾਰ ੪੦੦੦ ਵਿਅਕਤੀਆਂ ਦੇ ੬੦੦ ਪਰਿਵਾਰਾਂ ਵਿੱਚ ਇਸ ਰੋਗ ਦੇ ਮਰਦ ਰੋਗੀਆਂ ਦੀ ਗਿਣਤੀ ਇਸਤਰੀਆਂ ਨਾਲੋਂ ਦੁਗਣੀ ਸੀ।

ਵਾਲਾਂ ਅਤੇ ਸਰੀਰਿਕ ਸ਼ਕਤੀ ਵਿਚ ਕੋਈ ਗੁਪਤ ਸੰਬੰਧ ਹੈ ਜੋ ਕਿ ਚੰਗੀ ਤਰ੍ਹਾਂ ਬੰਧੇਜ ਹੇਠਾਂ ਕੀਤੇ ਤਜਰਬਿਆਂ ਤੋਂ ਬਿਨਾਂ ਸਿੱਧ ਕਰਨਾ ਕਠਨ ਹੈ। ਪਰ ਇਸ ਗੱਲ ਦੀ ਪੁਸ਼ਟੀ ਪੁਰਾਤਨ ਅੰਜੀਲ ਵਿਚਲੀ ਸੈਮਸਨ ਤੇ ਦਲੀਲਾਂ ਦੀ ਪ੍ਰਸਿਧ ਕਹਾਣੀ

ਤੋਂ ਹੋ ਜਾਂਦੀ ਹੈ। ਇਸ ਤੋਂ ਛੁਟ ਇਹ ਗੱਲ ਵੀ ਪਰਤੱਖ ਹੈ ਕਿ ਅੰਤਰ–ਰਾਸ਼ਟਰੀ ਖੇਡ ਪ੍ਰਤਿਯੋਗਤਾਵਾਂ ਵਿੱਚ ਸਿਖ ਖਿਡਾਰੀਆਂ ਨੇ ਅਦੁਤੀ ਪ੍ਰਤਿਸ਼ਠਾ ਪ੍ਰਾਪਤ ਕੀਤੀ ਹੈ।

ਕੁਦਰਤ ਦੀ ਰਚੀ ਵੀ ਸਾਡੇ ਹੱਕ ਵਿਚ ਹੈ। ਆਪਣੇ ਧਾਰਮਿਕ ਨਿਯਮਾਂ ਅਨੁਸਾਰ ਸੁੰਨਤ ਜਾਂ ਹਜਾਮਤ ਕਰਾਉਣ ਵਾਲਿਆਂ ਦੀ ਨਿਸਬਤ ਅਸੀਂ ਅਜੋਕੇ ਡਾਕਟਰੀ ਵਿਗਿਆਨ ਦੀ ਦ੍ਰਿਸ਼ਟੀ ਤੋਂ ਵੀ ਕੁਦਰਤ ਰਾਣੀ ਦੁਆਰਾ ਦਰਸਾਏ ਗਏ ਠੀਕ ਮਾਰਗ ਉਤੇ ਤੁਰ ਰਹੇ ਹਾਂ। ਇਸਤਰ੍ਹਾਂ ਕੁਦਰਤੀ ਰੂਪ ਨੂੰ ਕਾਇਮ ਰਖਣ ਲਈ ਸਿਖ ਧਰਮ ਦੇ ਹੋਰ ਵੀ ਕਈ ਅਸੂਲ ਹਨ, ਜਿਵੇਂ ਨੱਕ ਅਤੇ ਕੰਨਾਂ ਨੂੰ ਵਿੰਨ੍ਹਣ, ਵਾਲ ਰੰਗਣ, ਕੜੀ-ਹਤਿਆ ਅਤੇ ਆਤਮ ਹਤਿਆ ਆਦਿ ਦੀ ਮਨਾਹੀ। ਇਹ ਠੀਕ ਹੈ ਕਿ ਨਹੁੰ ਕਟਣਾ ਵਰਜਿਤ ਨਹੀਂ ਪਰ ਸਰੀਰ ਵਿਗਿਆਨ ਦੀ ਦ੍ਰਿਸ਼ਟੀ ਤੋਂ ਨਹੁੰ ਦਾ ਕਟਣ ਯੋਗ ਹਿੱਸਾ ਨਿਰਜੀਵ ਹੁੰਦਾ ਹੈ। ਇਸੇ ਕਰਕੇ ਮੁਰਦਾ ਵਾਲ ਵੀ ਹਰ ਰੋਜ਼ ਕੰਘਾ ਕਰਕੇ ਕਢ ਦਿਤੇ ਜਾਂਦੇ ਹਨ। ਵਾਲ ਕਟਾਉਣ ਦੀ ਪ੍ਰਥਾ ਸੰਨਿਆਸੀਆਂ ਤੇ ਤ੍ਰਿਆਗੀਆਂਦੀਹੈ ਜੈਨਮਤ,ਰੋਮਨ ਕੈਥੋਲਿਕ ਅਤੇ ਕੁਝ ਹੋਰ ਪੂਰਵ ਦੇ ਸਨਾਤਨੀ ਧਰਮਾਂ ਵਿਚ ਤਿਆਗੀ ਜਾਂ ਸੰਨਿਆਸੀ ਬਣਨ ਲਈ ਧਾਰਮਿਕ ਤੌਰ ਤੇ ਸਿਰ ਤੇ ਮੂੰਹ ਦੇ ਵਾਲ ਮੁੰਨਵਾਉਣੇ ਪੈਂਦੇ ਹਨ। ਪਰ ਸਿਖ ਧਰਮ ਵਿਚ ਗ੍ਰਿਹਸਥੀ ਜੀਵਨ ਬਤੀਤ ਕਰਨ ਦਾ ਹੁਕਮ ਹੈ।

ਹਰੇਕ ਸਿਖ ਤੋਂ ਆਸ ਕੀਤੀ ਜਾਂਦੀ ਹੈ ਕਿ ਉਹ ਸੰਤ-ਸਿਪਾਹੀ ਹੋਵੇ, ਅਰਥਾਤ ਪਹਿਲਾਂ ਸੰਤ ਅਤੇ ਫੇਰ ਸਿਪਾਹੀ। ਜੇ ਲੰਮੇ ਵਾਲ ਅਧਿਆਤਮਕ ਵਿਕਾਸ ਲਈ, ਕਿਸੇ ਤਰ੍ਹਾਂ ਜਾਂ ਕਿਸੇ ਰੂਪ ਵਿਚ, ਸਹਾਇਕ ਨਾ ਹੁੰਦੇ ਮਹਾਂਰਿਸ਼ੀ ਰਾਇੰਦ੍ਰਾ ਨਾਥ ਟੈਗੋਰ; ਅਰਵਿੰਦ ਘੋਸ਼ ਕਾਊਂਟ ਟਾਲਸਟਾਇ ਆਦਿ ਸਿਰ ਦੇ ਵਾਲ ਅਤੇ ਦਾੜ੍ਹੀ ਰਖਣ ਬਾਰੇ ਬਹੁਤ ਤੀਬਰਤਾ ਪ੍ਰਗਟ ਨਾ ਕਰਦੇ। ਲੇਖਕ ਨੂੰ ਇਕ ਹੋਰ ਅਨੁਭਵੀ ਸਜਨ ਤੋਂ ਪਤਾ ਲਗਾ, ਹੈ ਅਤੇ ਇਸ ਗੱਲ ਦਾ ਕਈ ਹੋਰ ਗੁਣੀ ਵਿਅਕਤੀਆਂ ਵਲੋਂ ਵੀ ਸਮਰਥਨ ਕੀਤੀ ਗਇਆ ਹੈ ਕਿ ਸਮਾਧੀ ਜਾਂ ਭਜਨ ਸਮੇ ਕੁਝ ਵਿਸ਼ੇਸ਼ ਭਾਂਤ ਦੀ ਸ਼ਕਤੀ ਪੈਦਾ ਹੁੰਦੀ ਹੈ ਅਤੇ ਇਸ ਸ਼ਕਤੀ ਨੂੰ ਕੇਵਲ ਕੇਸਾਂ ਦੀ ਮਦਦ ਨਾਲ ਹੀ ਅਧਿਆਤਮਿਕ ਲਾਭ ਲਈ ਸੁਰਖਿਅਤ ਕੀਤਾ ਜਾ ਸਕਦਾ ਹੈ।

ਮਰਦਾਂ ਤੇ ਇਸਤਰੀਆਂ ਦੋਹਾਂ ਵਿਚ ਸੌਂਦਰਯ ਜਾਂ ਸੁੰਦਰਤਾ ਦੇ ਮਿਆਰ ਕਦੇ ਵੀ ਇਕ ਸਾਰ ਨਹੀਂ ਰਹੇ ਅਤੇ ਨਾ ਹੀ ਰਹਿ ਸਕਦੇ ਹਨ। ਪਰ ਮੂਲ ਮਿਆਰ ਉਹ ਹੈ ਜੋ ਸਿਰਜਨਹਾਰ ਨੇ ਮਨੁਖਤਾ ਲਈ ਆਪਣੀ ਰਬੀ ਕਾਰੀਗਰੀ ਰਾਹੀਂ ਕਾਇਮ ਕੀਤਾ ਹੈ। ਉਦਾਹਰਣ ਵਜੋਂ ਇਸ ਸਬੰਧ ਵਿਚ ਮੁਰਗੇ ਦੀ ਕਲਗੀ, ਬਬਰ ਸ਼ੇਰ ਦੀ ਅਯਾਲਆਦਿਬਾਰੇਕਿਸੇਵਿਆਖਿਆਦੀਲੋੜ ਨਹੀਂ। ਕੀ ਫਿਰ ਸਾਡੇ ਵਿਚ ਇੰਨਾਂ ਢੀਠ ਪੁਣਾ ਹੋ ਸਕਦਾ ਹੈ ਕਿ ਅਸੀਂ ਜਾਨਵਰਾਂ ਦੀ ਸੂਰਤ ਵਿਚ ਤਾਂ ਪ੍ਰਭੂ ਦੀ ਕਾਰੀਗਰੀ ਦੀ ਪਰਸੰਸਾ ਕਰੀਏ ਪਰ ਮਨੁਖਾਂ ਦੀ ਸੂਰਤ ਵਿਚ ਖੰਡਨ ? ਪੁਰਾਣੇ ਸਮੇ ਵਿਚ ਕੇਸ ਪੁਰਸ਼ ਦਾ ਸ਼ਿੰਗਾਰ ਸਮਝੇ ਜਾਂਦੇ ਸਨ। ਅਤੇ

ਇਸੇ ਲਈ ਬਧ ਮਤ ਏ ਕ੍ਰਿ ਸਰੀਰਕ ਸ਼ਿੰਗਾਰ ਜਾਂ ਸੁਹਪਣ ਦਾ ਵਿਰੋਧੀ ਹੈ। ਧਾਰਨ ਕਰਨ ਸਮੇ ਆਪਣੇ ਵਾਲ ਕਟਵਾਉਣੇ ਪੈਂਦੇ ਸਨ।

ਰਣਵੀਰ ਤੇ ਸੂਰਬੀਰ ਖਾਲਸੇ ਲਈ ਕੋਈ ਨ ਕੋਈ ਵਰਦੀ ਨਿਸ਼ਚਿਤ ਕਰਨ ਦੀ ਪ੍ਰਤੱਖ ਲੋੜ ਸੀ। ਫਿਰ ਕੇਸਾਂ ਤੋਂ ਚੰਗੀ ਹੋਰ ਕਿਹੜੀ ਵਰਦੀ ਹੋ ਸਕਦੀ ਸੀ? ਇਹ ਕੁਦਰਤੀ, ਗੌਰਵ ਪੂਰਣ, ਸੁਰਖਿਅਕ ਅਤੇ ਸਮੇ ਦੀ ਬਚਤ ਕਰਨ ਵਾਲੀ ਵੀ ਹੈ। ਵਰਦੀ ਤੋਂ ਬਿਨਾਂ ਸੈਨਿਕ ਭਾਵੇਂ ਕਿੰਨਾ ਹੀ ਚੁਸਤ, ਬਹਾਦਰ ਅਤੇ ਸਸ਼ਤਰਾਂ ਦੀ ਫੁਰਤੀ ਵਿਚ ਤਾਕ ਕਿਉਂ ਨਾ ਹੋਵੇ ਉਸ ਲਈ ਸੈਨਾਂ ਵਿਚ ਕੋਈ ਥਾਂ ਨਹੀਂ।

ਸਿਖ ਧਰਮ ਦੇ ਇਕ ਹੋਰ ਸਕਾਲਰ ਮਿ: ਡਨਕਨ ਗ੍ਰੀਨਲੀਜ਼ ਦੇ ਵਿਚਾਰ ਅਨੁਸਾਰ ਉਸ ਸਮੇ ਜਦੋਂ ਕਿ ਸਿਖਾਂ ਨੂੰ ਚੁਣ ੨ ਕੇ ਕਤਲ ਕੀਤਾ ਜਾ ਰਿਹਾ ਸੀ, ਅਤੇ ਤਰਾਂ ਤਰਾਂ ਦੇ ਤਸੀਹੇ ਤੇ ਕਸ਼ਟ ਦਿਤੇ ਜਾ ਰਹੇ ਸਨ, ਕੇਸ ਰਖਣ ਦੀ ਬੀਰਤਾ, ਦ੍ਰਿੜਤਾ ਤੇ ਸ਼ਹੀਦੀ ਲਈ ਹਰਦਮ ਤਿਆਰ ਰਹਿਣ ਦੀ ਨਿਸ਼ਾਨੀ ਸੀ।

ਸਮਾਜਿਕ ਤੌਰ ਤੇ ਇਹ ਚਿੰਨ "ਜਥੇਬੰਦੀ ਦੀ ਚੇਤਨਾ" ਪੈਦਾ ਕਰਦਾ ਹੈ। ਕਿਉਂਕਿ ਵਡੇ ਤੋਂ ਵਡੇ ਇਕਠ ਵਿਚ ਸਿੰਘ ਦੂਰੋਂ ਹੀ ਪਛਾਣਿਆ ਜਾ ਸਕਦਾ ਹੈ। ਸਾਂਝੇ ਚਿੰਨ ਨੂੰ ਧਾਰਨ ਕਰਨ ਨਾਲ ਆਪੋ ਵਿਚ ਭਰਾਤ੍ਰੀਭਾਵ, ਪਿਆਰ ਸਮੁਚੇ ਭਾਈਚਾਰੇ ਨਾਲ ਮਿਲ ਕੇ ਕੰਮ ਕਰਨ ਅਤੇ ਉਸ ਦਾ ਨਾ ਉਚਾ ਕਰਨ ਦੀ ਭਾਵਨਾ ਪੈਦਾ ਹੁੰਦੀ ਹੈ। ਸਾਂਝੇ ਚਿੰਨ੍ਹ ਅਪਨਾਉਣ ਵਾਲਾ ਵਿਅਕਤੀ ਆਪਣੇ ਆਪ ਨੂੰ ਸਾਰੇ ਸਮੂਹ ਦਾ ਇਕ ਅੰਗ ਸਮਝਦਾ ਹੈ ਅਤੇ ਉਸ ਚਿੰਨ ਦੀ ਰਖਿਆ ਲਈ ਆਪਾ ਵਾਰਨ ਨੂੰ ਤਿਆਰ ਹੋ ਜਾਂਦਾ ਹੈ। ਇਸੇ ਕਰਕੇ ਇਸ ਚਿੰਨ ਨੂੰ 'ਗੁਰੂ ਦੀ ਮੁਹਰ' ਆਖਿਆ ਜਾਂਦਾ ਹੈ।

ਉਕਤ ਗਲਾਂ ਅਤੇ ਬੌਧਿਕ ਚਰਚਾ ਨੂੰ ਜੇ ਅਖੋਂ ਉਹਲੇ ਕਰਕੇ ਵੀ ਵੇਖਿਆ ਜਾਵੇ ਤਾਂ ਵੀ ਪਤਾ ਲਗਦਾ ਹੈ ਕਿ ਕਿਸੇ ਸਚੇ ਸਿਖ ਨੇ ਕੇਸਾਂ ਜਾਂ ਕਿਸੇ ਹੋਰ ਚਿੰਨ (ਕਕਾਰਾਂ) ਸਬੰਧੀ ਪਹਿਲਾਂ ਵੀ ਕੋਈ ਵੀ ਕਦੇ ਸ਼ੰਕਾ ਨਹੀਂ ਕੀਤਾ ਅਤੇ ਨਾ ਹੀ ਹੁਣ ਕਰਦਾ ਹੈ। ਉਹ ਤਾਂ ਇਸ ਨੂੰ ਗੁਰੂ ਦੀ ਦਾਤ ਸਮਝਦਾ ਹੈ ਅਤੇ ਇਸ ਚਿੰਨ ਨੂੰ ਧਾਰਨ ਕਰਕੇ ਖੁਸ਼ ਹੁੰਦਾ ਹੈ। ਇਸ ਨੂੰ ਤਿਆਗਣ ਦਾ ਭਾਵ ਸਿਖਾਂ ਦੀਆਂ ਸੁਨਹਿਰੀ ਤੇ ਸ਼ਾਨਦਾਰ ਰਵਾਇਤਾਂ ਤੇ ਹੂੰਝਾ ਫੇਰਨ ਵਾਲੀ ਗਲ ਹੋਵੇਗੀ। ਲਗਭਗ ਸਾਰੇ ਸਿੰਘ ਇਸ ਚਿੰਨ ਦਾ ਸਤਿਕਾਰ ਕਰਦੇ ਹਨ ਅਤੇ ਜੋ ਕੋਈ ਇਸ ਨੂੰ ਤਿਆਗਦਾ ਹੈ ਉਸ ਨੂੰ ਉਹ ਪਤਿਤ ਸਮਝਕੇ ਘਿਰਣਾ ਕਰਦੇ ਹਨ। ਮਿ: ਡਨਕਨ ਗ੍ਰੀਨਲੀਜ਼ ਨੇ ਵੀ ਸਿਖ ਸੰਗਤਾਂ ਨੂੰ ਭਾਸ਼ਣ ਦੇਂਦੇ ਹੋਇ ਇਹ ਕਹਿਆ ਸੀ ਕਿ ਜਿਹੜਾ ਸਿਖ ਦਸਮ ਗੁਰੂ ਦੀ ਇਸ ਵਿਸ਼ੇਸ਼ ਦਾਤ (ਕੇਸਾਂ) ਨੂੰ ਤਿਆਗ ਦੇਂਦਾ ਹੈ ਉਹ ਉਸੇ ਸਮੇ ਤੋਂ ਆਪਣੇ ਗੁਰੂ ਦਾ ਸਿਖ ਨਹੀਂ ਰਹਿੰਦਾ। ਇਕ ਹੋਰ ਸਿਖ-ਅੰਗਰੇਜ਼ ਇਸਤ੍ਰੀ ਮਿਸਿਜ਼ ਪੀ. ਐਸ. ਵਾਈਲਮ ਦਾ ਵਿਚਾਰ ਹੈ ਕਿ ਅਜ ਕਲ ਜਦੋਂ ਸਿਖ ਆਪ ਕੇਸ ਕਤਲ ਕਰਾਉਂਦਾ ਹੈ ਤਾਂ ਉਸ ਵਿਚ ਨੈਤਿਕ ਪਤਨ ਆ ਜਾਂਦਾ ਹੈ ਅਤੇ ਉਸ ਦੀ ਬਹੁਤ ਸਾਰੀ

ਅਧਿਆਤਮਕ ਸ਼ਕਤੀ ਵੀ ਅਲੋਪ ਹੋ ਜਾਂਦੀ ਹੈ। ਇਸ ਗਲ ਦੇ ਪਰਮਾਣ ਲਈ ਨਿਮਨ ਪੰਗਤੀਆਂ ਵਲ ਧਿਆਨ ਦੇਣ ਦੀ ਲੋੜ ਹੈ।

ਜਬ ਲਗ ਰਹੇ ਖਾਲਸਾ ਨਿਆਰਾ।
ਤਬ ਲਗ ਤੇਜ ਦੀਓ ਮੈ ਸਾਰਾ।
ਜਬ ਇਹ ਗਹੇ ਬਿਪਰਨ ਕੀ ਰੀਤ।
ਮੈ ਨ ਕਰੋਂ ਇਨ ਕੀ ਪਰਤੀਤ।
(ਰਹਿਤਨਾਮਾ)

ਇਹ ਚਿੰਨ ਸਿਖ ਨੂੰ ਸਚਾ ਸਿਖ ਹੋਣ ਅਤੇ ਸਿਖਾਂ ਵਾਲਾ ਜੀਵਨ ਜੀਊਣ ਦੀ ਤਾਕੀਦ ਕਰਦੇ ਹਨ।

ਚਿੰਨ੍ਹਾਂ ਦੇ ਪਿਛੇ ਕੰਮ ਰਹੀ ਮੂਲ ਭਾਵਨਾ ਨੂੰ ਸਮਝਣਾ ਤੇ ਉਸ ਅਨੁਸਾਰ ਆਪਣੇ ਜੀਵਨ ਨੂੰ ਢਾਲਣਾ ਬਹੁਤ ਜ਼ਰੂਰੀ ਹੈ, ਨਹੀਂ ਤਾਂ ਸਮਾਂ ਪਾ ਕੇ ਇਹ ਚਿੰਨ੍ਹ ਇਕ ਪਰਕਾਰ ਦੇ ਵਾਧੂ ਅਡੰਬਰ ਬਣ ਜਾਂਦੇ ਹਨ,ਇਸੇ ਕਰਕੇ ਗੁਰੂਨਾਨਕ ਦੇਵ ਜੀ ਅਤੇ ਭਗਤਕਬੀਰਜੀਨੇਆਪਣੇ ਸਮੇਂਦੇ ਪ੍ਰਚਲਿਤ ਭੇਖਾਂ ਤੇ ਚਿੰਨ੍ਹਾਂ ਦੀ, ਜੋ ਕੇਵਲ ਵਿਖਾਵਾ ਤੇ ਪਾਖੰਡ ਬਣਕੇ ਰਹਿ ਗਏ ਸਨ ਬਹੁਤ ਹੀ ਨਿਖੇਧੀ ਕੀਤੀ। ਅਮਲੀ ਰੂਪ ਵਿਚ ਗੁਰ ਸਿੱਖਾਂ ਵਾਲਾ ਜੀਵਨ ਬਤੀਤ ਨਾ ਕਰਨ ਪਰ ਪ੍ਰਗਟ ਰੂਪ ਵਿਚ ਸਿੱਖੀ ਦੇ ਚਿੰਨ੍ਹ ਧਾਰਣ ਕਰ ਲੈਣ ਵਾਲਿਆਂ ਨੂੰ ਗੁਰੂ ਸਾਹਿਬ ਨੇ 'ਭੇਖੀ ਮੂਰਖ' ਕਹਿਆ ਹੈ।

ਕੇਸ ਰਖਣ ਦੇ ਵਿਰੁਧ ਕਈ ਵਾਰੀ ਵਿਅਕਤੀਗਤ ਖੇਚਲ ਅਤੇ ਫੈਸ਼ਨ ਤੋਂ ਛੁਟ ਇਹ ਦਲੀਲ ਵੀ ਦਿਤੀ ਜਾਂਦੀ ਹੈ ਕਿ ਇਸ ਨਾਲ ਆਪਣੇ ਆਪਨੂੰ ਹੋਰਨਾਂ ਤੋਂ 'ਅਡਰਾ' ਸਮਝਣ ਦੀ ਰੁਚੀ ਪੈਦਾ ਤੇ ਦ੍ਰਿੜ੍ਹ ਹੁੰਦੀ ਰਹਿੰਦੀ ਹੈ। ਹੋਰ ਇਹ ਕਹਿਆ ਜਾਂਦਾ ਹੈ ਕਿ ਕੇਸਾਂ ਕਰਕੇ ਸਿੱਖ ਆਪਣੇ ਆਪ ਨੂੰ ਇਕ ਵਖਰੀ ਕੌਮ ਸਮਝਦੇ ਹਨ ਅਤੇ ਉਹ ਸਾਂਝੀ ਭਾਰਤੀ ਰਾਸ਼ਟਰੀਅਤ ਜਾਂ ਵਿਸ਼ਵ ਭਾਈਚਾਰੇ ਦਾ ਅੰਗ ਨਹੀਂ ਬਣਦੇ। ਪਰ ਇਹ ਆਰੋਪ ਵੀ ਨਿਰਮੂਲ ਹੈ। ਮਨੁਖਾਂ ਵਿਚ ਵਿਤਕਰੇ ਅਤੇ ਵਖੇਵੇਂ ਪੈਦਾ ਕਰਨ ਦੇ ਕਈ ਹੋਰ ਈਂਧਨ ਵੀ ਹਨ, ਜਿਵੇਂ ਕਿ 'ਰੰਗ ਧਰਮ, ਦੇਸ਼,ਆਰਥਿਕ ਤੇ ਸਮਾਜਿਕ ਹਿੱਤ, ਨਸਲੀ ਭੇਦ ਅਤੇ ਵਿਚਾਰ ਭੇਦ, ਵਿਕਾਸ ਅਤੇ ਪੂਰਣ ਸਮਾਨਤਾ ਦੇ ਪੜਾਉ ਤੇ ਪੁਜ ਜਾਵੇਗਾ ਤਾਂ 'ਰੂਪ' ਦਾ ਭੇਦ ਵੀ ਓਦੋਂ ਕੋਈ ਰੁਕਾਵਟ ਨਹੀਂ ਬਣੇਗਾ।

## ਕੰਘਾ:

'ਕੰਘੇ' ਦਾ ਸਬੰਧ ਸਿੱਧਾ ਕੇਸਾਂ ਨਾਲ ਹੈ। ਇਹ ਕੇਸਾਂ ਨੂੰ ਸਾਫ ਸੁਥਰਾ ਅਤੇ ਨਰੋਆ ਰਖਣ ਲਈ ਜ਼ਰੂਰੀ ਹੈ। ਕੰਘਾ ਰਖਣ ਨਾਲ ਕੇਸ ਪਗੜੀ ਥਲੇ ਚੰਗੀ ਤਰ੍ਹਾਂ ਸਾਂਭੇ ਰਹਿੰਦੇ ਹਨ। ਗੁਰੂ ਸਾਹਿਬ ਨੇ ਕੰਘੇ ਨੂੰ ਹਰ ਰੋਜ਼ ਵਰਤਣ ਦਾ ਵੀ ਹੁਕਮ ਦਿਤਾ ਹੈ ਸੋ ਕੇਸਾਂ ਦੀ ਸੰਭਾਲ ਵਿਚ ਅਣਗਹਿਲੀ ਕਰਨੀ ਉਚਿਤ ਨਹੀਂ।

ਕੰਘਾ ਸਫਾਈ ਦੇ ਨਾਲ ਨਾਲ ਆਤਮ–ਪਰਖ ਦਾ ਵੀ ਪ੍ਰਤੀਕ ਹੈ। ਕੰਘਾ ਕਰਨ ਸਮੇ ਅਸੀਂ ਸਵੈ-ਸੁਝਾਉ ਦੇ ਮਨੋ-ਵਿਗਿਆਨਿਕ ਸਿਧਾਂਤ ਰਾਹੀਂ ਆਪਣੇ ਆਪ ਨੂੰ ਆਚਰਣਿਕ ਤੇ ਅਧਿਆਤਮਿਕ ਤੌਰਤੇ ਉਨਤ ਕਰ ਸਕਦੇ ਹਾਂ।

## ਕੜਾ:-

ਕੜਾ ਅਸਧਾਤ ਤੋਂ ਛੁਟ ਹੋਰ ਕਿਸੇ ਧਾਂਤ ਦਾ ਨਹੀਂ ਹੋਣਾ ਚਾਹੀਦਾ। ਸੋਨੇ ਆਦਿ

ਦਾ ਕੜਾ ਬਣਾਉਣ ਦੀ ਪ੍ਰਥਾ ਠੀਕ ਨਹੀਂ। ਡਾਕਟਰੀ ਅਸੂਲ ਤੋਂ ਵੀ ਕੜੇ ਦਾ ਕਾਫੀ ਲਾਭ ਹੈ। ਕਈ ਹਿੰਦੂ ਸਜਨ ਖੂਨ ਵਿਚੋਂ ਤਜਾਬੀ ਮਾਦੇ ਨੂੰ ਘਟਾਉਣ ਲਈ ਕੜਾ ਪਾਉਂਦੇ ਹਨ।

ਕੜਾ ਜ਼ਬਤ, ਮਾਲਿਕ ਦੀ ਰਜ਼ਾ ਵਿੱਚ ਰਹਿਣ ਅਤੇ ਉਚ ਆਚਰਣ ਪੈਦਾ ਕਰਨ ਵਿਚ ਸਹਾਇਕ ਹੈ। ਜਦੋਂ ਸਿੱਖ ਆਪਣੀ ਮਰਯਾਦਾ ਤੋਂ ਕਿਸੇ ਪਰਕਾਰ ਦੀ ਉਲੰਘਣਾ ਕਰਦਾ ਹੈ ਤਾਂ ਕੜਾ ਉਸਨੂੰ ਪ੍ਰਤੀਕ ਬਣਕੇ ਸਾਵਧਾਨ ਕਰਦਾ ਹੈ। ਬੰਗਾਲ ਵਿਚ ਅਜ ਕਲ ਵੀ ਵਿਆਹ ਸਮੇਂ ਕੁੜੀ ਲੋਹੇ ਦਾ ਕੜਾ ਪਾਉਂਦੀ ਹੈ ਅਤੇ ਇਹ ਉਸ ਦਾ 'ਸੁਹਾਗ' ਸਮਝਿਆ ਜਾਂਦਾ ਹੈ, ਅਰਥਾਤ ਇਕ ਅਜਾਦੀ ਚਿੰਨ੍ਹ ਕਿ ਉਹ ਆਪਣੇ ਪਿਆਰੇ ਪਤੀ ਦੀ ਬਣ ਗਈ ਹੈ। ਇਸੇ ਤਰ੍ਹਾਂ ਕੜਾ ਸਿਖ ਨੂੰ ਆਪਣੇ ਗੁਰੂ ਦੇ ਨਿਕਟ ਸਮਝਣ, ਅਰਥਾਤ ਆਪਣੇ ਮਾਲਿਕ ਪ੍ਰਤਿ ਸ਼ਰਧਾ, ਵਫ਼ਾਦਾਰੀ, ਪਿਆਰ ਤੇ ਸਨੇਹ ਦੀ ਯਾਦ ਦਵਾਉਂਦਾ ਹੈ।

## ਕਛਹਿਰਾ

ਕਛਹਿਰਾ ਇਕ ਚੰਗਾ ਲਾਭਵੰਦ ਲਿਬਾਸ ਹੈ। ਜੋ ਲਗ ਭਗ ਸਾਰੇ ਦੇਸ਼ਾਂ ਵਿਚ ਕਿਸੇ ਨ ਕਿਸੇ ਰੂਪ ਵਿਚ ਵਰਤਿਆ ਜਾਂਦਾ ਹੈ। ਨੈਤਿਕ ਦ੍ਰਿਸ਼ਟੀ ਤੋਂ ਕੱਛਾ 'ਸੰਜਮ' ਦੀ ਭਾਵਨਾ ਪੈਦਾ ਕਰਦਾ ਹੈ ਅਤੇ ਸਾਰਿਆਂ ਲਈ ਜ਼ਰੂਰੀ ਹੈ। ਜਦੋਂ ਭਾਈ ਜੋਗਾ ਸਿੰਘ ਵੇਸਵਾ ਦੇ ਜਾਲ ਵਿਚ ਗਏ ਸਨ ਤਾਂ ਗੁਰੂ ਸਾਹਿਬ ਨੇ ਭਾਈ ਜੋਗਾ ਸਿੰਘ ਨੂੰ ਇਸ ਚਿੰਨ੍ਹ ਦੀ ਯਾਦ ਦਵਾਈ ਸੀ। ਕਛਹਿਰਾ ਪਾ ਕ ਵਿਅਕਤੀ ਬੜੇ ਆਰਾਮ ਨਾਲ ਤੁਰ-ਫਿਰ ਅਤੇ ਕੰਮ ਕਾਰ ਕਰ ਸਕਦਾ ਹੈ ਅਤੇ ਇਸ ਦੇ ਨਾਲ ਨਾਲ ਇਹ ਪਰਦੇ ਦਾ ਵੀ ਕੰਮ ਦੇਂਦਾ ਹੈ। ਇਜ਼ਰਾਈਲ ਅਤੇ ਰੂਸ ਵਿਚ ਆਮ ਕਰਕੇ ਕੁੜੀਆਂ ਵੀ ਕਛੇ ਪਾ ਕੇ ਕੰਮ ਕਰਦੀਆਂ ਹਨ।

## ਕ੍ਰਿਪਾਨ

ਕ੍ਰਿਪਾਨ ਸਿੱਖਾਂ ਦਾ ਪੰਜਵਾਂ ਕਕਾਰ ਹੈ। ਇਹ ਮੁਖ ਰੂਪ ਵਿਚ ਆਤਮ-ਰਖਿਆ ਲਈ ਹੈ। ਇਹ ਦੁਨਿਆਵੀ ਤਾਕਤ, ਸੁਤੰਤ੍ਰਤਾ, ਸ਼ਾਨ ਅਤੇ ਦੈਵੀ-ਸ਼ਕਤੀ ਦਾ ਪ੍ਰਤੀਕ ਹੈ। ਇਹ ਵੀ ਕੜੇ ਵਾਂਗ ਅਸਪਾਤ ਦੀ ਹੋਣੀ ਚਾਹੀਦੀ ਹੈ।

ਕ੍ਰਿਪਾਨ ਸਜਾਉਣ ਨਾਲ ਮਨੁਖ ਵਿਚ ਆਪਣੇ ਆਪ ਹੀ ਬੀਰਤਾ ਅਤੇ ਸਵੈ—ਵਿਸ਼ਵਾਸ ਪੈਦਾ ਹੋ ਜਾਂਦਾ ਹੈ। ਭਾਵੇਂ ਅਸੀਂ ਪੈਸੇ ਨਾ ਵੀ ਖ਼ਰਚ ਕਰਨੇ ਹੋਣ ਪਰ ਖਾਲੀ ਜੇਬ ਦੇ ਮੁਕਾਬਲੇ ਵਿਚ ਜਦੋਂ ਸਾਡੀ ਜੇਬ ਭਰੀ ਹੁੰਦੀ ਹੈ ਤਾਂ ਸਾਨੂੰ ਬੜੀ ਤਸੱਲੀ ਰਹਿੰਦੀ ਹੈ।

ਅਜ ਦੇ ਵਿਗਿਆਨਿਕ ਯੁਗ ਵਿਚ ਕਈ ਲੋਕ ਕ੍ਰਿਪਾਨ ਦੀ ਉਪਯੋਗਤਾ ਬਾਰੇ ਸ਼ੱਕ ਕਰਦੇ ਹਨ। ਅਜ ਜਦੋਂ ਕਿ ਦੁਨੀਆਂ ਵਿਚ ਤੇ ਅਹਿੰਸਾ ਦੀਆਂ ਗੱਲਾਂ ਹੋ ਰਹੀਆਂ ਹਨ, ਕਿਰਪਾਨ ਰਖਣ ਦੀ ਫਿਲਾਸਫੀ ਉਤੇ ਵੀ ਟਿਪਣੀ ਕੀਤੀ ਜਾ ਰਹੀ ਹੈ। ਪਰ ਇਸ ਦੇ ਉਤਰ ਵਿਚ ਇਹ ਕਹਿਆ ਜਾ ਸਕਦਾ ਹੈ ਕਿ ਕਿਰਪਾਨ ਕੇਵਲ 'ਰਖਿਆ ਦਾ ਸ਼ਸਤਰ' ਹੈ ਅਤੇ ਇਸ ਦੀ ਵਰਤੋਂ

ਕਰਨ ਦੀ ਉਦੋਂ ਹੀ ਆਗਿਆ ਹੈ ਜਦੋਂ ਹੋਰ ਕੋਈ ਚਾਰਾ ਨਾ ਹੋਵੇ। ਪਿਸਤੌਲ ਆਦਿ ਅਗਨ-ਸ਼ਸਤਰਾਂ ਤੋਂ ਇਹ ਵਧੇਰੇ ਚੰਗੀ ਤਰ੍ਹਾਂ ਸੰਭਾਲੀ ਜਾ ਸਕਦੀ ਹੈ। ਅਗਨ ਸ਼ਸਤਰ ਭਾਵੇਂ ਵਧੇਰੇ ਕਾਰਗਰ ਹਨ ਪਰ ਉਨ੍ਹਾਂ ਦਾ ਰਖਣਾ ਖਤਰਨਾਕ ਹੈ।

ਅਜ ਸਾਡਾ ਯਤਨ ਇਹ ਹੋਣਾ ਚਾਹੀਦਾ ਹੈ ਕਿ ਅਸੀਂ ਆਪਣੇ ਦੈਨਿਕ ਜੀਵਨ ਵਿਚ 'ਪੂਰਣ ਗੁਰਸਿੱਖਾਂ' ਵਾਲੇ ਗੁਣ ਅਰਥਾਤ ਸੇਵਾ, ਕੁਰਬਾਨੀ, ਬੀਰਤਾ, ਨਿੰਮ੍ਰਤਾ, ਮਿਠਾਸ, ਸਚਾਈ ਅਤੇ ਸਹਿਨ-ਸ਼ੀਲਤਾ ਆਦਿ ਪੈਦਾ ਕਰੀਏ ਤਾਂ ਜੋ ਦੂਜਿਆਂ ਅੰਦਰ ਵੀ ਇਨ੍ਹਾਂ ਪਵਿਤਰ ਚਿੰਨ੍ਹਾਂ ਲਈ ਸਰਧਾ ਤੇ ਸਤਕਾਰ ਪੈਦਾ ਹੋ ਸਕੇ। ਇਸਤੋਂ ਛੁਟ ਚਿੰਨ੍ਹਾਂ ਨੂੰ ਖਾਸ ਕਰਕੇ ਕੇਸ ਤੇ ਦਾੜ੍ਹੇ ਨੂੰ ਸਾਫ ਸੁਥਰਾ ਅਤੇ ਸੁੰਦਰ ਰੂਪ ਵਿਚ ਸੰਭਾਲ ਕੇ ਰਖਣਾ ਜ਼ਰੂਰੀ ਹੈ। ਤੇ ਜੇ ਹਰੇਕ ਗਭਰੂ ਸਿੰਘ ਆਪਣੀ ਦਸਤਾਰ ਤੇ ਆਪਣੇ ਦਾੜ੍ਹੇ ਨੂੰ ਸਿਖੀ ਸ਼ਾਨ ਦਾ ਸੂਚਕ ਬਣਾਕੇ ਸਰਦਾਰ ਬਣਨਤੇ ਹਰੇਕ ਮੁਟਿਆਰ 'ਸਰਦਾਰਨੀ' ਬਣਨ ਵਿਚ ਫ਼ਖਰ ਸਮਝਣ ਲਗ ਪਵੇ, ਤਾਂ ਕੇਸਾਂ ਦੀ ਬੇਅਦਬੀ ਰੁਚੀ ਜੋ ਵਧ ਰਹੀ ਹੈ ਥੰਮੀ ਜਾ ਸਕਦੀ ਹੈ। ਲੋੜ ਹੈ ਕਿ ਅਸੀਂ ਆਪਣੀ ਸੁਚੱਜੀ ਸਭਿਆਚਾਰਕ ਪਰੰਪਰਾ ਨੂੰ ਸੁਰਜੀਤ ਰਖਣ ਵਿਚ ਗੌਰਵ ਅਨੁਭਵ ਕਰੀਏ, ਇਸ ਨਾਲ ਜਿਥੇ ਸਿੱਖੀ ਰਹੁ ਰੀਤ ਨੂੰ ਸ਼ਕਤੀ ਮਿਲੇਗੀ, ਉਥੇ ਭਾਰਤੀ ਸਭਿਅਤਾ ਦੀ ਪ੍ਰਫੁਲਤੀ ਲਈ ਵੀ ਵਧੇਰੇ ਹਿਸਾ ਪਾਇਆ ਜਾ ਸਕੇਗਾ।

—:o:—

---

## ਰੁਬਾਈ !

ਤੂੰ ਆਇਉਂ ਤੇ ਫੈਲਿਆ ਚਾਨਣ, ਮਿਟਿਆ ਜ਼ੁਲਮ ਹਨੇਰਾ।
ਧੌਲ ਧਰਮ ਦਾ ਝੰਡਾ ਝੁਲਿਆ, ਪਾਪ ਪਖੰਡ ਨਿਬੇਰਾ।
ਅੰਮ੍ਰਿਤ ਦੇਣ ਅਮੋਲਕ ਤੇਰੀ, ਬਖਸ਼ੇ ਨਿਤ ਨਵ-ਜੀਵਨ :—
ਸੀਸ ਲਗਾ ਕੇ ਸਿਖੀ ਪਾਈ ਏ, ਵਾਹ ਦਸਤੂਰ ਸੀ ਤੇਰਾ।

—ਅਮਰੀਕ ਸਿੰਘ ਸੰਤ ਨਗਰ

## ਤੇਰੀ ਤਲਵਾਰ ਨੇ

ਸਾਜ ਕੇ ਪਿਆਰੇ ਪੰਜ ਕੀਤੇ ਤੂੰ ਅਮਰ ਸਾਰੇ, ਲਾਏ ਪੰਥ ਖਾਲਸੇ ਦੇ ਬੇੜੇ ਡੁਬਿਆਂ ਪਾਰ ਨੇ।
ਹਿੰਦ ਨੂੰ ਬਚਾਉਣ ਲਈ ਸਿਖੀ ਨੂੰ ਪਿਉਂਦ ਲਾਈ, ਸਿਖਾਂ ਨੂੰ ਬਣਾਇਆ ਸਿੰਘ ਛੋਹੇ ਸ਼ਾਹਕਾਰ ਨੇ।
ਅਮੀਂ ਰਸ ਵਿਚ ਤੁਸਾਂ ਐਸਾ ਕੋਈ ਬਲ ਪਾਇਆ, ਕੱਲੇ ਕੱਲੇ ਸਿਖ ਦੇਂਦੇ ਸਵਾ ਲੱਖ ਮਾਰ ਨੇ
'ਬੇਅੰਤ' ਐਸੀ ਪਾਨ ਤੇਰੇ ਅੰਮ੍ਰਿਤ 'ਚ ਆਨ ਵੜੀ, ਗਿਦੜੋਂ ਬਨਾਏ ਸ਼ੇਰ ਤੇਰੀ ਤਲਵਾਰ ਨੇ॥

—ਬੇਅੰਤ ਸਿੰਘ ਸੋਖਲ ਸੰਤ ਨਗਰ

# ਸੱਚਾ ਸਿਖ

—ਸ੍ਰ: ਮੁਨਸ਼ਾ ਸਿੰਘ ਜੀ 'ਦੁਖੀ'

'ਦੁਖੀ' ਜੀ ਨੂੰ ਆਪਣੀ ਕੌਮੀਅਤ ਅਤੇ ਹਿੰਦੁਸਤਾਨੀਅਤ ਨਾਲ ਬੜਾ ਪਿਆਰ ਹੈ। ਆਪ ਨੇ ਪਿਛੇ ਜਿਹੇ ਯੂਰਪ ਦਾ ਦੌਰਾ ਕੀਤਾ ਸੀ। ਇਸ ਦੌਰਾਨ ਆਪ ਨੇ ਇਹ ਵੇਖਿਆ ਕਿ ਉਹ ਲੋਕ ਭਾਰਤ ਨੂੰ ਇਕ ਅਗਾਂਹ ਵਧੂ ਦੇਸ਼ ਦਸਦੇ ਹਨ—ਇਸ ਤੋਂ ਇਸਦੀ ਸੰਸਕ੍ਰਿਤੀ ਦਾ ਚਾਨਣਾ ਲੈਣ ਲਈ ਉਤਸੁਕ ਹਨ। ਸਾਡੇ ਹੋਰ ਨੌ-ਜਵਾਨ ਹਮੇਸ਼ਾਂ ਬਾਹਰ ਦੀ ਸੈਰ ਸਮੇਂ ਬਦੇਸ਼ਾਂ ਨੂੰ ਬੜੇ ਅਗਾਂਹ ਵਧੂ ਦਸਕੇ ਆਪਣੇ ਭਾਰਤ ਨੂੰ ਪਛੜਿਆ ਦੇਸ਼ ਦਸਦੇ ਹਨ ਪਰ 'ਦੁਖੀ' ਜੀ ਉਹ ਮਸਾਲਾ ਇਕਠਾ ਕਰ ਲਿਆਏ ਹਨ, ਜਿਸ ਤੋਂ ਪ੍ਰਤੱਖ ਨਜ਼ਰ ਆਉਂਦਾ ਹੈ ਕਿ ਭਾਰਤ ਆਪਣੀ ਸਭਿਅਤਾ ਕਾਰਨ ਉਹਨਾਂ ਦੀਆਂ ਨਜ਼ਰਾਂ ਵਿੱਚ ਬਹੁਤ ਉਨਤ ਹੈ। 'ਦੁਖੀ' ਜੀ ਇਸ ਗਲ ਤੋਂ ਹਮੇਸ਼ਾਂ ਦੁਖੀ ਰਹਿੰਦੇ ਹਨ ਕਿ ਅੱਜ ਸਿਖ—ਜਵਾਨੀ ਕਿਹੜੇ ਰਾਹੇ ਪੈ ਤੁਰੀ ਹੈ। ਆਪ ਨੇ ਆਪਣੀ ਇਸ ਰਚਨਾ ਵਿਚ ਵੀ ਸਹੀ ਸ਼ਬਦਾਂ ਵਿਚ ਸਿਖ ਹੋਣ ਲਈ ਪ੍ਰੇਰਨਾਤਮਕ ਘਟਨਾਵਾਂ ਦਾ ਵਰਨਣ ਕੀਤਾ ਹੈ।

—ਗ. ਪ. ਨ.

'ਪਰੁਪਕਾਰ ਖਾਤਰ ਆਪਾ ਵਾਰਾ ਦੇਣਾ, ਲੂਹਣਾ ਜਿਸਮ, ਲੈਣਾ ਚੰਨਣ ਤਲ ਤਾਂ ਨਹੀਂ। ਬੋਟੀ ਬੋਟੀ ਕਟੌਣਾ ਸਰੀਰੁ ਹਸ ਹਸਿ, ਖੂਨੀ ਹਾਰ ਪੌਣਾ ਕੋਈ ਹਮੇਲ ਤਾਂ ਨਹੀਂ। ਤੱਤਾਂ ਤਵੀਂ ਬਹਿਣਾ ਚੜ੍ਹਨਾ ਚਰਖੀਆਂ ਤੇ ਅਗੀਂ ਖੇਲਣਾ ਲੈਣਾ ਫੁਲੇਲ ਤਾਂ ਨਹੀਂ। ਜੀਉਂਦੇ ਜੀ ਮਰਨਾ, ਮਰਕੇ ਅਮਰ ਹੋਣਾ, ਸੱਚਾ ਸਿਖੁ ਬਣਨਾ ਕੋਈ ਖੇਲ ਤਾਂ ਨਹੀਂ।'

'ਲਓ ਬਾਬਾ ਜੀ ਪ੍ਰਸ਼ਾਦਾ।'

"ਲਿਆਓ ਸ਼ੇਰ ਜੀਓ ਧੰਨ ਭਾਗ, ਜੀਉਂਦੇ ਰਹੋ ਗੁਰੂ ਉਮਰ ਬਖਸ਼ੇ, ਜਵਾਨ ਹੋਵੇ, ਗੁਰਮੁਖ ਗੁਰਸਿਖ ਹੋਵੇ, ਧਰਮ ਕੰਮ ਤੇ ਦੇਸ਼ ਉਤੇ, ਉਪਕਾਰ ਲਈ ਕੁਰਬਾਨੀ ਕਰਨ ਵਾਲੇ ਬੀਬੇ ਸਪੁਤ੍ਰ, ਸ਼ੇਰ, ਸਿੰਘ ਹੋਵੇ।'

'ਸੁਖ ਵਰਤਾਈਂ, ਸਚੇ ਪਾਤਸ਼ਾਹਾ। ਆਖਕੇ ਬਾਬਾ ਗੁਰਮੁਖ ਸਿੰਘ ਜੀ ਨੇ ਕਾਕੇ ਹਥੋਂ ਪ੍ਰਸ਼ਾਦੇ, ਲੱਸੀ ਦਾ ਗੜਵਾ ਤੇ ਕਟੋਰਾ ਦਹੀਂ ਦਾ ਫੜਿਆ। ਰੋਟੀਆਂ ਥੋਨ੍ਹੀਆਂ, ਨਾਲ ਅਚਾਰ ਤੇ ਰੁਪਾ ਪ੍ਰਸ਼ਾਦ ਸੀ, ਦਹੀਂ ਦਾ ਕਟੋਰਾ ਤੇ ਮੋਟੇ ਚਿਟੇ ਸ਼ਲਗਮ ਜਿੱਡਾ ਮੱਖਣ ਦਾ ਪੇੜਾ ਸੀ। ਪੋਣੇ ਵਿਚੋਂ ਖੋਲੇ, ਦਹੀਂ ਦਾ ਕਟੋਰਾ ਅਗੇ ਧਰਿਆ, ਲੱਸੀ ਦਾ ਗੜਵਾ ਕੋਲ ਰਖਿਆ ਤੇ ਬਾਬੇ ਨੇ ਅਜੇ ਪਹਿਲੀ ਬੁਰਕੀ ਤੋੜਕੇ ਮੂੰਹ ਵੱਲ ਨੂੰ ਲੈ ਜਾਣ ਦੀ ਹੀ ਕੀਤੀ ਸੀ ਕਿ ਕਾਕਾ ਫੇਰ ਬੋਲਿਆ।

"ਬਾਬਾ ਜੀ! ਆਂਹਦੇ ਨੇ ਮੁਸਲਿਆਂ ਨੇ ਬੇਓੜਕ ਮੁੰਡੇ ਕੁੜੀਆਂ, ਮਰਦ ਜਨਾਨੀਆਂ ਫੜੀਆਂ ਹੋਈਆਂ ਹਨ, ਬੰਨ੍ਹ ਕੇ ਗਡਿਆਂ ਉਤੇ ਲਦੀਆਂ ਹੋਈਆਂ ਹਨ। ਉਹ ਰੋਂਦੀਆਂ ਹਨ, ਚੀਕਦੀਆਂ ਹਨ ਪਰ ਕੋਈ ਸੁਣਦਾ ਕੁਛ ਨਹੀਂ, ਲਾਹੌਰ ਵਲ ਲਈ ਜਾਂਦੇ ਹਨ'।

ਬਾਬੇ ਦੇ ਹੱਥ ਖੜੋ ਗਏ ਬੁਰਕੀ ਮੁੜ ਓਸੇ ਹੇਠੀ ਉਤੇ ਜਾ ਟਿੱਕੀ ਤੇ ਉਸ ਨੇ ਅਚੰਭੇ ਨਾਲ ਸਿਰ ਉਤਾਂਹ ਚੁਕ ਕੇ ਪੁਛਿਆ : 'ਕਾਕਾ ! ਸ਼ੇਰ !! ਕੀ ਕਿਹਾ ਜੇ ?'

'ਬਾਬਾ ਜੀ !' ਕਾਕੇ ਨੇ ਕਿਹਾ—'ਉਹ ਦਿੱਲੀ ਵੱਲ ਹਿੰਦੂਆਂ ਮੁਸਲਮਾਨਾਂ ਦੀ ਲੜਾਈ ਲੱਗੀ ਹੋਈ ਸੀ ਨ (ਮਰਹਟਿਆਂ ਨਾਲ) ਹਿੰਦੂ ਹਾਰ ਗਏ ਤੇ ਮੁਸਲਮਾਨ ਜਿਤ ਗਏ ਹਨ। ਉਹ ਮੁਸਲਮਾਨ ਹੁਣ ਹਿੰਦੂਆਂ ਦੀਆਂ ਕੁੜੀਆਂ ਮੁੰਡੇ ਬੰਨ੍ਹ ਕੇ ਕਾਬਲ (ਗਜ਼ਨੀ ਵੱਲ) ਨੂੰ ਲਈ ਜਾ ਰਹੇ ਹਨ। ਉਹ ਰੋਂਦੀਆਂ ਹਨ ਵਿਚਾਰੀਆਂ।'

'ਹੈਂ !' ਬਾਬੇ ਨੇ ਹੈਰਤ ਨਾਲ ਅੱਖਾਂ ਪੱਟ ਕੇ ਹਾਉਕਾ ਭਰ ਕੇ ਕਿਹਾ।

ਬਾਬਾ ਗੁਰਮੁਖ ਸਿੰਘ ਕੁਛ ਚਿਰ ਲਈ ਗੁੰਮ ਹੋ ਗਿਆ, ਸੋਚੀਂ ਪੈ ਗਿਆ। ਹੈਰਾਨੀ ਦੇ ਸਾਗਰ ਵਿਚ ਮਾਨੋ ਡੁਬ ਗਿਆ ਤੇ ਕਾਕਾ ਦੇਖੀ ਸੁਣੀ ਗੱਲ ਸੁਣਾਈ ਗਿਆ।

ਮਾਝੇ ਦੇ, ਪਿੰਡੋਂ ਦੂਰ ਇਕ ਖੇਤ ਵਿਚ ਪਾਈ ਹੋਈ ਕੁੱਲੀ ਵਿਚ ਇਹ ਗੁਰਮੁਖ ਸਿੰਘ ਬਾਬਾ ਬਾਣੀ ਦੇ ਰਸ ਤੇ ਭਜਨ ਵਿਚ ਜੀਵਨ ਬਿਤਾ ਰਿਹਾ ਹੈ। ਧਰਮ ਜੰਗਾਂ ਯੁਧਾਂ ਵਿਚ ਭਾਵੇਂ ਜੀਵਨ ਲੰਘ ਚੁਕਾ ਹੈ। ਜੁਆਨੀ ਗੁਜਰ ਚੁਕੀ ਹੈ। ਬੁਢੇਪਾ ਰੰਗ ਦਿਖਾ ਰਿਹਾ ਹੈ। ਪਰ ਸਰੀਰ ਦੀਆਂ ਰਗਾਂ ਵਿਚ ਹੁਣ ਵੀ ਓਹੀ ਖਾਲਸਈ ਖੂਨ ਚੱਕਰ ਲਾ ਰਿਹਾ ਹੈ। ਪਰਉਪਕਾਰ ਲਈ ਜੀ ਉਮਡ ਰਿਹਾ ਹੈ। ਪਰ-ਦੁਖ ਹਿਤ ਹਿਰਦਾ ਬਿਹਬਲ ਹੋ ਰਿਹਾ ਹੈ।

ਤੋੜੇਦਾਰ ਬੰਦੂਕ' ਢਾਲ। ਤੀਰਾਂ ਦਾ ਭੱਥਾ, ਕੁਮਾਣ ਤੇ ਸਦਾ ਅੰਗ ਸੰਗ ਰਹਿਣੀ ਸ੍ਰੀ ਸਾਹਿਬ, ਸਿੰਘਜੀਨੇ ਸੰਭਾਲੀ,ਸ਼ਸ਼ਤਰ ਸਜਾਏ,ਅਰਦਾਸਾ ਸੋਧ ਤੇ ਮੱਥਾ ਟੇਕਕੇ ਕੁੱਲੀਓਂ ਬਾਹਰ ਨਿਕਲਿਆ।

ਬਾਬਾਜੀ : ਪ੍ਰਸ਼ਾਦਾ ਨਹੀਂ ਛਕਣਾ ? ਕਾਕੇ ਨੇ ਪੁਛਿਆ ?

ਬਾਬਾ—ਗੁਰੂ ਨੂੰ ਯਾਦ ਕਰੋ, ਸ਼ੇਰ ਬਰਖੁਰਦਾਰ।

ਕਾਕਾ—ਬਾਬਾ ਜੀ ਪ੍ਰਸ਼ਾਦਾ ਛਕੋ।

ਬਾਬਾ—(ਭਜਨ ਕਰਦੇ ਵਿਸਰੇ ਹਨ।)

ਕਾਕਾ—ਬਾਬਾ ਜੀ ਕਿਥੇ ਨੂੰ ਤੁਰ ਪਏ ਹੋ ?

ਬਾਬਾ— ਗੁਰੂ ਦੇ ਭਾਣੇ ਵਿਚ। ਜਿਧਰ ਹੁਕਮ! ਬਰਖੁਰਦਾਰ ਜੀ! ਜਾਵੋ, ਆਪਣੇ ਪਿਤਾ ਜੀ ਨੂੰ ਦਸ ਦਿਓ।

ਕਾਕਾ ਘਰ ਨੂੰ ਭਜਾ ਤੇ ਬਾਬਾ ਜੀ ਨੇ ਨਾਮ ਜਪਦਿਆਂ ਚਾਲੇ ਪਾਏ।

.........ਪੁਤ੍ਰ ਬਾਪੂ ਜੀ ਤੁਸੀਂ ਕਿਧਰ ਨੂੰ ?ਪੁਤ੍ਰ ਨੇ ਆ ਘੇਰਕੇ ਪੁਛਿਆ।

ਬਾਬਾ—ਸਪੁਤ੍ਰ ਜੀ ਭਾਣੇ ਅੰਦਰ।

ਪੁਤ੍ਰ—ਪਰ ਫੇਰ ਵੀ ?

ਬਾਬਾ—ਬਚਾ ਜੀ ਸਿਖ ਜੋ ਹੋ ਗਏ, ਗੁਰੂ ਦੇ ਸਿਖ, ਫੇਰ ਹੀਲ ਹੁਜਤ ਕਾਹਦੀ ? ਹੁਕਮ ਅੰਦਰ ਤੁਰ ਪਏ ਹਾਂ।

ਪੁਤ੍ਰ— ਪਰ ਕਿਥੇ ਨੂੰ ਬਾਪੂ ਜੀ ?

ਬਾਬਾ— ਦੁਖੀ ਮਜ਼ਲੂਮਾਂ ਦੀ ਸਹਾਇਤਾ ਲਈ।

ਪੁਤ੍ਰ— ਤੁਸੀਂ ਇਕਲੇ ਭਲਾ—ਬਾਪੂ ਜੀ—ਲਖਾਂ ਹਜ਼ਾਰਾਂ ਦੀ ਗਿਣਤੀ ਦੀ ਸੈਨਾ ਨਾਲ ਕਿਵੇਂ ਟਾਕਰਾ ਕਰੋਗੇ ?

ਬਾਬਾ ਜੀ ਮੁਸਕਰਾਏ, ਹੱਸੇ ਤੇ ਬੋਲੇ ਟਾਕਰਾ ! ਸਪੁਤ੍ਰ ਟਾਕਰਾ ਸਤਿਗੁਰੂ ਨੇ ਕਰਨਾ ਹੈ। ਸਚਾਈ ਨੇ ਕਰਨਾ ਹੈ।ਮੈਂ ਤਾਂ ਆਪਾ ਵਾਰ ਦੇਣ ਲਈ ਹੀ ਚਲਿਆ ਹਾਂ। ਜਿਤ ਹਾਰ ਮਾਲਕ ਕਰਤਾਰ ਦੇ ਹੱਥ ਹੈ—ਰੋਹ ਵਿਚ ਆ ਕੇ— ਪਰ ਬਰਖੁਰਦਾਰ ਦੁਖੀਆਂ ਨੂੰ ਦੇਖ ਕੇ ਦੁਖੀਆਂ ਦਾ ਦੁਖ ਸੁਣ ਕੇ ਜਿਹੜਾ ਚੁਪ ਕਰਕੇ ਬੈਠ ਰਹੇ। ਡਰ ਕੇ ਦਬ ਰਹੇ, ਉਹ ਸਿਖ ਹੀ ਕਾਹਦਾ ? ਉਹ ਗੁਰੂ ਦਾ ਸਿਖ ਨਹੀਂ ਹੋ ਸਕਦਾ। ਉਹ ਦੇਣਦਾਰ ਹੈ। ਸਿਖੀ ਤੋਂ ਮੁਨਕਰ ਸਮਝੋ। ਬੀਬਿਆ ! ਸਿਖ ਉਹੀ ਹੈ ਜਿਹੜਾ ਪਰ—ਦੁਖ ਹਿਤ ਬਿਹਬਲ ਹੋ ਉਠੇ, ਤੜਪ ਪਵੇ, ਧਨ ਮਨ ਤਨ ਪਰ—ਦੁਖ ਹਿਤ ਵਾਰ ਕੇ, ਗੁਰੂ ਹੁਕਮ ਹਿਤ ਨਿਛਾਵਰ ਹੋਕੇ ਸਿਖੀ ਸਿਦਕ ਨਿਭਾਵੇ। ਲਾਲ ਜੀਓ ! ਸਿਖ ਆਪਣਾ ਸਿਰ ਸਤਿਗੁਰੂ ਅਗੇ ਵੇਚ ਦਿੰਦਾ ਹੈ।

ਅੰਮ੍ਰਿਤ ਛਕਣ ਵੇਲੇ ਕਸਮ ਖਾਂਦਾ ਹੈ, ਪਰਣ ਕਰਦਾ ਹੈ ਕਿ "ਇਹ ਸਿਰ ਗੁਰੂ ਦਾ ਹੈ। ਤਨ ਮਨ ਧਨ ਸਭ ਗੁਰੂ ਦਾ ਹੀ ਹੈ" ਹੁਣ ਵੇਲਾ ਆ ਪਵੇ ਤਾਂ ਪਰਖ ਹੋਣ ਲੱਗੇ ਤਾਂ ਦੜਕੇ ਸਿਖ ਨਹੀਂ ਬੈਠਦਾ, ਇਸ ਲਈ ਬਰਖੁਰਦਾਰ! ਮੈਂ ਨਹੀਂ ਅਟਕਾਂਗਾ, ਮੈਂ ਅੰਗ ਪਾਲਾਂਗਾ, ਸਿਖੀ ਸਿਦਕ ਨਿਭਾਵਾਂਗਾ ਤੇ ਜੁਲਮ-ਕੁੰਡ ਵਿਚ ਆਪਣੀ ਅਹੂਤੀ ਪਾ ਕੇ ਯਥਾ ਸ਼ਕਤਿ ਸਿਖੀ ਸਿਦਕ ਨਿਭਾਵਾਂਗਾ"

ਤਾਰੀਖ ਗਵਾਹ ਹੈ ਬਾਬੇ ਦੇ ਪ੍ਰਣ ਦੀ ਖਬਰ ਬਨ ਦੀ ਅਗ ਵਾਂਗ ਪਿੰਡਾਂ ਵਿਚ ਫੈਲ ਗਈ। ਗਭਰੂ ਸਿੰਘਾਂ ਦੇ ਜਥਿਆਂ ਦੇ ਜਥੇ ਟੋਲੇ ਬੰਨ ਬੰਨ ਸ਼ਹੀਦੀ ਗਾਨੇ ਬੰਨ ਬੰਨ, ਭੈਣਾਂ ਮਾਵਾਂ ਤੇ ਅਰਧੰਗੀਆਂ ਤੋਂ ਸ਼ਬਾਸ਼ ਲੈ ਲੈ, ਖੁਸ਼ੀ ਖੁਸ਼ੀ ਦਸ ਹਜ਼ਾਰ ਤੋਂ ਵੀ ਉਪਰ ਦਾ ਜਥਾ ਤਿਆਰ ਹੋ ਗਿਆ ਤੇ ਗੋਇੰਦਵਾਲ ਦੇ ਪੱਤਣ ਤੇ ਤੁਰਕਾਂ ਦੀ ਲਖਾਂ ਦੀ ਫੌਜ ਉਤੇ ਛਾਪਾ ਮਾਰਕੇ ਸ਼ਹੀਦੀਆਂ ਪਾ ਕੇ ਵੀਹ ਬਾਈ ਹਜ਼ਾਰ ਬਧੀ ਹਿੰਦ ਦੀ ਅਬਲਾ ਨੂੰ ਛੁਡਾ ਕੇ ਜੰਗਲ ਵਿਚ ਜਾ ਵੜਿਆ। ਇਹ ਹਨ ਸੱਚੇ ਸਿਖ ਤੇ ਇਹ ਹੈ ਸਚੀ ਸਿਖੀ।

(੧)

ਆਸਾ ਦੀ ਵਾਰ ਦਾ ਭੋਗ ਪਿਆ ਅਨੰਦ ਸਾਹਿਬ ਜੀ ਦਾਪਾਠ ਹੋਕੇ,ਅਰਦਾਸਾ ਸੋਧ ਖੁਸ਼ੀ ਦੇ ਜੈਕਾਰੇ ਛਡੇ ਗਏ। ਜੰਗਲ ਗੂੰਜ ਉਠਿਆ। ਕੜਾਹ ਪਰਸਾਦਿ ਦੀ ਦੇਗ ਵਰਤਾਈ ਗਈ। ਹੁਣ ਬਾਬਾ ਗੁਰਮੁਖ ਸਿੰਘ ਜੀ ਜਥੇਦਾਰ ਨੇ ਬੀਬੀਆਂ ਮਾਈਆਂ ਨੂੰ ਸਦ ਸਦ ਇਉਂ ਪੁਛਣਾ ਅਰੰਭਿਆ:-

'ਕਿਉਂ ਬੀਬਾ ਜੀ ਤੁਹਾਡਾ ਕੀ ਨਾਓਂ ਹੈ?,

'ਜੀ ਸਰੂਪ ਰਾਣੀ।'

'ਪੁਤਰੀ ਜਿਲਾ ਤੇ ਪਿੰਡ ਕਿਹੜਾ ਹੈ?'

ਬਾਪ ਭਰਾ ਤੇ ਪਤੀ ਆਦਿ ਦਾ ਕੀ ਨਾ ਹੈ?'

ਮਹਾਰਾਜ ਜੀ! ਕੀ ਕਾਰਨ ਕਿਉਂ ਇਹ ਛਾਈ ਕਰ ਰਹੇ ਹੋ? ਇਕ ਪਿਛੋਂ ਦੂਜੀ ਤੀਜੀ ਚੌਥੀ ਤੇ ਸਭ ਦੀ ਇਵੇਂ ਹੀ ਪੁਛ ਹੋਣ ਲਗੀ ਤਾਂ ਜਥੇਦਾਰ ਨੇ ਕਿਹਾ:—

'ਬੀਬੀਓ ਸਤਿਗੁਰੂ ਨੇ ਮਿਹਰ ਕੀਤੀ ਹੈ। ਤੁਹਾਡੀ ਬੰਦ ਖਲਾਸੀ ਹੋਈ। ਭਾਵੇਂ ਹਜਾਰਾਂ ਸਿੰਘਾਂ ਦੀ ਕੁਰਬਾਨੀ ਦੇਣੀ ਪਈ ਪਰ ਤੁਹਾਡੀ ਬੰਦਖਲਾਸੀ ਹੋਣ ਤੇ ਸਾਨੂੰ ਪਰਮਾਤਮਾਂ ਦਾ ਅਤੀ ਸ਼ੁਕਰ ਕਰਨਾ ਚਾਹੀਦਾ ਹੈ। ਸਪੁਤਰੀ ਜੀ ਤੁਸੀਂ ਵੀ ਚਾਰ ਦਿਨ ਅਰਾਮ ਕਰ ਲਿਆ ਹੈ, ਉਪਕਾਰੀ ਖਾਲਸਾ ਜੀ ਥਕੇਵਾਂ ਲਾਹ ਚੁਕੇ ਹਨ ਤੇ ਹੁਣ ਸਾਡੀ ਇਛਾ ਹੈ ਕਿ ਸਤਿਗੁਰੂ ਦੇ ਹੁਕਮ ਅਨੁਸਾਰ ਤੁਹਾਨੂੰ ਆਪੋ ਆਪਣੇ ਟਿਕਾਣੇ ਆਪੋ ਆਪਣੀ ਘਰੀਂ ਪਹੁੰਚਾਇਆ ਜਾਵੇ। ਇਸੇ ਲਈ ਹੀ ਟਿਕਾਣੇ ਤੇ ਵਾਰਸਾਂ ਦੇ ਨਾਮ ਪੁਛ ਰਹੇ ਹਾਂ।

ਇਕ ਦਮ, "ਅਸੀਂ ਨਹੀਂ ਜਾਣਾ, ਅਸੀਂ ਨਹੀਂ ਜਾਣਾ, ਸਾਡਾ ਕੋਈ ਸਾਕ ਨਹੀਂ, ਕੋਈ ਸਬੰਧੀ ਨਹੀਂ,ਕੋਈ ਘਰ ਨਹੀਂ,ਕੋਈ ਘਾਟ ਨਹੀਂ ਕੀ ਅਸੀਂ ਉਹਨਾਂ ਕੋਲ ਹੀ ਮੁੜਕੇ ਜਾਈਏ ਜਿੰਨ੍ਹਾਂ ਸੌਂਹੇ ਸਾਨੂੰ ਜ਼ਰਵਾਣੇ ਖੋਹ ਕੇ ਲੈ ਆਏ ਸਨ। ਜਿੰਨਾਂ ਦਸਾਂ ਦਸਾਂ ਹਥਾਂ ਵਿਚੋਂ ਇਕ ਇਕ ਮੁਸਲਮਾਨ ਸਾਨੂੰ ਰੋਂਦੀਆਂ ਕੁਰਲਾਂਦੀਆਂ ਵਾਸਤੇ ਪਾਂਦੀਆਂ ਨੂੰ ਘਸੀਟ ਘਸੀਟ ਕੇ ਲੈ ਆਇਆ, ਕੀ ਫੇਰ ਉਨ੍ਹਾਂ ਕੋਲ ਹੀ ਜਾਈਏ ਜਿਹਨਾਂ ਖਸਮਾਂ ਨੇ ਫੇਰੇ ਲੈਣ ਲਗਿਆਂ ਤੇ ਰਾਖੀ ਕਰਨ ਦਾ, ਮਦਦ ਕਰਨ ਦਾ, ਇਜ਼ਤ ਬਚਾਉਣ ਦਾ, ਜਾਨ ਦੇ ਕੇ ਸਾਥ ਨਿਭਾਉਣ ਦਾ ਪ੍ਰਣ ਕੀਤਾ ਸੀ। ਪਰ ਜਰਾ ਕੁ ਮੁਸੀਬਤ ਪਈ ਤੇ ਮੂੰਹ ਪਿਛਾਂ ਕਰ ਬੈਠੇ। ਕੀਉਹਨਾਂ ਭਰਾਵਾਂ ਕੋਲ ਹੀ ਜਾਈਏ ਜਿਹੜੇ ਡੰਡ ਬੈਠਕਾਂ ਕਢਦੇ, ਦੁਧ ਘਿਓ ਪੀਂਦੇ ਖਾਂਦੇ ਤਾਂ ਸਾਹ ਨਾ ਸੀ ਲੈਂਦੇ ਪਰ ਭੈਣ ਦੇ ਦੁਖ ਵੇਲੇ ਕੰਡ ਦਿਖਾ ਗਏ। ਕੀ ਉਹਨਾਂ ਪੇਵਾਂ ਕੋਲ ਫੇਰ ਮੁੜਕੇ ਜਾਈਏ ਜਿਹਨਾਂ ਜਨਮ ਤਾਂ ਦਿਤਾ ਪਰ ਰਾਖੀ ਕਰਨ ਸਮੇ ਇਜ਼ਤ ਬਚਾਉਣ ਸਮੇ ਪਿਓ ਦਾ ਕਰਤਵ ਨਾ ਨਿਭਾਇਆ"।

ਗਲ ਕੀ ਜਿੰਨੇ ਮੂੰਹ ਓਨੀਆਂ ਭਾਖਿਆ ਸਨ। ਦੁਖ ਦਰਦ ਦੀਆਂ ਹਵਾੜਾਂ ਨਿਕਲ ਰਹੀਆਂ ਸਨ। ਚਿਸਕਾਂ ਤੇ ਸ਼ੁਕਰਾਨੇ ਦੇ ਅਥਰੂ ਵਹਿ

ਰਹੇ ਸਨ, "ਅਸਾਂ ਨਹੀਂ ਜਾਣਾ ਅਸੀਂ ਨਹੀਂ ਜਾਣਾ" ਦੇ ਆਵਾਜ਼ੇ ਚੁਫੇਰਿਓਂ ਆ ਰਹੇ ਸਨ।

ਪਾਠਕ ਜਨ! ਜ਼ਰਾ ਸੋਚੋ ਜੇ ਅੱਜ ਦਾ ਸਮਾਂ ਹੁੰਦਾ, ਜੇ ਅਸੀਂ ਹੁੰਦ ਤੇ ਇਸ ਤਰਾਂ ਦੀ ਉਸ-ਤਤ ਸਾਡੀ ਹੁੰਦੀ ਤਾਂ ਕੀ ਅਸੀਂ ਅਹੰਕਾਰ ਵਿਚ, ਘੁਮੰਡ ਵਿਚ ਫਿਟ ਨਾ ਜਾਂਦੇ? ਕਾਮ ਵੱਸ ਨਾ ਹੋ ਜਾਂਦੇ? ਪਰ ਧੰਨਹਨ ਉਹਬਜ਼ੁਰਗ, ਉਹ ਗਭਰੂ ਜਿਹਨਾਂ ਨੇ ਆਪਾ ਵਾਰ ਕੇ ਪਰਉਪਕਾਰ ਕਰਕੇ ਵੀਹ ਬਾਈ ਹਜ਼ਾਰ ਮਜ਼ਲੂਮ ਬਚੀਆਂ ਨੂੰ ਜ਼ਾਲਮ ਦੇ ਪੰਜੇ ਵਿਚੋਂ ਛੜਾ ਕੇ ਹਜ਼ਾਰਾਂ ਭਰਾਵਾਂ ਦੀ ਕੁਰਬਾਨੀ ਦੇ ਕੇ ਵੀ ਰਬ ਦਾ ਸ਼ੁਕਰ ਕੀਤਾ ਤੇ ਬੀਬੀਆਂ ਦੇ ਇਹੋ ਆਪਣੇ ਪਤੀਆਂ ਪਿਤਾਵਾਂ ਤੇ ਭਰਾਵਾਂ ਬਾਰੇ ਗਿਲੇ ਗੁਜ਼ਾਰੀਆਂ ਸੁਣਕੇ ਭੀ ਹੈਂਕੜ ਵਿਚ ਨਹੀਂ ਆਏ, ਅਭਿਮਾਨੀ ਨਹੀਂ ਹੋਏ, ਸਗੋਂ ਧਨ ਸਤਿਗੁਰੂ ਧਨ ਸਤਿਗੁਰੂ ਆਖਦੇ ਨਿਰਮਾਣ ਹੀ ਰਹੇ। ਸਚੇ ਸਿਖ ਹੀ ਰਹੇ ਗੁਰਮੁਖ ਹੀ ਰਹੇ।

"ਹਾਂ ਬੀਬੀਓ ਬਚੜੀਓ"—ਜਥੇਦਾਰ ਨੇ ਕਿਹਾ "ਤੁਸੀ ਠੀਕ ਆਖ ਰਹੀਆਂ ਹੋ ਪਰ ਸਦਕੇ ਜੀਓ ਤਦ ਵੀ ਤੁਹਾਡੇ ਪਿਤਾ ਸਾਹਿਬ ਭਰਾ ਜੀ ਤੇ ਪਤੀ ਸਾਹਿਬਾਨ ਬੁਰੇ ਨਹੀਂ, ਕਮਜ਼ੋਰ ਨਹੀਂ, ਕਾਇਰ ਨਹੀਂ। ਸਗੋਂ ਸਤਿਗੁਰੂ ਦਾ ਭਾਣਾ ਹੀ ਇਵੇਂ ਹੈ। ਇਵੇਂ ਹੋਣਾ ਸੀ। ਨਾਲੇ ਸਪੁਤਰੀ ਜੀਓ ਪਰਮੇਸ਼ਰ ਨੇ ਸਭ ਦੇ ਕਰਤਵ, ਸਭ ਦੇ ਕੰਮ ਸਭ ਦੇ ਫਰਜ਼ ਜੁਦਾ ਜੁਦਾ ਲਾਏ ਹੋਏ ਹਨ। ਇਹ ਉਪ-ਕਾਰ ਦੀ ਸਵਾ ਇਹ ਉਪਕਾਰ ਦਾ ਕੰਮ ਸਤਿਗੁਰੂ ਜੀ ਨੇ ਸਾਡੇ ਜ਼ਿੰਮੇ ਲਾਇਆ ਹੋਇਆ ਹੈ ਗੁਰ ਸਿਖਾਂ ਨੂੰ ਬਖਸ਼ਿਆ ਹੋਇਆ ਹੈ। ਇਸ ਲਈ ਇਹ ਅਸੀਂ ਹੀ ਕੀਤਾ ਹੈ ਤੇ ਅਸਾਂ ਹੀ ਕਰਨਾ ਹੈ। ਪਿਆਰ ਦਿਲਾਸੇ ਨਾਲ ਮਨਾ ਸਮਝਾਕੇ ਸਾਰੀਆਂ ਬੀਬੀਆਂ ਨੂੰ ਆਪੋ ਆਪਣੇ ਘਰੀਂ ਪਿਆਰ ਤੇ ਸਤਿਕਾਰ ਨਾਲ ਭੇਜਿਆ। ਇਹਨੂੰ ਆਖਦੇ ਹਨ ਸਚੀ ਸਿਖੀ।

(੨)

ਮੁਸਲਮਾਨੀ ਝਖੜ ਜਦ ਸਪਣੀ ਹੋ, ਨਕਾਰੇ ਤੇ ਨਿਰਬਲ ਹਿੰਦੂਆਂ ਨੂੰ ਦੋਮੂਹੀਂ ਬਣ ਡਸ ਰਹੀ ਸੀ ਜਦ ਔਰੰਗਜ਼ੇਬ ਹੁਕਮ ਦੀ ਪਾਲਣਾ 'ਮੁਸਲ-ਮਾਨ ਹੋਣਾ ਜਾਂ ਕਤਲ ਹੋਣਾ' ਉਪਰ ਨਿਰਭਰ ਸੀ ਉਸ ਸਮੇ ਦੀਨ ਵਿਸਤੀਰਨ ਦਾ ਰਾਹ ਸਾਫ ਕਰਨ ਲਈ ਬਾਦਸ਼ਾਹ ਨੇ ਕਸ਼ਮੀਰ ਉਪਰ—ਜੋ ਹਿੰਦੂ ਮਤ ਅਗਵਾਈ ਦਾ ਮੁਢ ਗਿਣਿਆਂ ਜਾਂਦਾ ਸੀ ਕਰੜਾ ਹਲਾ ਬੋਲ ਦਿਤਾ। ਕਸ਼ਮੀਰ ਸਰ ਹੋਣਾ ਹਿੰਦੁਸਤਾਨ ਸਰ ਹੋਣਾ ਸੀ।

ਫੈਸਲਾ ਕੁਨ ਸ਼ਾਹੀ ਹੁਕਮ ਪੁਜ ਗਏ ਕਿ "ਜਾਂ ਤਾਂ ਇਸਲਾਮ ਕਬੂਲ ਕਰੋ ਜਾਂ ਕਤਲ ਹੋਣ ਲਈ ਤਿਆਰ ਹੋ ਜਾਓ।" ਪੰਡਤਾਂ ਨੇ ਮੁਹਲਤ ਮੰਗੀ। ਮਤਾ ਪਕਾਇਆ ਕਿ ਕਿਸੇ ਮਹਾਂ ਪੁਰਖ ਦੀ ਸਲਾਹ ਲਈਏ ਬਹੁਤ ਸਾਰੇ ਦਾਨੇ ਮਜ਼ਲੂਮ ਪੰਡਤ ਨੌਵੇਂ ਪਾਤਸ਼ਾਹ ਜੀ ਦੇ ਦਰਬਾਰ ਅਨੰਦਪੁਰ ਵਿਚ ਪੁਜੇ। ਅਰਜ਼ੋਈਆਂ ਜੋਦੜੀਆਂ ਕੀਤੀਆਂ ਤੇ ਇਸ ਔਕੜ ਵਿਚੋਂ ਨਜਾਤ ਦਾ ਰਾਹ ਪੁਛਿਆ।

"ਗੁਰੂ ਤੇਗ ਬਹਾਦਰ ਜੀ ਦੇ ਕਹਿਣ ਤੇ ਅਸੀਂ ਸਾਰੇ ਹੀ ਮੰਨ ਜਾਵਾਂਗੇ। ਜਾਓ ਪਹਿਲਾਂ ਉਹਨਾਂ ਨੂੰ ਮੁਸਲਮਾਨ ਬਣਾ ਲਵੋ ਫਿਰ ਸਾਰਾ ਦੇਸ਼ ਮੁਸਲਮਾਨ ਹੋ ਜਾਵੇਗਾ" ਗੁਰਾਂ ਨੇ ਕਿਹਾ, ਉਤਰ ਸੁਣ ਕੇ ਪੰਡਤਾਂ ਦੇ ਸਾਹਾਂ ਵਿਚ ਸਾਹ ਆਏ ਇਹ ਕੋਈ ਮਾਮੂਲੀ ਕਹਿਣਾ ਨਹੀਂ ਸੀ। ਹਾਸੀ ਠੱਠੇ ਦਾ ਉਤਰ ਨਹੀਂ ਸੀ। ਕਹਿਣੀ ਕਰਨੀ ਦੇ ਪੂਰੇ ਸਤਿਗੁਰੂ ਨੇ ਸਿਰ ਧੜ ਦੀ ਬਾਜ਼ੀ ਲਾਕੇ ਉਪ੍ਰੋਕਤ ਉਤਰ ਦਿਤਾ ਸੀ।

ਔਰੰਗਜ਼ੇਬ ਦੇ ਸਦੇ ਤੇ ਹਿੰਦ ਦੀ ਚਾਦਰ ਦਿੱਲੀ ਪਹੁੰਚੇ ਦੀਨ ਧਰਮ ਦੀ ਚਰਚਾ ਹੋਈ। ਉਤਰ ਪ੍ਰਸ਼ਨ ਹੋਏ। ਨਿਰੁਤਰ ਹੋਏ ੨ ਮੁਲਾਣਿਆਂ ਪਾਸੋਂ ਜ਼ੋਰ ਜ਼ੁਲਮ ਤੋਂ ਬਿਨਾਂ ਹੋਰ ਜਵਾਬ ਵੀ ਕੀ ਹੋ ਸਕਦਾ ਸੀ? ਸਾਹਿਬ ਸਚੇ ਪਾਤਸ਼ਾਹ ਸਚਾਈ, ਸਿਦਕ, ਇਨਸਾਫ ਤੇ ਇਨਸਾਨੀਅਤ ਉਪਰ ਸਦਕੇ ਹੋ ਗਏ। ਇਸ ਕੁਰਬਾਨੀ ਨੇ ਦੇਸ਼ ਦਾ ਨਕਸ਼ਾ ਹੀ ਬਦਲ ਦਿਤਾ। ਮੁਰਦਿਆਂ ਵਿਚ ਜੀਵਨ ਸੰਚਾਰ ਗਏ। ਇਸ ਨੂੰ ਆਖਦੇ ਹਨ ਸਚੀ ਸਿੱਖੀ।

੩.

ਜੰਗ ਜ਼ੋਰਾਂ ਵਿਚ ਹੈ। ਅਗਿਣਤ ਵੈਰੀ ਦੱਲ ਅਗੇ ਮੁਠੀ ਭਰ ਸਿਖ ਆਟੇ ਵਿਚ ਲੂਣ ਵਾਂਗ ਹਨ। ਇਕ ਇਕ ਸਿੰਘ ਮੁਕਾਬਲੇ ਵਿਚ ਸੈਂਕੜੇ ਤੇ ਹਜ਼ਾਰਾਂ ਦੀ ਗਿਣਤੀ ਪੂਰ ਰਿਹਾ ਹੈ। ਦੁਸ਼ਮਣਾਂ ਦੇ ਹਾਕਮਾਂ ਦਾ ਇਕ ਡੋਲਾ ਸਿੰਘਾਂ ਦੇ ਕਾਬੂ ਆ ਜਾਂਦਾ ਹੈ। ਦਸਮੇਸ਼ ਦੇ ਦਰਬਾਰ ਵਿਚ ਹਾਜ਼ਰ ਕੀਤਾ ਗਿਆ। ਸਾਹਿਬਾਂ ਦਾ ਪਹਿਲਾ ਫੁਰਮਾਨ ਹੁੰਦਾ ਹੈ। "ਮਹਿਲਾਂ ਵਿਚੋਂ ਇਸਤਰੀ ਸੇਵਕਾਂ ਨੂੰ ਬੁਲਾਓ ਜੋ ਇਨ੍ਹਾਂ ਨੂੰ ਧੀਰਜ ਦੇਣ।'ਉਹ ਆਈਆਂ ਸਾਹਿਬ ਫੇਰ ਬੋਲੇ : "ਇਨ੍ਹਾਂ ਨੂੰ ਪੁਛੋ ਕਿਸੇ ਸਿੰਘ ਨੇ ਇਨ੍ਹਾਂ ਦਾ ਕਿਸੇ ਤਰਾਂ ਵੀ ਅਪਮਾਨ ਤਾਂ ਨਹੀਂ ਕੀਤਾ"। "ਨਹੀਂ ਹਜ਼ੂਰ !" ਡੋਲੇ ਵਿਚੋਂ ਉਤਰ ਆਉਂਦਾ ਹੈ।

ਹੁਣ ਮਹਿਲੀਂ ਲੈ ਜਾ ਕਰਕੇ ਪੂਰਾ ਆਦਰ ਕੀਤਾ, ਧੀਰਜ ਬੰਨ੍ਹਾਈ ਤੇ ਫੇਰ ਚੁਣਵੇਂ ਸਿੰਘਾਂ ਦਾ ਜਥਾ ਨਾਲ ਦੇ ਕੇ ਉਨ੍ਹਾਂ ਦੇ ਘਰ ਪਹੁੰਚਾ ਆਉਣ ਦਾ ਜ਼ਰੂਰੀ ਹੁਕਮ ਲਾਇਆ। ਇਸ ਨੂੰ ਆਖਦੇ ਹਨ ਸੱਚਾ ਸਿਖ ਤੇ ਸੱਚੀ ਸਿੱਖੀ।

੪.

ਗੁਰੂ ਖਾਲਸੇ ਦਾ ਦੀਵਾਨ ਸਜਿਆ ਹੋਇਆ ਹੈ। ਇਕ ਜਥਾ ਹਿੰਦੂਆਂ ਦਾ ਅਤੀ ਬਿਹਬਲ ਰੋਂਦਾ ਕੁਰਲਾਂਦਾ ਸਰਨਾਗਤਿ ਹੁੰਦਾ ਹੈ। ਉਨ੍ਹਾਂ ਵਿਚੋਂ ਇਕ ਚਤਰ ਵਿਦਵਾਨ ਪੰਡਤ ਕਸੂਰੀਏ ਪਠਾਣਾਂ ਅਤੇ ਖਾਸ ਉਸਮਾਨ ਖਾਨ ਦੇ ਜ਼ੁਲਮਾਂ ਨੂੰਇਸਤ੍ਰਾਂ:-

ਕੌਣ ਕੌਣ ਜ਼ੁਲਮ ਸੁਣੈ ਅੰਤੁ ਨਾਹਿੰ ਪੈ ਹੈਂ,
ਖਾਲਸਾ ਛੁਡੈ ਹੈ ਤਦ ਛੁਟੀ ਹਮ ਪਾਇ ਹੈਂ।
ਜਦਪਿ ਕਸੂਰੀਏ ਪਠਾਣ ਹੈਂ ਕਸੂਰੀ ਸਭ,
ਤੌ ਵੀ ਉਸਮਾਨ ਖਾਨ ਅਤੀ ਦੁਖ ਦਾਇ ਹੈਂ।
ਨਾਰੀ ਹੈ ਹਮਾਰੀ ਪ੍ਰਾਣ ਪਯਾਰੀ ਗੁਣ ਰੂਪ ਵਾਰੀ,
ਛੀਨ ਲੀਣ ਦੀਨ ਭਾਰੀ ਕਸ਼ਟ ਮਹਾਇ ਹੈਂ।
ਪਰ ਉਪਕਾਰ ਹੇਤ ਮਾਰ ਤਾਹਿ ਬੀਚ ਖੇਤ,
ਖਾਲਸਾ ਜੀ ਪਾਇਜੇ ਤ ਨਾਰੀ ਮੋ ਦਵਾਇ ਹੈਂ।
ਫਿਰੇ ਹਮ ਦੇਸ਼ ਔ ਬਿਦੇਸ਼ ਕੇ ਨਰੇਸ਼ਨ ਪੈ,
ਕੀਓ ਨਾ ਕਲੇਸ਼ ਏਹ ਵਿਸ਼ੇਸ਼ ਦੂਰ ਤਨ ਕੋ।
ਬੂਡ ਕੇ ਮਰਨ ਜਬ ਲਾਗੇਂ ਦਰਯਾਉ ਬੀਚ,
ਤਹਾਂ ਤੇ ਅਕਾਸ਼ ਬਾਣੀ ਹੋਈ ਮੁਝ ਜਨ ਕੋ।
ਗੋ ਗਰੀਬ ਧੇਨ ਦ੍ਵਿਜ ਸਾਧਨ ਕੇ ਰਾਖਏ ਹੈ,
ਬਾਲਕਾ ਅਕਾਲਕਾ ਹੈ ਖਾਲਸਾ ਅਮਨ ਕੋ।
ਮਾਨ ਕੇ ਹੁਕਮ ਜਗਤੇਸ਼ ਕੋ ਵਿਸ਼ੇਸ਼ ਯਹਿ,
ਆਯੋ ਮੈਂ ਸਰਣ ਪੰਥ ਦੁਖੜੇ ਸ਼ਮਨ ਕੋ।

ਪੰਥ ਪ੍ਰਕਾਸ਼ ਬਿਆਨ ਕਰਦਾ ਹੈ।

ਉਸ ਸਮੇ ਕਸੂਰ ਉਪਰ ਚੜ੍ਹਾਈ ਕਰਨਾ ਕੋਈ ਮਾਮੂਲੀ ਗੱਲ ਨਹੀਂ ਸੀ, ਕਸੂਰੀਏ ਪਠਾਣ ਉਸ ਸਮੇਂ ਦੇ ਅਤੀ ਬਲਵਾਨ ਹੁਕਮਰਾਨ ਸਨ। ਜਿਹਨਾਂ ਪਾਸ ਬਾਰਾਂ ਮਜ਼ਬੂਤ ਕਿਲੇ, ਹਜ਼ਾਰਾਂ ਲੜਾਕੇ ਨੌਜਵਾਨ ਤੇ ਬੇਓੜਕ ਜੰਗੀ ਸਾਮਾਨ ਸੀ। ਖਾਲਸੇ ਦਾ ਜਨਮ ਵੀ ਤਾਂ ਪਰਉਪਕਾਰ ਲਈ ਹੀ ਹੋਇਆ ਹੈ, ਉਹ ਅਕਾਲ ਧਿਆ, ਗੁਰ ਸੇਵਾ ਦੇ ਆਦਰਸ਼ ਹਿਰਦੇ ਵਸਾ, ਧੌਂਸੇ ਤੇ ਚੋਟ ਲਾ ਕੇ ਚੜ੍ਹ ਪਿਆ। ਘੋਰ ਜੰਗ ਹੋਇਆ,ਹਜ਼ਾਰਾਂ ਸਿੰਘ ਸ਼ਹੀਦ ਹੋ ਗਏ ਪਰ ਕਸੂਰੀਆਂ ਨੂੰ ਉਨ੍ਹਾਂ ਦੇ ਕਸੂਰਾਂ ਦੀ ਸਜ਼ਾ ਦੇ ਕੇ, ਗਰੀਬ ਬ੍ਰਾਹਮਣ ਦੀ ਨਾਰੀ ਦਿਵਾ ਦਿਤੀ ਅਤੇ ਅਨੇਕ ਮਜ਼ਲੂਮਾ ਦੇ ਹਿਰਦੀਂ ਠੰਢ ਪਾਈ। ਇਸ ਨੂੰ ਆਖਦੇ ਹਨ ਸੱਚਾ ਸਿਖ ਤੇ ਸੱਚੀ ਸਿੱਖੀ।

੫.

ਸੰਯੁਕਤ ਪ੍ਰਾਂਤ (ਯੂ.ਪੀ) ਵਿਚ ਹਸਨ ਖਾਂ ਅਹਮਦ ਅਲੀ ਤੇ ਜਲਾਲ ਦੀਨ ਆਦਿਕ ਕਸਬਾ : "ਜਲਾਲਾ ਬਾਦ ਲੋਹਾਰੀ" ਦੇ ਧਕੇ ਦੇ ਹਾਕਮ ਸਨ। ਹਿੰਦੂਆਂ ਦਾ ਧਨ ਮਾਲ ਲੁਟਣਾ, ਬਹੂ ਬੇਟੀ ਦੀ ਇੱਜ਼ਤ ਬਰਬਾਦ ਕਰਨੀ, ਦਿਲ ਦੁਖਾਣ ਤੇ ਧਰਮ ਠੇਸ ਲਾਉਣ ਲਈ ਸਰੇ ਬਾਜ਼ਾਰ ਗਊ ਬੱਧ ਕਰਨਾ ਇਨ੍ਹਾਂ ਦੇ ਸਾਧਾਰਨ ਕਰਤੱਵ ਸਨ। ਇਹੋ ਜੇਹੇ ਅਨੇਕਾਂ ਜ਼ੁਲਮਾਂ ਤੋਂ ਤੰਗ ਆਕੇ ਕੁਝ ਹਿੰਦੂ ਖਾਲਸਾ ਜੀ ਦੀ ਸਰਣ ਆਏ ਤੇ ਇਉਂ:—

ਬਹੂ ਬੇਟੀ ਹਿੰਦੂਓਂ ਕੀ ਦੇਖਤੇ ਹੈਂ ਸੁੰਦਰੀ ਜੋ,
ਤਾ ਕੋ ਪਕਰਾਇ ਕੇ ਮੰਗਾਇ ਲੇਤ ਜੋਰ ਸੋਂ।
ਧਨੀ ਦੇਖ ਲੂਟ ਲੇਤ ਦਾਦ ਨਾਹਿ ਕਾਹੂੰ ਦੇਤ,
ਬਾਂਧ ਕਰ ਮਾਰਤ ਦਖਾਏ ਗਾਇ ਢੋਰ ਸੋਂ।

ਬਹੂ ਬੇਟੀਆਂ ਹਮਾਰੀ ਜੁਆਨ ਗੁਣ ਰੂਪ ਵਾਰੀ,
ਠਾਣ ਕੇ ਜ਼ੁਲਮ ਭਾਰੀ ਰਾਖੀ ਫੜ ਜ਼ੋਰ ਸੋਂ।
ਕੀਨੇ ਹਮ ਹੂੰ ਉਪਾਇ ਪੇਸ਼ ਜੋ ਨਾ ਗਈ ਕਾਇ,
ਹਾਰ ਕਰ ਦੁਖੀ ਥਾਏ ਆਏ ਦੇਸ਼ ਛੋਰ ਸੋਂ।
—ਗਿਆਨੀ ਗਿਆਨ ਸਿੰਘ

ਫਰਿਆਦਿ ਕੀਤੀ। ਸਿੰਘ ਚੜ੍ਹ ਪਏ।ਰਾਹ ਵਿਚ ਅਨੇਕ ਕਠਨਾਈਆਂ ਨੂੰ ਪਾਰ ਕਰਦੇ ਹੋਏ ਧੁਰ ਜਾ ਪੁਜੇ। ਅਗੋਂ ਡਟਕੇ ਮੁਕਾਬਲਾ ਹੋਇਆ ਹਜ਼ਾਰਾਂ ਸਿੰਘ ਸ਼ਹੀਦੀ ਪਾ ਗਏ, ਪਰਉਪਕਾਰੋਂ ਮੂੰਹ ਨਾ ਮੋੜਿਆ ਅੰਤ ਗੁਰੂ ਨੇ ਫਤਹ ਦਿਤੀ। ਦੁਖੀ ਗਰੀਬਾਂ ਨੂੰ ਉਨ੍ਹਾਂ ਦਾ ਧਨ ਮਾਲ ਤੇ ਬਹੂ ਬੇਟੀਆਂ ਵਾਪਸ ਦਿਵਾਈਆਂ। ਇਸ ਨੂੰ ਆਖਦੇ ਹਨ ਸਚੇ ਸਿਖੀ ਤੇ ਸੱਚੀ ਸਿੱਖੀ।

੬.

੧੭੮੦ ਈਸਵੀ ਵਿਚ ਸ੍ਰ. ਜੱਸਾ ਸਿੰਘ ਰਾਮਗੜ੍ਹੀਏ ਦੇ ਦਰਬਾਰ ਵਿਚ ਇਕ ਦੁਖੀਬ੍ਰਾਹਮਣ ਨੇ ਹਾਜ਼ਰ ਹੋ ਕੇ ਪੁਕਾਰ ਕੀਤੀ ਕਿ ਜ਼ਾਲਮ ਮੁਸਲਮਾਨ ਹਾਕਮ ਹਿੱਸਾਰ ਨੇ ਉਸਦੀ ਰੂਪਵਤੀ ਜਵਾਨ ਕੰਨਿਆਂ ਧਕੇ ਨਾਲ ਆਪਣੇ ਘਰ ਪਾ ਲਈ। ਅਨੇਕ ਰਾਜਪੂਤ ਮਰਹਟੇ ਸ੍ਰਦਾਰਾਂ ਪਾਸ ਹਾਲ ਪੁਕਾਰ ਕੀਤੀ। ਪਰ ਕਿਸੇ ਮਰਦ ਨੇ ਉਸ ਦਾ ਦੁਖ ਦੂਰ ਕਰਨ ਦਾ ਸਹਾਰਾ ਨਾ ਦਿਤਾ ਤੇ ਬਾਂਹ ਨਾ ਫੜੀ। ਚੁਫੇਰਿਓਂ ਨਿਰਾਸ ਹੋਕੇ ਹੁਣ ਉਹ ਆਪਦੇ ਦੁਆਰੇ ਆਇਆ ਹੈ।

ਗੁਰਮੁਖ ਸੱਚੇ ਸਿਖ ਦਾ ਦਿਲ ਦਰੱਵ ਗਿਆ। ਸ੍ਰ: ਜਸਾ ਸਿੰਘ ਜੀ ਨੇ ਓਸੇ ਵੇਲੇ ਸਾਥੀਆਂ ਨੂੰ ਉਸ ਦੁਖੀਏ ਮਜ਼ਲੂਮ ਦਾ ਦੁਖ ਦੂਰ ਕਰਨ ਲਈ ਉਭਾਰਿਆ। ਧਰਮ ਧੌਂਸੇ ਤੇ ਚੋਟਾਂ ਲਗੀਆਂ। ਖਾਲਸਾ ਦਲ ਮਾਰੋ ਮਾਰ ਕਰਦਾ ਪ੍ਰਉਕਾਰ ਲਈ ਚੜ੍ਹ ਪਿਆ। ਦੁਵਾਲਓਂ ਡਟਕੇ ਘੋਰ ਜੁਧ ਹੋਇਆ। ਲੋਥਾਂ ਦੇ ਸੱਥਰ ਲੱਗ ਗਏ ਬੇਗਰਜ਼ ਸੱਚੇ ਸਿਖ, ਪ੍ਰਉਪਕਾਰੀ, ਧਰਮੀ ਜੋਧੇ ਅਨੇਕਾਂ ਸ਼ਹੀਦੀਆਂ ਪਾ ਗਏ। ਜਿਤ ਖਾਲਸੇ ਦੀ ਹੋਈ। ਫਤਹ ਦਾ ਜੈਕਰਾ ਗਜਾ, ਦੁਖੀਆਂ ਦੇ ਦੁਖ ਦੂਰ ਕਰ ਉਸ ਬ੍ਰਾਹਮਣ ਨੂੰ ਉਸ ਦੀ ਕੰਨਿਆਂ ਦਿੰਦੇ ਹੋਇਆਂ ਸੱਚੇ ਸਿਖ ਸ੍ਰ. ਜਸਾ ਸਿੰਘ ਨੇ ਪੰਜ ਹਜ਼ਾਰ ਰੁਪਿਆ ਆਪਣੇ ਪਾਸੋਂ ਦਿਤਾ ਤੇ ਕਿਹਾ 'ਧੀਆਂ ਨੂੰ ਘਰੋਂ ਖਾਲੀ ਹਥ ਨਹੀਂ ਤੋਰੀਦਾ'

ਕਿਉਂ? ਪਾਠਕ ਜਨ! ਇਸ ਤਰ੍ਹਾਂ ਦੇ ਹੁੰਦੇ ਹਨ ਸਚੇ ਸਿਖ। ਧਨ ਗੁਰੂ ਤੇ ਧਨ ਸਚੇ ਸਿਖ ਤੇ ਧਨ ਸਚੀ ਸਿਖੀ।

ਦੇਗ ਵਿਚੋਂ ਦਾਣਾ ਵੇਖਣ ਦੇ ਖਿਆਲ ਨਾਲ ਮੈਂ ਇਹ ਨਮੂਨੇ ਪੇਸ਼ ਕੀਤੇ ਹਨ। ਇਤ—ਹਾਸ ਸਾਖੀ ਹੈ। ਸਿਖਾਂ ਦੀ ਤਾਰੀਖ ਇਜੇਹੀਆਂ ਘਟਨਾਵਾਂ ਨਾਲ ਭਰਪੂਰ ਹੈ। ਇਹ ਹੈ, ਤਸ—ਵੀਰ ਦਾ ਇਕ ਪਾਸਾ, ਸਚਾ ਪਾਸਾ, ਅੰਦਰਲਾ ਪਾਸਾ। ਹੁਣ ਦੂਜੇ ਪਾਸੇ ਨੂੰ ਬਾਹਰਲੇ ਪਾਸੇ, ਨੂੰ ਨਕਲੀ ਸਿੰਘਾਂ ਨੂੰ ਕੌਣ ਨਹੀਂ ਜਾਣਦਾ? ਚੋਰੀ ਵਿਚ, ਡਾਕੇ ਵਿਚ, ਸ਼ਰਾਬ ਕੱਢਣ ਕਢਾਉਣ ਤੇ ਪੀਣ ਵਿਚ, ਡੋਡੇ ਅਫੀਮ ਦੀ ਵਰਤੋਂ ਵਿਚ, ਲੜਾਈਆਂ ਝਗੜਿਆਂ ਵਿਚ ਹਰ ਬੁਰੇ ਕੰਮਾਂ ਵਿਚ ਜੇ ਕੋਈ ਮੁਹਰੀ ਹਨ ਤਾਂ..................।

ਅਜ ਰਹਿ ਗਈ ਹੈ ਸਾਡੇ ਕੋਲ ਤਾਂ ਕੇਵਲ ਵਾਲਾਂ ਦੀ ਸਿਖੀ, ਬਾਹਰ ਦੀ ਸਿਖੀ, ਦਿਖਾਵੇ ਦੀ ਸਿਖੀ, ਨਾਮ ਮਾਤਰ ਦੀ ਸਿਖੀ ਤੇ ਬਸ।

ਹੇ ਪਾਠਕ ਜੀ। ਪਿਆਰੇ ਪਾਠਕ ਜੀ! ਕੀ ਤੂੰ ਵੀ ਸਿਖ ਹੈ? ਸਚਾ ਸਿਖ ਜੇ ਹੈਂ, ਤਾਂ ਆਪਣੇ ਅੰਦਰ ਝਾਤੀ ਮਾਰ. ਵਿਚਾਰ ਤੇ ਅਛੀ ਤਰਾਂ ਧੀਰਜ ਨਾਲ, ਸਿਦਕ ਸੰਤੋਖ ਤੇ ਸਚਾਈ ਨਾਲ ਸ਼ਾਂਤ ਚਿਤ, ਇਕਲਾ ਬੈਠਕੇ, ਆਪਣੇ ਆਪ ਨੂੰ ਸਨਮੁਖ, ਨਿਰਮਲ, ਨਿਰਛਲ ਤੇ ਨਿਸ਼ਕਪਟ ਕਰਕੇ ਵਿਚਾਰ, ਤੇ ਖੂਬ ਵਿਚਾਰ ਕੀ ਤੈਂ ਸਿਖੀ ਨੂੰ ਸਮਝਿਆ ਹੈ? ਸਚੀ ਸਿਖੀ ਨੂੰ? ਕੀ ਤੂੰ ਸਚਾ ਸਿਖ ਹੈਂ? ਸਚਾ ਸਿਖ ਜੇ ਨਹੀਂ, ਤਦ ਤੇਰੇ ਨਕਲੀ ਸਿਖ ਹੋਣ ਦਾ ਕੀ ਲਾਭ? ਤੇਰਾ ਸਿਖ ਅਖਵਾਉਣ ਦਾ ਕੀ ਫਾਇਦਾ? ਤੇਰਾ ਸਤਿਗੁਰਾਂ ਤੇ ਵਿਸ਼ਵਾਸ਼ ਦਾ ਕੀ ਅਰਥ? ਗੁਰਬਾਣੀ ਪੜ੍ਹਨ ਦੀ ਆੜ ਹੇਠ ਭਜਨ ਕਰਨ ਦੇ ਪਾਖੰਡ ਹੇਠ, ਮਾਲਾ ਫੇਰਨ ਤੇ ਨਾਮ ਜਪਣ ਦੇ ਧੋਖੇ ਹੇਠ ਤੇਰਾ ਸਿਖ ਕਹਾਉਣਾ, ਸੰਤ ਸਦਾ—

ਉਣਾ, ਤੇ ਮਹਾਤਮਾ ਆਦਿ ਬਣ ਵਿਚਰਨਾ ਕੀ ਰਖਦਾ ਹੈ?

ਸਜਣ ਜੀਓ, ਭੁਲਣ ਅੰਦਰ ਸਭ ਕੋ ਹੈ ਜੇ ਭੁਲਾ ਹੈਂ, ਅਨਭੋਲ ਭੋਲਾਂ ਕੀਤੀਆਂ ਹਨ, ਮਨ ਮਸਤਾਨੇ ਮਗਰ ਲਗਕੇ ਮਤੀਆ ਹੋ ਗਿਆ ਹੈਂ, ਮਨਮੁਖ ਬਣਿਆ ਪ੍ਰਤੀਤ ਹੁੰਦਾ ਹੈਂ ਤਦ ਵੀ ਡਰ ਨਾ, ਸ਼ਰਮਾ ਨਾ "ਕਰ ਸਾਈਂ ਸਿਉ ਪਿਰਹੜੀ"। ਬਸ ਫੇਰ "ਰੰਗ ਨਵੇਲਾ" ਹੋ ਜਾਊ।

ਪਿਆਰਿਆ। ਅਜ ਦੁਸ਼ਟ ਦਮਨ, ਦਿਆਲੂ, ਦੀਨ ਬੰਧੂ ਦਸ਼ਮੇਸ਼ ਦਾ ਮਾਤ-ਲੋਕ ਵਿਚ ਅਵਤਾਰ ਧਾਰਨ ਦਿਹਾੜਾ ਹੈ, ਉਹ ਪੂਰਨ ਸਤਿਗੁਰੂ ਅਕਾਲ ਬਾਲ ਅਜ ਸਾਡੇ ਮਾਯਾ-ਮੋਹ ਮਗਨ ਮਜ਼ਲੂਮਾਂ ਤੇ ਤੁਠਾ ਸੀ ਹੈ। ਤੁਠ ਰਿਹਾ ਹੈ ਤੇ ਤੁਠਦਾ ਰਹੇਗਾ। ਪਰ ਤੁਠੇਗਾ ਤਦ, ਜਦ ਅਸੀਂ ਆਪਣੇ ਆਪ ਨੂੰ ਨਿਰਛਲ, ਨਿਰਕਪਟ ਬਣਕੇ ਆਪ ਦੀ ਸ਼ਰਣ ਪਵਾਂਗੇ "ਸਤਿਗੁਰ ਸਿਖ ਕੇ ਬੰਧਨ ਕਾਟੈ" ਪਰ ਤਦ, ਜਦ "ਗੁਰ ਕਾ ਸਿਖ ਵਿਕਾਰ ਤੇ ਹਾਟੈ" ਗੁਰ ਵਾਕ ਉਪਰ ਤੁਰੇ। ਉਠ ਹੌਸਲਾ ਧਾਰ ਆਪਣੇ ਆਪੇ ਤੇ ਨਿਗਹ ਮਾਰ ਅਤੇ ਵਿਕਾਰਾਂ ਨੂੰ ਵਿਸਾਰ ਕੇ ਮਾਯਾ ਮੋਹ ਤੋਂ ਉਚਾ ਹੋ ਕੇ ਇਸ ਆਸਾਰ ਸੰਸਾਰ ਨੂੰ ਤਰਨ ਦਾ ਉਪਰਾਲਾ ਕਰ ਤੇ 'ਸਚਾ ਸਿਖ' ਬਣ ਤੇ ਇਹ ਬਿਖੜੀ ਜੀਵਨ-ਯਾਤਰਾ ਸਫਲ ਕਰ। ਯਾਦ ਰਖ:

ਨਸ਼ੇ ਵਿਸ਼ੇ ਵਿਕਾਰਾਂ ਤੋਂ ਪਰ੍ਹੇ ਰਹਿਣਾ,
ਤਿੱਖੀ ਧਾਰ ਤਲਵਾਰ ਤੋਂ ਤਿੱਖੀ ਹੈ ਇਹ।
ਤਨ ਨੂੰ ਸੇਵਾ ਦੇ ਵਿਚ ਮਨ ਨੂੰ ਯਾਦ ਅੰਦ੍ਰ,
ਸਦਾ ਲਾਈ ਹੀ ਰੱਖਣਾ ਲਿਖੀ ਹੈ ਇਹ।
ਕਠਨ ਸਾਗਰ ਸੰਸਾਰ ਨੂੰ ਓਹੀ ਤਰਦਾ,
ਪੱਟੀ ਜਿਨ੍ਹੇ ਇਉਂ ਪ੍ਰੇਮ ਦੀ ਸਿੱਖੀ ਹੈ ਇਹ।
ਸੂਲੀ ਚੜ੍ਹਨ ਸੌਖਾ, ਭੱਠੀ ਸੜਨ ਸੌਖਾ,
ਐਪਰ ਔਖੀ ਕਮਾਉਣੀ ਸਿੱਖੀ ਹੈ ਇਹ।

-:0:-

# ਤੇਰੀ ਤਲਵਾਰ ਨੇ

ਧਰਾ ਦੁਖਿਆਰੀ ਹੋ ਪੁਕਾਰੀ ਜਾਕੇ ਰਬ ਅਗੇ, ਕੀਤਾ ਏ ਲਾਚਾਰ ਮੈਨੂੰ ਜ਼ੁਲਮਾਂ ਦੇ ਭਾਰ ਨੇ।
ਘਲਦੇ ਦਾਤਾਰ ਅਵਤਾਰ ਕੋਈ ਜਗ ਵਿਚ, ਜ਼ੁਲਮਾਂ ਦੇ ਮਚ ਰਹੇ ਭਾਂਬੜਾਂ ਨੂੰ ਠਾਰ ਨੇ
ਦੇ ਕੇ ਅਵਾਜ਼ ਕਿਹਾ ਰੱਬ ਨੇ ਗੋਬਿੰਦ ਜੀ ਨੂੰ ਪਾਪੀਆਂ ਦੇ ਤਾਂਈ ਜਾਕੇ ਤੀਰ ਨੇ ਤੂੰ ਮਾਰ ਨੇ।
ਦੁਖੀ ਦਾ ਸਹਾਰਾ ਤੇ ਪਿਆਰਾ ਬਣ ਆਜਿਜ਼ਾਂ ਦਾ, ਜ਼ੁਲਮ ਮਿਟਾਵਨਾ ਏ ਤੇਰੀ ਤਲਵਾਰ ਨੇ।

ਪੋਹ ਸੁਦੀ ਸਤਵੀਂ ਨੂੰ ਚੜ੍ਹਿਆ ਅਨੋਖਾ ਚੰਦ, ਜਗ ਵਿਚ ਸ਼ਾਂਤੀ ਦੀ ਰੋਸ਼ਨੀ ਖਲਾਰ ਨੇ।
ਭੀਖਨ ਸ਼ਾਹ ਸਿਜਦਾ ਸੀ ਪਟਨੇ ਦੇ ਵਲ ਕੀਤਾ, ਕਾਫਰ ਤੂੰ ਹੋਇਓਂ ਕਹਿੰਦੇ ਉਦ੍ਹੇ ਸੇਵਾ ਦਾਰ ਨੇ।
ਅੰਤ ਮਜਬੂਰ ਕਰ ਪੁਛਿਆ ਸ਼ਰਈਆਂ ਜਦ, ਦਿਤਾ ਸੀ ਜਵਾਬ ਆਏ ਏਧਰ ਦਾਤਾਰ ਨੇ।
ਜ਼ੁਲਮਾਂ ਦੇ ਜੰਗਲੇ ਜੋ 'ਸ਼ੌਕੀ' ਵਲੇ ਪਾਪੀਆਂ ਨੇ ਵੰਗ ਵਾਂਗ ਭੰਨ ਦਿਤੇ ਤੇਰੀ ਤਲਵਾਰ ਨੇ।

—ਗੁਰਦੇਵ ਸਿੰਘ 'ਸ਼ੌਕੀ'

# ਪ੍ਰੇਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ

—ਸ੍ਰੀ ਚਰਨਜੀਤ ਸਿੰਘ ਜੀ ਧਾਰੀਵਾਲ

ਦੁਨੀਆਂ ਦੇ ਇਤਿਹਾਸ ਵਿਚ ਦੋ ਚੀਜ਼ਾਂ ਦੁਰਲਭ ਹਨ ਅਤੇ ਬੇਨਜ਼ੀਰ ਵੀ। (ੳ) ਕੌਮਾਂ ਵਿਚੋਂ ਸਿਖ ਕੌਮ ਅਤੇ (ਅ) ਅਵਤਾਰਾਂ ਜਾਂ ਮਹਾਂ ਪੁਰਸ਼ਾਂ ਵਿਚ ਗੁਰੂ ਗੋਬਿੰਦ ਸਿੰਘ ਜੀ। ਬਥੇਰੇ ਮਹਾਂ ਪੁਰਸ਼ਾਂ ਦੀਆਂ ਜੀਵਨੀਆਂ ਪੜ੍ਹੀਆਂ ਹਨ। ਨਹੀਂ ਜੁਆਬ ਗੁਰੂ ਗੋਬਿੰਦ ਸਿੰਘ ਜੀ ਦਾ। ਭਾਵੇਂ ਉਨ੍ਹਾ ਬੜੀਆਂ ਵਡੀਆਂ ਗਲਾਂ ਕੀਤੀਆਂ ਆਪਣੇ ਸਮੇ ਵਿਚ, ਬੜੇ ਕਾਰਨਾਮੇ ਕੀਤੇ ਹੋਣਗੇ ਉਪਰੰਤ ਗੁਰੂ ਗੋਬਿੰਦ ਸਿੰਘ ਜੀ ਦੇ ਆਤਮ—ਤਿਆਗ ਅਤੇ ਬਲੀਦਾਨ ਦੇ ਅਗੇ ਉਨ੍ਹਾਂ ਦੇ ਸਭ ਵਡੇ ਕੰਮ ਤੇ ਕੀਤੀਆਂ ਘਾਲਣਾਵਾਂ ਨੀਂਵੀਆਂ ਪੈ ਜਾਂਦੀਆਂ ਹਨ।

ਕਿਸੇ ਪੰਜਾਬੀ ਦੇ ਕਵੀ ਨੇ ਕੇਵਲ ਇਕੋ ਲਾਈਨ ਵਿਚ ਹੀ ਕਿੰਨਾ ਕੁਝ ਬਿਆਨ ਕਰ ਦਿਤਾ ਹੈ:

'ਪਿਤਾ ਵਾਰਿਆ ਤੇ ਲਾਲ ਚਾਰੇ ਵਾਰੇ,
ਨੀ ਹਿੰਦੇ ਤੇਰੀ ਸ਼ਾਨ ਬਦਲੇ।'

ਕਿੰਨਾ ਪਿਆਰ ਕੀਤਾ ਹੈ। ਉਨ੍ਹਾਂ ਆਪਣੇ ਪਿਆਰੇ ਲਾਲ ਕੌਮ ਤੋਂ ਵਾਰ ਦਿਤੇ। ਮਾਤਾ ਜੀ ਦੇ ਪੁਛਣ ਤੇ ਸੰਗਤ ਵਿਚ ਮੁਸਕਰਾ ਕੇ ਬਚਨ ਕੀਤਾ: "ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ, ਚਾਰ ਮੂਏ ਤੋ ਕਿਆ ਭਇਆ ਜੀਵਤ ਕਈ ਹਜ਼ਾਰ।" ਕਿੰਨਾ ਜਿਗਰਾ ਹੈ ਸ੍ਰੀ ਹਜ਼ੂਰ ਜੀ ਦਾ, ਜ਼ਰਾ ਜਿੰਨਾ ਦੁਖ ਔਲਾਦ ਦਾ ਮਾਪੇ ਜਰ ਨਹੀਂ ਸਕਦੇ ਪਰੰਤੂ ਪ੍ਰੇਮ ਪਾਤਸ਼ਾਹ ਜੀ ਹਨ ਕਿ ਫੁਰਮਾ ਰਹੇ ਹਨ, ਕੋਈ ਗਲ ਨਹੀਂ ਦਾਤੇ ਦੀ ਅਮਾਨਤ ਦਾਤੇ ਦੇ ਭੇਟ ਕਰ ਦਿਤੀ ਹੈ। ਇਸ ਵਿਚ ਦੁਖ ਮਨਾਉਣ ਦੀ ਕੀ ਗਲ ਹੈ?"

ਅਸ਼ਕੇ ਗੁਰੂ ਗੋਬਿੰਦ ਸਿੰਘ ਜੀ ਤੋਂ, ਜਿਸਨੇ ਆਪਣਾ ਸਰਬੰਸ ਕੁਰਬਾਨ ਕੀਤਾ ਸਾਡੇ ਵਾਸਤੇ। ਅੰਮ੍ਰਿਤ ਦੀ ਅਮੋਲਕ ਦਾਤ ਸਾਹਿਬਾਂ ਨੇ ਸਾਨੂੰ ਬਖਸ਼ ਕੇ ਗਿੱਦੜਾਂ ਤੋਂ ਸ਼ੇਰ ਮਰਦ ਬਣਾ ਦਿਤਾ। ਆਏ ਦਿਨ ਯਵਨਾਂ ਦਾ, ਭਾਤਾਰੀਆਂ ਦਾ, ਪਠਾਣਾਂ ਦਾ, ਲੋਧੀਆਂ ਦਾ ਅਤੇ ਮੁਗਲਾਂ ਦਾ ਸ਼ਿਕਾਰ ਹੁੰਦੇ ਸਾਂ। ਸਾਡੀਆਂ ਇੱਜ਼ਤਾਂ ਲੱਥਦੀਆਂ ਸਨ। ਸਾਡੀਆਂ ਧੀਆਂ, ਭੈਣਾਂ ਦੀ ਸਰੇ ਬਾਜ਼ਾਰ ਬੇ-ਇਜ਼ਤੀ ਹੁੰਦੀ ਸੀ। ਗਜ਼ਨੀ ਅਤੇ ਕਾਬਲ ਵਿਚ ਸਾਡੀਆਂ ਧੀਆਂ ਭੈਣਾਂ ਨੂੰ ਟਕੇ ਟਕੇ ਵਿਚ ਵੇਚ ਦਿਤਾ ਜਾਂਦਾ ਸੀ।

ਇਹ ਸ਼ਰੇਅ ਗੁਰੂ ਗੋਬਿੰਦ ਸਿੰਘ ਜੀ ਨੂੰ ਹੀ ਦਿਤਾ ਜਾਂਦਾ ਹੈ ਕਿ ਆਪ ਜੀ ਨੇ 'ਅੰਮ੍ਰਿਤ' ਦੀ ਮਹਾਨ ਦਾਤ ਬਖਸ਼ ਕੇ ਸਿੰਘਾਂ ਵਰਗੀ ਸਰ ਫ਼ਰੋਸ਼ ਕੌਮ ਨੂੰ ਜਨਮ ਦਿਤਾ, ਜਿਨ੍ਹਾਂ ੧੬੯੯ ਈ: ਨੂੰ ਆਨੰਦਪੁਰ ਸਾਹਿਬ (ਕੇਸ ਗੜ੍ਹ) ਵਿਖੇ ਜਨਮ ਲੈਣ ਤੋਂ ਪੂਰੇ ਸੌ ਸਾਲ ਪਿਛੋਂ ਹੀ ਅਰਥਾਤ ੧੭੯੯ ਈ: ਨੂੰ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੀ ਕਮਾਨ ਹੇਠ ਲਾਹੌਰ ਉਤੇ ਕੇਸਰੀ ਨਿਸ਼ਾਨ ਲਹਿਰਾ ਦਿਤਾ।

ਥੋੜੇ ਸਮੇ ਵਿਚ ਹੀ ਆਪ ਇਨਕਲਾਬ ਨੂੰ ਜਨਮ ਦੇ ਗਏ। ਨਿਰਸੰਦੇਹ ਆਪ ਇਨਕਲਾਬਾਂ ਦੇ ਇਨਕਲਾਬੀ ਰਹਿਬਰ ਹੋਏ ਹਨ। ਆਪ ਜੀ ਨੇ ਜਿਥੇ ਸਿੰਘਾਂ ਨੂੰ ਬਹਾਦਰ ਬਣਾਇਆ, ਉਥੇ ਉਨ੍ਹਾਂ ਨੂੰ ਵਿਦਵਾਨ ਬਣਨ ਲਈ ਵੀ ਪ੍ਰੇਰਿਆ। ਆਪ ਆਪਣੇ ਸਮੇ ਦੇ ਮਹਾਨ ਵਿਦਵਾਨ ਸਨ। ੫੨ ਕਵੀ ਆਪ ਜੀ ਦੇ ਦਰਬਾਰ ਦੀ ਰੌਣਕ ਸਨ ਆਪ ਜੀ ਨੇ "ਦਸਮ ਗ੍ਰੰਥ" ਵਰਗਾ ਗ੍ਰੰਥ ਰਚਿਆ।

# ਤਾਰ ਦੇ

—ਸ੍ਰ: ਮੁਨਸ਼ਾ ਸਿੰਘ ਜੀ 'ਦੁਖੀ'

ਨਾਨਕ ਗੁਰ ਦਸਮੇਸ਼, ਤਾਰਨ ਹਾਰ ਸੰਸਾਰ ਦੇ
ਬਹੁ ਬਿਧਿ ਦੇ ਉਪਦੇਸ਼, ਭਵ ਸਾਗਰ ਥੀਂ ਤਾਰਦੇ।
ਆਇ ਸੋ ਪਰਵਾਣ, ਜੋ ਜਨ ਨਿਹਚਾ ਧਾਰਦੇ।
ਸਤਿਗੁਰ ਬੇ-ਮੁਹਤਾਜ ਹੋ ਮਲਾਹ ਤਿਸ ਤਾਰ ਦੇ।

ਗੁਰਬਾਣੀ ਦੀ ਸਾਰ, ਮਨਮੁਖ ਨਰ ਕੀ ਜਾਣਦੇ ?
ਗੁਰਮੁਖ ਨਿਹਚਾ ਧਾਰਿ, ਗੁਰਮਤੀ ਰੰਗ ਮਾਣਦੇ।
ਬਾਣੀ ਅੰਮ੍ਰਿਤ ਰੂਪ, ਗੁਰੂ ਮਹਾਰਾਜ ਉਚਾਰ ਦੇ।
ਰਤਨ ਅਮੋਲ ਅਨੂਪ, ਲੈਣ ਜੋ ਰਿਦੇ ਵਿਚਾਰ ਦੇ।
ਕਾਮੀ ਕਪਟੀ ਕਰੂਰ ਕਰੋਧੀ, 'ਦੁਖੀ' ਸੰਸਾਰ ਦੇ।
ਸ਼ਹਿਨ ਸ਼ਾਹ ਹਜ਼ੂਰ, ਸਦਾ ਰਹੇ ਹੋ ਤਾਰ ਦੇ।

ਬਿਨਤੀ ਕਰਿ ਮਨਜ਼ੂਰ, ਹੇ ਅਧਾਰ ਸੰਸਾਰ ਦੇ।
ਭੈ ਭੰਜਨ ਭਰਪੂਰ, ਭਵ-ਨਿਧਿ ਪਾਰ ਉਤਾਰ ਦੇ।
ਸਤਿਗੁਰ ਸਚੇ ਸ਼ਾਹ, ਦੇ ਬਖ਼ਸ਼ ਕਰਤਾਰ ਦੇ।
ਦੀਨਨ ਦੁਖੀ ਪਨਾਹ, ਦਯਾ ਦ੍ਰਿਸ਼ਟਿ ਕਰਤਾਰ ਦੇ।
ਕੌਣ ਬੜੀ ਇਹ ਬਾਤ, ਭਗਤ ਵਛਲ ਕਲ ਤਾਰ ਦੇ।
ਤਾਂ ਜਾਣਾ ਕਰਾਮਾਤ, 'ਦੁਖੀ' ਅਜ ਕਲ ਤਾਰਦੇ।

—:o:—

## ਸਿਖੀ ਦੀ ਚਾਲ !

—ਸ੍ਰੀ ਹਜ਼ਾਰਾ ਸਿੰਘ ਜੀ 'ਪ੍ਰੇਮ'

ਅੱਜ ਤੁੱਠਾ ਆਪ ਅਕਾਲ ਗੁਰੂ।
ਹੈ ਆਇਆ ਕੱਟਣ ਜਾਲ ਗੁਰੂ।
ਹੈ ਬਹੁਤਾ ਇਹ ਵਿਸ਼ਾਲ ਗੁਰੂ।
ਪਾਪੀ ਲਈ ਤਲਵਾਰ ਹੈ ਇਹ:
ਦਾਨਾ ਦੇ ਲਈ ਢਾਲ ਗੁਰੂ।

ਇਹ ਚੰਨ ਹੈ ਸਾਂਝੀਵਾਲ ਗੁਰੂ।
ਤੇ ਆਸਾਂ ਲੱਦੀ ਡਾਲ ਗੁਰੂ।
ਅਣਖਾਂ ਨੂੰ ਰਿਹਾ ਜਿਵਾਲ ਗੁਰੂ।
ਪਿਆ ਵੰਡੇ ਸ਼ਕਤਿ ਸ਼ਹਾਦਤ ਦੀ:
ਕਾਇਰਾਂ ਨੂੰ ਘੁਟ ਪਿਆਲ ਗੁਰੂ।

ਕੀ ਕਥਾਂ ਮੈਂ ਹਵਾਲ ਗੁਰੂ।
ਸਭ ਕੀਤੇ ਹਲ ਸਵਾਲ ਗੁਰੂ।
ਪਰ ਅਜ ਦੀ ਸਿਖੀ ਚਾਲ ਗੁਰੂ।
ਪਈ ਡੋਲੇ ਵਾਂਗ ਸ਼ਰਾਬੀ ਦੇ:
ਆ ਰਾਮ ਗੋਬਿੰਦ ਸੰਭਾਲ ਗੁਰੂ।

ਕਿਥੋਂ ਤੱਕ ਲਿਖਿਆ ਜਾਵੇ ਆਪ ਆਪਣੇ ਸਮੇ ਦੇ ਮਹਾਨ ਜੋਧੇ, ਮਹਾਨ ਫਿਲਾਸਫਰ ਅਤੇ ਉੱਚ ਪਾਏ ਦੇ ਆਰਟਿਸਟ ਵੀ ਸਨ। ਵੀਨਾ ਸਾਜ਼ ਉਤੇ ਆਪ ਜੀ ਨੂੰ ਕਮਾਲ ਹਾਸਿਲ ਸੀ।

ਆਪ ਜੀ ਨੇ ਪੰਥ ਨੂੰ ਸੁਹਣੀਆਂ ਕਦਰਾਂ ਅਤੇ ਕੀਮਤਾਂ ਬਖਸ਼ੀਆਂ। ਸਾਨੂੰ ਸਾਂਝੀਵਾਲਤਾ ਅਤੇ ਦੇਸ਼ ਭਗਤੀ ਵਿਚ ਰੰਗ ਗਏ। ਪੂਰਨ ਤੌਰਤੇ ਸਾਰੇ ਵਿਚ ਏਕਤਾ ਅਤੇ ਪਰੇਮ ਦੀ ਉਚੀ ਭਾਵਨਾ ਪੈਦਾ ਕੀਤੀ। ਫੁਟ ਦੂਰ ਕੀਤੀ ਅਤੇ ਏਕਤਾ ਕਾਇਮ ਕੀਤੀ। ਆਜ਼ਾਦੀ ਅਤੇ ਬਰਾਬਰੀ ਦਾ ਸਮਾਜ ਕਾਇਮ ਕੀਤਾ। ਪਰੰਤੂ ਅਜ ਕੀ ਵੇਖਣ ਵਿਚ ਆ ਰਿਹਾ ਹੈ? ਆਉ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੀ ਤਿੰਨ ਸੌਵੀਂ ਵਰ੍ਹੇ ਗੰਢ ਮਿਲਕੇ ਖੂਬ ਜੋਸ਼, ਸੋਚ ਅਤੇ ਹੋਸ਼ ਨਾਲ ਮਨਾਈਏ ਤਾਂ ਜੋ ਵਿਸ਼ਵ ਵਿਚ ਉਹਦੀ ਪਿਆਰੀ ਯਾਦ ਨਵੀਆਂ ਖੁਸ਼ੀਆਂ ਅਤੇ ਉਤਸ਼ਾਹ ਉਤੇਜਤ ਕਰਕੇ ਸੰਸਾਰ ਦਾ ਕਲਿਆਣ ਕਰ ਸਕੇ।

# ਦਮਦਮਾ ਸਾਹਿਬ ਵਾਲੀ ਬੀੜ ਬਾਰੇ

—ਸ੍ਰੀਮਾਨ ਸੰਤ ਇੰਦਰ ਸਿੰਘ ਜੀ ਚਕਰਵਰਤੀ ਪਟਿਆਲਾ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਵਾਰਾ ਵਰੋਸਾਏ ਅਤੇ ਦੇ ਓਹਨਾਂ ਦੇ ਸਮਕਾਲੀ ਸੰਤ ਚਕ੍ਰਵਰਤੀਜੀ ਨੂੰ ਇਹ ਗੌਰਵ ਹਾਸਲ ਹੈ ਕਿ ਆਪ ਜੀ ਨੇ ਹੁਣ ਤਕ ਦਰਜਨਾ ਇਤਿਹਾਸਕ ਪੁਸਤਕਾਂ ਲਿਖਕੇ ਨਾਮਧਾਰੀ ਮਤ ਦਾ ਪ੍ਰਚਾਰ ਕੀਤਾ ਹੈ।ਆਪ ਜਿਥੇ ਉਘੇ ਇਤਿਹਾਸਕਾਰ, ਖੋਜੀ ਤੇ ਸੁਚਜੇ ਲੇਖਕ ਹਨ—ਉਥੇ ਆਪ ਇਕ ਰੰਗੇ ਸੁਘੜ ਉਸਤਾਦ ਕਵੀ ਵੀ ਹਨ। ਅਜ ਦੇ ਨਾਮਧਾਰੀ ਲਿਖਾਰੀ ਸਭ ਆਪ ਜੀ ਦੀ ਕਿਰਪਾ ਸਦਕਾ ਹੀ ਹੋਂਦ ਵਿਚ ਹਨ। ਆਪ ਲਈ ਕੁਝ ਲਿਖਣਾ ਸੂਰਜ ਨੂੰ ਦੀਵਾ ਵਿਖਾਣ ਵਾਲੀ ਗਲ ਹੈ। ਆਪ ਦੇ ਵਿਅਕਤੀਤਵ ਤੋਂ ਵਾਕਿਫ ਹੋਣਲਈ ਆਪ ਦਾ ਇਹ ਲੇਖ ਪੜ੍ਹ ਲੈਂਣਾ ਹੀ ਕਾਫੀ ਹੈ।

—ਗ. ਸ. ਨ.

ਇਸ ਗਲ ਨੂੰ ਸਭੇ ਇਕ ਮਤ ਨਾਲ ਮੰਨਦੇ ਹਨ ਕਿ ਸਿਖ 'ਇਤਿਹਾਸ' ਅਧੂਰਾ ਹੈ, ਨਾ ਮੁਕੰਮਲ ਹੈ। ਅਵਲ ਤੇ ਸਿਖ ਇਤਿਹਾਸ ਕਿਸੇ ਨੇ ਲਿਖਿਆ ਹੀ ਨਹੀਂ, ਜੋ ਹੈ ਉਹ ਇਤਿਹਾਸ ਨਹੀਂ, ਮਿਥਿਆਸ ਹੈ। ਇਤਿਹਾਸ ਦਾ ਅਰਥ ਹੈ 'ਐਸਾ ਥਾ' ਪਰ ਅਜੋਕੇ ਸਿੰਘ ਸਭਾ ਮਤ ਦੇ ਲਿਖਾਰੀ 'ਐਸਾ ਥਾ' ਨਹੀਂ ਮੰਨਦੇ 'ਐਸਾ ਚਾਹੀਏ ਥਾ' ਮੰਨਦੇ ਹਨ। ਅਸਲੀਯਤ ਭਾਂਵੇ ਕੁਝ ਵੀ ਕਿਉਂ ਨਾ ਹੋਵੇ, ਪਰ ਓਨਾ ਉਹ ਮੰਨਣਾ ਹੈ, ਜੋ ਓਨ੍ਹਾਂ ਲਈ ਅਨਕੂਲ ਹੋਵੇ। ਉਨ੍ਹਾਂ 'ਬੰਦੇ, ਦਾ 'ਬੰਦਾ ਸਿੰਘ, ਬਨਾਣਾ ਹੈ, ਬੇਸ਼ਕ ਸਚਾਈ ਹੋਵੇ ਜਾਂ ਨਾ, ਬੇਸ਼ਕ ਸਾਰਾ ਇਤਿਹਾਸ ਆਖੀ ਜਾਇ ਕਿ ਬੰਦਾ ਬੰਦਾ ਹੀ ਸੀ, 'ਬੰਦਾ ਸਿੰਘ' ਨਹੀਂ ਸੀ। 'ਆਦਮੀ ਸਿੰਘ' ਅਜ ਤੀਕਰ ਕੋਈ ਵੀ ਨਾ ਨਹੀਂ ਸੁਣਿਆ ਗਿਆ ਨਾ ਹੀ 'ਤੀਮੀ ਕੌਰ, ਜਾ 'ਜਨਾਨੀ ਕੌਰ' ਹੀ ਕਿਸੇ ਦਾ ਨਾ ਕਦੀ ਸੁਣਨ ਵਿਚ ਆਇਆ ਹੈ।

ਹੋਰ ਤੇ ਹੋਰ ਸਿਖ ਵਿਦਵਾਨ ਇਹ ਵੀ ਨਿਸਚੇ ਪੂਰਵਕ ਫੈਸਲਾ ਨਹੀਂ ਕਰ ਸਕੇ ਕਿ ਜਗਤ ਗੁਰੂ ਗੁਰ ਨਾਨਕ ਦੇਵ 'ਕਤਕ' ਵਿਚ ਅਵਿਤਰਿਤ ਹੋਏ ਸਨ ਜਾਂ ਵੈਸਾਖ ਵਿਚ। ਅਜ ਤੀਕਰ ਚਲੀਆਂ ਜਾਂ ਰਹੀਆਂ ਸਾਰੀਆਂ ਰਿਵਾਇਤਾਂ ਨੂੰ ਝੁਠ ਲਾਇਆ ਜਾ ਰਿਹਾ ਹੈ, ਭਾਈ ਬਾਲੇ ਦੀ

ਹੋਂਦ ਤੋਂ ਹੀ ਜਵਾਬ ਦਿਤਾ ਜਾ ਰਿਹਾ ਹੈ। ਪਤਾ ਨਹੀਂ ਕਦ ਤੋਂ ਲੋਕੀਂ ਖਾਸ ਯਾਤ੍ਰੀ ਭਾਈ ਬਾਲੇ ਦੇ ਖੂਹ ਦੀ ਯਾਤ੍ਰਾ ਕਰਦੇ ਕਰਾਂਦੇ ਚਲੇ ਆ ਰਹੇ ਹਨ।ਜੇ ਸਚਾਈ ਨਾ ਹੁੰਦੀ ਤਦ ਕੋਈ ਵੀ ਇਨ੍ਹਾਂ ਗਲਾਂ ਤੇ ਵਿਸ-ਵਾਸ਼ ਨਾ ਕਰਦਾ। ਯਾਤ੍ਰਾ ਤੇ ਕੀ ਕਰਨੀ ਸੀ ਕੋਈ ਮੂੰਹ ਵੀ ਨਾ ਕਰਦਾ।

ਸਿਖ ਪੌਰਾਣਿਕ ਕਥਾਵਾਂ ਨੂੰ ਝੂਠੇ ਗਪੌੜ ਸਮਝਦੇ ਤੇ ਮੰਨਦੇ ਹਨ। ਗੋਰ ਮੜੀ ਮਟ ਦੀ ਪੂਜਾ ਨਿਪਟ ਪਖੰਡ ਤੇ ਝੂਠ ਫਜ਼ੂਲ ਸਮਝਦੇ ਹਨ। ਪਰ ਆਪਣੀਆਂ ਮੜੀਆਂ ਗੋਰਾਂ ਨੂੰ ਮਥੇ ਟੇਕਦੇ ਸੁਖਣਾਂ ਸੁਖਦੇ, ਥਕਦੇ ਅਕਦੇ ਨਹੀਂ, ਬਾਬਾ ਅਟਲ ਜੀ ਦੀ ਸਮਾਧੀ ਦੀ ਸੁਖਣਾ ਸੁਖਣੀ ਤੇ ਕੁਜਾ ਰਹੀ ਪਥਰ ਦੀਆਂ ਸਿਲਾਂ ਨੂੰ ਮੁਠੀਆਂ ਭਰਦੇ-ਹੋਏ ਸ਼ਰਧਾ ਜਿਤਾ ਰਹੇ ਹਨ ਇਧਰ ਮੁਠੀਆਂ ਭਰੀਆਂ ਜਾ ਰਹੀਆਂ ਹਨ, ਓਧਰ ਦਰਬਾਰ ਸਾਹਿਬ ਵਿਚੋਂ ਤੁਕ ਆ ਰਹੀ ਹੁੰਦੀ ਹੈ।

"ਨਾ ਪੱਥਰ ਬੋਲੇ ਨਾ ਕੁਝ ਦੇਇ,
ਫੋਕਟ ਕਰਮ ਨਿਹਫਲ ਹੈ ਸੇਵ"

ਅਜਿਹੇ ਫੋਕਟ ਕਰਮ ਨਿਸਫਲ ਤੇ ਫਜ਼ੂਲ ਸਮਝੇ ਨਹੀਂ ਜਾਂਦੇ। ਨਾ ਹਟਕੇ ਜਾਂਦੇ ਹਨ ਨਾ ਵਰਜੇ। ਜੇ ਕੋਈ ਸਚਾਈ ਭਰੀ ਗਲ ਕਹੀ ਜਾਏ ਤਦ ਉਸ ਤੇ ਵਿਚਾਰ ਤੀਕ ਨਹੀਂ ਕਰਦੇ। ਖੈਰ, ਇਹ ਤੇ ਉਨ੍ਹਾਂ ਦੀ ਮਰਜੀ ਹੈ ਅਸੀਂ ਤੇ ਇਸ ਗਲ ਤੇ ਵਿਚਾਰ ਕਰਨਾ ਹੈ ਕਿ ਦਮਦਮਾ ਸਾਹਿਬ ਵਿਚ ਕੋਈ ਬੀੜ ਉਚਾਰਣ ਕੀਤੀ ਗਈ ਸੀ ? ਸਿਖ ਇਤਿਹਾਸ ਤੇ ਸਮੁਚੇ ਦਾ ਸਮੁਚਾ ਇਸ ਗਲ ਦੇ ਮੰਨਣ ਤੋਂ ਕੰਨਾਂ ਤੇ ਹਥ ਧਰਦਾ ਹੈ ਕੋਈ ਵੀ ਪੁਰਾਤਨ ਪੁਸਤਕ, ਗੁਰਬਿਲਾਸ ਸੂਰਜ ਪ੍ਰਕਾਸ਼ ਪ੍ਰਾਚੀਨ ਪੰਥ ਪ੍ਰਕਾਸ਼, ਗੁਰਬਿਲਾਸ ਬਾਵਾ ਸੁਮੇਰ ਸਿੰਘ ਪਟਨਾ ਕੋਈ ਇਕ ਵੀ ਇਹ ਗਲ ਨਹੀਂ ਦਸਦਾ ਕਿ ਦਸਮੇਸ਼ ਪਾਤਸ਼ਾਹ ਨੇ ਕੋਈ ਬੀੜ ਦਮਦਮਾ ਸਾਹਿਬਵਿਚਉਚਾਰਨ ਕੀਤੀਸੀ ?

ਮੈਂ ਇਹ ਲੇਖ ਲਿਖਣ ਲਈ ਸਮੁਚਾ ਸਿਖ ਇਤਿਹਾਸ ਵਾਚਿਆ ਪਰ ਕਿਸੇ ਇਕ ਵੀ ਇਹ ਸ਼ਹਾਦਤ ਨਾ ਦਿਤੀ ਕਿ ਸ੍ਰੀ ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਕੋਈ ਆਦਿ ਬੀੜ ਸੰਕਲਿਤ ਕਾਰਵਈ ਸੀ। ਇਸਦੇ ਉਲਟ ਇਕ ਸਜਨ ਜੋ ਆਹਲਾ ਖੋਜੀ ਸਮਝੇ ਜਾਂਦੇ ਹਨ, ਜਿਨ੍ਹਾਂ ਮਾਣ ਨਾਲ ਕਿਹਾ ਹੈ ਕਿ ਅਸੀਂ ਤਖਤ ਪਟਨਾ ਸਾਹਿਬ ਤੇ ਹਜ਼ੂਰ ਸਾਹਿਬ ਦੋ ਵਾਰ ਅੰਮ੍ਰਿਤ ਪਾਨ ਕਰਕੇ ਆਇ ਹਾਂ। ਓਨਾ ਇਹ ਵੀ ਕਿਹਾ ਕਿ ਆਦਿ ਬੀੜ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦਰਿਆ ਬੁਰਦ ਕਰਵਾ ਦਿਤੀ ਸੀ।

ਮੈਂ ਇਥੇ ਉਸ ਖੋਜੀ ਦੀ ਲਿਖਤ ਵਲ ਵੇਧਰੇ ਵਿਸਥਾਰ ਸਹਿਤ ਜਾਣਾ ਉਚਿਤ ਨਹੀਂ ਸਮਝਦਾ ਕਿਉਂਕਿ ਉਸ ਦੀ ਪੁਸਤਕ 'ਪ੍ਰਾਚੀਨ ਬੀੜਾਂ, ਪਹਿਲਾਂ ਹੀ ਸਿਖ ਪੰਥ ਵਲੋਂ ਜ਼ਬਤ ਹੋ ਚੁਕੀ ਹੈ। ਉਸਨੇ ਗੁਰੂ ਤੇਗ ਬਹਾਦਰ ਜੀ ਦਾ ਆਦਿ ਗ੍ਰੰਥ ਸਾਹਿਬ ਨਦੀ ਵਿਚ ਰਖਣਾ ਤਾਂ ਲਿਖਿਆ ਹੈ, ਪਰ ਧੀਰਮਲ ਜੀ ਦਾ ਨੌਵੇਂ ਗੁਰੂ ਨੂੰ ਅਰਦਾਸ ਵਿਚ ਸਿਮਰਕੇ ਗ੍ਰੰਥ ਸਾਹਿਬ ਜੀ ਦਾ ਲਭਣਾ ਨਹੀਂ ਲਿਖਿਆ, ਜੋ ਸੂਰਜ

ਪ੍ਰਕਾਸ਼ ਦੀ ਰਾਸ ੧੧ ਦੇ ੧੯੧ ਪੰਨੇ ਤੇ ਇਸ ਪ੍ਰਕਾਰ ਹੈ–

ਹਵੈ ਨਿਸਕਪਟ ਤਜਹੁ ਅਹੰਮਤ ਕੋ।
ਧਰਹੁ ਬਾਉ ਸੁਧਾ ਕਰ ਚਿਤ ਕੋ। ੨੨
ਸ੍ਰੀ ਨਾਨਕ ਆਦਿਕ ਸੁਖ ਧਾਮ।
ਤੇਗ ਬਹਾਦਰ ਲਗ ਲਿਹੁ ਨਾਮ।
ਸਭ ਕੀ ਕਰਹੁ ਅਰਾਧਨ ਅਬੈ।
ਮਨ ਮੈਂ ਮਾਨ ਮਨੋਤਨ ਤਬੈ। ੨੩
ਜਬ ਤੁਮ ਕਰਹੁ ਇਸੀ ਬਿਧ ਕਾਜ।
ਗੁਰੂ ਨਿਬਾਹਿ ਨਾਮ ਕੀ ਲਾਜ।
ਨਿਰਹੰਕਾਰ ਹੋਇ ਮਨ ਬਾਨੀ।
ਪਦ ਅਰ ਪਾਨ ਪਖਾਰ ਸਿਪਾਨੀ।
ਸਰਲ ਰਿਦਾ ਕਰ ਹੋਇ ਸਿਖਰਯੋ।
ਨੌ ਸਤਿਗੁਰ ਕੇ ਸਿਮਰਨ ਕਰਿਯੋ। ੨
ਪੰਚ ਬਾਰ ਸਭ ਲੈਕਰ ਨਾਮ।
ਕਰ ਕੇ ਜੋਰਤ ਕਰਿਯੋ ਪ੍ਰਣਾਮ।
ਆਪਨੋ ਕਾਰਜ ਆਪ ਕਰੀਜੈ।
ਪਾਨ ਨਿਸਾਨੀ ਕੋ ਬਿਦ ਤੀਜੈ। ੨)
ਟੁਬਕੀ ਮਾਰ ਹਾਥ ਜਬ ਫੇਰਾ।
ਇਤ ਉਤ ਸਿਕਤਾ ਮਨ ਕੋ ਪ੍ਰੇਰ।
ਤਬਸਿ ਪੇਘੂਰੇ ਕੋ ਬਡ ਪਾਵਾ।
ਲਗਯੋ ਹਾਥ ਜਾਨਯੋ ਤਬ ਪਾਵਾ।
ਨਿਕਸੋ ਜਲ ਤੇ ਵਾਹਰ ਬਤਾਯੋ।
ਚਿੰਡਾ ਤਜਹੁ ਗੁੰਥ ਜੋ ਪਾਯੋ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਈ ਵਰ੍ਹੇ ਅਨੰਦਪੁਰ ਰਹੇ, ਜਿਥੇ ਹੋਰ ਦੇਸ਼ ਆਜ਼ਾਦੀ ਦੇ ਕੰਮ ਦੀ ਤਾਲੀਮ ਦੇਂਦੇ ਗਏ ਤਿਵੇਂ ਹੀ ਸਾਹਿੱਤ ਸਿਰਜਣਾ ਦਾ ਕੰਮ ਵੀ ਚਲਦਾ ਰਿਹਾ। ਜਿਥੇ ਬੀੜ ਵੀ ਰਚ ਸਕਦੇ ਸਨ। ਜੇ ਆਪ ਨਹੀਂ ਸੀ ਰਚਨੀ ਤਦ ਬੰਨੋਆਣੀਏ, ਮਾਂਗਟਾ ਵਾਲੇ ਤੇ ਸਾਰੇ ਓਨ੍ਹਾਂ ਦੇ ਹੀ ਸਿਖ ਸੇਵਕ ਸਨ। ਓਨਾਂ ਤੋਂ ਮਾਂਗਟਾਂ ਵਾਲੀ ਬੀੜ ਮੰਗਵਾਕੇ, ਆਪਣੀ ਮਨ ਮਰਜੀ ਦੀ ਤਿਆਰ ਕਰਵਾ ਸਕਦੇ ਸਨ। ਆਪ ਜਿਥੇ ਓਨ੍ਹਾ 'ਭਾਗਵਤ ਕਥਾ' ਲਿਖੀ, 'ਰਾਮ ਕਥਾ' ਲਿਖੀ ਹੋਰ ਬਹੁਤ ਸਾਰਾ ਸਾਹਿੱਤ ਮਣਾਂ ਮੂੰਹੀਂ ਤਿਆਰ ਕੀਤਾ, ਓਥੇ ਬੀੜ ਦੀ ਰਚਨਾ ਨਹੀਂ ਸਨ ਕਰ ਸਕਦੇ? ਜੇ ਅਨੰਦਪੁਰ ਨਹੀਂ ਸੀ ਰਹਿਣਾ ਫਿਰ ਪਾਉਂਟੇ ਸਾਹਿਬ ਸਾਲਾਂ ਬਧੀ ਰਹਿਕੇ ਵੀ ਬੀੜ ਰਚਨ ਦਾ ਵਿਚਾਰ ਨਾ ਆਇਆ? ਜਦ ਕਿ ਸਾਹਿੱਤਕਾਰ ਲਿਖਾਰੀ ਆਦਿ ਆਪ ਜੀ ਕੋਲ ਬਾਕੀ ਸਨ। ਅਸਵਮੇਧ ਦਾ ਤਰਜਮਾਂ, ਮਹਾਂਭਾਰਥ ਦਾ ਅਨੁਵਾਦ ਕੀਤਾ, ਓਥੇ ਜਿਸ ਬਾਣੀ ਨੂੰ ਓਨਾ ਆਪਣੇ ਥਾਂ ਸਥਾਪਿਤ ਕਰਨਾ ਸੀ, ਉਸਨੂੰ ਤਿਆਰ ਕਿਉਂ ਨਾ ਕੀਤਾ? ਹੁਣ ਰਹੀ ਗਲ ਇਹ ਕਿ ਓਨ੍ਹਾ ਕਬੀਰ ਜੀ ਦੀ ਬਾਣੀ ਵਿਚ ਜਨ ਭਏ ਖਲਾਸੇ' ਇਸਦੇ ਥਾਂ "ਕਹਿਤ ਕਬੀਰ ਜਨ ਭਏ ਖਾਲਸੇ' 'ਖਲਾਸੇ' ਸ਼ਬਦ ਦੇ ਥਾਂ 'ਖਾਲਸੇ' ਸਬਦ ਵਰਤਿਆ ਤੇ ਲਿਖਿਆ ਇਹ ਵੀ ਕੋਈ ਪ੍ਰਮਾਣੀਕ ਗਲ ਨਹੀਂ। ਬਹੁਤ ਸਾਰੀਆਂ ਤਾਂ ਆਮ ਬੀੜਾਂ ਵਿਚ ਅਸੀਂ 'ਖਾਲਸੇ' ਸ਼ਬਦ ਹੀ ਵੇਖਿਆ ਹੈ। ਕਬੀਰ ਜੀ ਤੇ ਹੈਸਨ ਵੀ ਰਾਮਾ ਨੰਦੀ ਵੈਰਾਗੀ। ਵੈਰਾਗੀਆਂ ਵਿਚ 'ਖਾਲਸਾ' ਸਬਦ ਆਮਪ੍ਰਚਲਤ ਹੈ, ਬੈਰਾਗੀ ਜਮਾਤ ਜਾਂਸਮੂਹਨੂੰ ਖਾਲਸਾ ਹੀ ਆਖਦੇ ਹਨ ਇਸ ਗਲ ਦੀ ਵੀ ਇਤਿਹਾਸਕ ਸਚਾਈ ਕੋਈ ਨਹੀਂ, ਇਤਿਹਾਸ ਦਾ ਅਰਥ ਏਥੇ ਵੀ 'ਐਸਾ ਥਾ' ਨਹੀਂ ਸੰਘ ਸਭਾ ਮਤ ਦੇ ਲਿਖਾਰੀ 'ਐਸਾਥਾ' ਨਹੀਂ ਮੰਨਦੇ ਉਹ ਕਹਿੰਦੇ ਹਨ 'ਐਸਾ

ਚਾਹੀਏ ਥਾ'। ਸ੍ਰੀ ਜੀ. ਬੀ. ਸਿੰਘ ਜੀ ਵੀ ਇਸੇ ਰਾਇ ਦੇ ਰਖਣ ਵਾਲੇ ਸਨ। ਉਹ ਕਿਉਂਕਿ ਬੀੜ ਦਾ ਦਰਿਆ ਵਿਚੋਂ ਨਿਕਲਣਾ ਸਚ ਨਹੀਂ ਸਨ ਮੰਨਦੇ ਇਸ ਲਈ ਉਹਨਾਂ ਇਹ ਉਤਾਰਾ ਵੀ ਭਾਈ ਬੰਨੋ ਦੀ ਬੀੜ ਵਿਚੋਂ ਹੀ ਕਰਾਇਆ ਅਤੇ ਦਮਦਮਾ ਅਨੰਦ ਪੁਰ ਵਾਲਾ ਗੁਰਦੁਆਰਾ ਕਲਪਿਤ ਕਰ ਲਿਆ ਜਿਸ ਵਿਚ ਸਚਾਈ ਕੋਈ ਨਹੀਂ ਐਵੇਂ ਐਧਰੋਂ ਓਧਰੋਂ ਹਥ ਪੈਰ ਮਾਰੇ ਹਨ। ਨਾ ਕੋਈ ਬੀੜ ਦਮਦਮੇ ਉਚਾਰੀ ਨਾ ਕੋਈ ਉਸਦੀ ਇਤਿਹਾਸਕ ਸਚਾਈ ਹੈ। ਪ੍ਰਚਲਤ ਬੀੜ ਦੇ ਸੰਕਲਨ ਕਰਨ ਵਾਲੇ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੀ ਹਨ ਜੋ ਉਹਨਾਂ ਲਾਹੌਰ ਦੇ ਰਾਇ ਬਹਾਦਰ ਬੂਟਾ ਸਿੰਘ ਦੇ ਪ੍ਰੈਸ ਵਿਚ ਜਿਸਨੂੰ ਪਥਰ ਦਾ ਛਾਪਾ ਆਖਿਆ ਜਾਂਦਾ ਹੈ, ਤਿਆਰ ਕਰਵਾਈ ਇਸ ਦੀਆਂ ਕਾਪੀਆਂ ਕਈ ਇਕ ਥਾਵਾਂ ਤੋਂ ਅਜ ਵੀ ਮਿਲ ਜਾਂਦੀਆਂ ਹਨ ਸਾਡੇ ਆਪਣੇ ਪਿੰਡ ਲੱਲਾਂ ਦੇ ਗੁਰਦੁਵਾਰੇ ਵਿਚ ਇਹੋ ਬੀੜ ਸੀ, ਜਿਸਤੋਂ ਅਸੀਂ ਵੀ ਇਸੇ ਬੀੜ ਤੋਂ ਪਾਠ ਕੀਤਾ ਹੈ। ਇਕ ਬੀੜ ਮੁਠੱਡਾ ਕਲਾਂ ਸੰਤ ਸਹੀਯਾ ਸਿੰਘ ਜੀ ਦੇ ਘਰ ਉਹਨਾਂ ਦੇ ਭਤੀਜੇ ਸਰਦਾਰ ਕਿਹਰ ਸਿੰਘ ਜੀ ਕੋਲ ਪਈ ਹੈ ਹੋਰ ਨਾ ਕੋਈ ਦਮਦਮੀ ਬੀੜ ਦਾ ਵਜੂਦ ਸੀ ਨਾ ਹੀ 'ਐਸਾ ਹੋਇਆ ਥ' ਹੈ 'ਐਸਾ ਹੋਣਾ ਚਾਹੀਏ ਥਾ ਵੀ ਨਹੀਂ' ਇਸ ਦਾ ਪ੍ਰਚਾਰ 'ਗੁਰੂ ਮਾਲਿਓ ਗਰੰਥ' ਦੇ ਨਾਲ ਹੀ ਹੋਇਆ ਜਿਸ ਵਿਚ ਇਤਿਹਾਸਕ ਸਚਾਈ ਕੋਈ ਵੀ ਨਹੀਂ, ਦਮਦਮੀ ਬੀੜ ਲਭਣ ਲਈ ਬਹੁਤ ਯਤਨ ਕੀਤਾ ਗਿਆ। ਸਿੰਘ ਸਭਾ ਮਤ ਦੇ ਦੋ ਰੁਕਨ ਤੇ ਅੰਗਰੇਜ਼ ਕੌਮ ਦੇ ਵਫਾਦਾਰ ਇਸ ਬੀੜ ਦੀ ਖੋਜ ਵਿਚ ਕਾਬਲ ਤੀਕ ਹੋ ਆਏ ਸਨ ਜਿਹਨਾਂ ਨੂੰ ਕੋਈ ਵੀ ਰੋਕ ਰੁਕਾਵਟ ਨਹੀਂ ਸੀ। ਇਹ ਵੀ ਜੇ ਕਰ ਸਕਦੇ ਹੁੰਦੇ ਤਦ ਜਰਾ ਕੁ ਅਦਲਾ ਬਦਲੀ ਦੀ ਪ੍ਰਵਾਹ ਨਾ ਕਰਦੇ ਜਦ ਕਿ ਉਹ 'ਐਸਾਥਾ' ਦੇ ਮੰਨਣ ਵਾਲੇ ਭੀ ਨਹੀਂ ਸਨ ਸਗੋਂ 'ਐਸਾ ਚਾਹੀਏ ਥਾ' ਹੀ ਮੰਨਣ ਵਾਲਿਆਂ ਵਿਚੋਂ ਹਨ ਪਰ ਉਹਨਾਂ ਨੂੰ ਵੀ ਕੋਈ ਬੀੜ ਕਾਬਲ ਆਦਿ ਵਿਚੋ ਨਾ ਮਿਲੀ ਜਿਸ ਵਿਚਾਰ ਨੂੰ ਉਹ ਲੈ ਕੇ ਗਏ ਸਨ।

ਅਹਿਮਦ ਸ਼ਾਹ ਅਬਦਾਲੀ ਤੇ ਉਹਨਾਂ ਦਾ ਬਾਬਾ ਹੈ ਜਿਸਨੂੰ ਉਹ ਬੜੇ ਮਾਣ ਨਾਲ ਆਖਦੇਹਨ, ਦਲੀਲ ਦਿੰਦੇ ਹਨ ਕਿ ਅਫਗਾਨ ਅਹਿਮਦ ਸ਼ਾਹ ਨੂੰ ਬਾਬਾ ਅਹਿਮਦ ਸ਼ਾਹ ਹੀ ਕਹਿੰਦੇ ਹਨ ਪਰ ਜੇ ਕਦੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਜਿਕਰ ਕਰਨਾ ਪਏ ਤਦ ਇਹਨਾਂ ਦੇ ਹਥ ਕੰਬ ਉਠਦੇ ਹਨ ਤੇ ਕਲਮ ਰੋਣ ਲਗ ਜਾਂਦੀ ਹੈ। ਉਹ ਭਾਈ ਹੀ ਲਿਖਣਗੇ। ਉਨ੍ਹਾਂ ਦੀ ਦਲੀਲ ਮੁਤਾਬਿਕ ਜੇ ਅਹਿਮਦ ਸ਼ਾਹ ਨੂੰ ਲੋਕਾਂ ਦੇ ਕਹਿਣ ਤੇ ਤੁਸੀਂ ਬਾਬਾ ਕਹਿ ਸਕਦੇ ਹੋ ਤਦ ਤੁਸੀਂ ਇਹ ਨਹੀਂ ਸੁਣ ਰਹੇ ਕਿ ਕਿੰਨੇ ਲਖ ਲੋਕੀਂ ਹਨ ਜੋ 'ਸ੍ਰੀ ਸਤਿਗੁਰੂ ਰਾਮ ਸਿੰਘ ਜੀ' ਹੀ ਆਖਕੇ ਸੰਬੋਧਨ ਕਰਦੇ ਹਨ। ਹਾਂ ਇਕ ਫਰਕ ਜਰੂਰ ਹੈ ਅਹਿਮਦ ਸ਼ਾਹ ਹਜਾਰਾਂ ਲਖਾਂ ਦਾ ਮਾਲਲੁਟਾਕੇ ਪਵਿਤਰ ਮੰਦਰ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਬੇਅਦਬੀ ਕਰਕੇ ਮੰਦਰ ਮਿਸਮਾਰ ਕਰਕੇ ਸਰੋਵਰ ਵਿਚ ਭੋਲਾਂ ਬੀਜ ਕੇ ਕਈ ਹਜਾਰ ਭਾਰਤੀ ਦੇਵੀਆਂ ਨੂੰ ਜਬਰ ਦਸਤੀ ਨਾਲ ਲੈਕੇ ਕਾਬਲ ਦੇ ਬਜਾਰਾਂ ਵਿਚ ਟਕੇ ਟਕੇ

ਤੋਂ, ਲੌਂਡੀਆਂ ਬਨਾਣ ਲਈ ਵੇਚੀਆਂ। ਓਥੋਂ ਅਕਾਲੀ ਲੀਡਰ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਦੇ ਸ਼ਬਦਾਂ ਵਿਚ ਜੋ ਓਨ੍ਹਾਂ ਇਕ ਵਾਰ ਨਹੀਂ ਸਗੋਂ ਕਈ ਵਾਰ ਆਪਣੇ ਵਿਖਯਾਨਾ ਵਿਚ ਕਿਹਾ ਹੈ ਕਿ "ਜੇ ਉਸ ਸਮੇ ਬਾਬਾ (ਸਤਿਗੁਰੂ) ਰਾਮ ਸਿੰਘ ਜੀ ਸਿਖ ਕੌਮ ਦੀ ਬਾਂਹ ਨਾ ਫੜਦੇ ਤਦ ਸਿਖੀ ਕਦੇ ਦੀ ਖਤਮ ਹੋਈ ਹੋਈ ਹੁੰਦੀ ਜਾਂ ਹੋ ਜਾਂਦੀ।

ਓਨ੍ਹਾਂ ( ਸਤਿਗੁਰੂ ਰਾਮ ਸਿੰਘ ਜੀ ) ਜਦ ਪੰਥਕ ਪ੍ਰਚਾਰ ਸ਼ੁਰੂ ਕੀਤਾ ਹੈ। ਸਾਰਾ ਖਿਚਤ ਮਿਚਰ ਖਾਲਸਾ ਪੰਥ ਮਸਾਂ ਅਠਾਰਾਂ ਲਖ ਦੇ ਕ੍ਰੀਬ ਸੀ, ਜਿਸਨੂੰ ਦੁਸ਼ਮਣਾਂ ਨੇ ਮੰਨਿਆ ਹੈ, ਪਰ ਓਨ੍ਹਾਂ ਦੇ ਪ੍ਰਦੇਸ ਗਵਨ ਦੇ ਸਮੇ ਘਟੋ ਘਟ ਪੰਜਾਹ ਲਖ ਤ੍ਰਿਆਰ ਬਰ ਤ੍ਰਿਆਰ ਸਿੰਘ ਸਨ ਫਿਰ ਓਨ੍ਹਾਂ ਨੂੰ ਬਾਬਾ ਜੀ, ਜਾਂ ਗੁਰੂ ਜੀ ਸ਼ਬਦਾਂ ਨਾਲ ਸੰਬੋਧਨ ਕਰਨਾ ਸਿੰਘ ਸਭੀਆਂ ਲਈ ਤੇ ਹਤਕੇ ਇਜ਼ਤ ਹੈ। ਅਹਿਮਦ ਸ਼ਾਹ ਜੋ ਸਿਖ ਕੌਮ ਤੇ ਭਾਰਤੀ ਸੰਸਕ੍ਰਿਤੀ ਦਾ ਆਪ ਡਾਕੂ ਤੇ ਲੁਟੇਰਾ ਸੀ, ਉਹ ਇਨ੍ਹਾਂ ਦਾ ਬਾਬਾ ਨਾ ਹੋਵੇ ਤੇ ਹੋਰ ਕੀ ਹੋਵੇ ?

ਅਸੀਂ ਸਿਖ ਇਤਿਹਾਸ ਦੀਸ਼ਹਾਦਤ ਤੇ ਦਾਹਵੇ ਨਾਲ ਆਖਦੇ ਹਾਂ ਕਿ ਦਮਦਮੀ ਬੀੜ ਹੋਈ ਨਹੀਂ ਸੀ। ਨਾ ਕਿਸੇ ਭਾਵ ਸਾਹਿਬ ਸਤਿਗੁਰੂ ਦਸਮੇਸ਼ ਜੀ ਨੇ ਸੰਕਲਿਤ ਕੀਤੀ ਅਤੇ ਨਾ ਹੀ ਕਰਵਾਈ । ਇਸਦੇ ਸੰਕਲਿਤ ਕਰਨ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੀ ਹਨ ਹੋਰ ਕੋਈ ਨਹੀਂ। ਜੇ ਹੈ ਤਾਂ ਦਸੋ ਉਹ ਬੀੜ ਕਿਥੇ ਹੈ ? ਕਿਥੇ ਚਲੀ ਗਈ ? ਤਲਵੰਡੀ ਸਾਬੋ ਕੀ (ਦਮਦਮਾ ਸਾਹਿਬ ) ਤਾਂ ਸਦਾ, ਬਾਬਾ ਤਲ ਸਿੰਘ ਤੇ ਫਿਰ ਮਹਾਰਾਜਾ ਪਟਿਆਲੇ ਦੇ ਕਬਜ਼ੇ ਵਿਚ ਹੀ ਰਿਹਾ ਹੈ। ਲੁਟ ਖਸੁਟ ਹੋਣੀ ਤੇ ਇਕ ਪਾਸੇ ਰਹੀ ਉਧਰ ਕੋਈ ਅੱਖ ਭਰਕੇ ਝਾਕ ਹੀ ਨਹੀਂ ਸੀ ਸਕਦਾ।

ਹਾਂ, ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਹ ਨਹੀਂ ਸਨ ਮੰਨਦੇ ਕਿ ਬੀੜ ਬਿਆਸ ਦਰਿਆ ਵਿਚੋਂ ਨਹੀਂ ਮਿਲੀ ਸਦਾ ਖਤਮ ਹੋ ਗਈ। ਉਹ ਗੁਰੂ ਨੂੰ ਕਰਨ ਕਾਰਨ ਸਮਰਥ ਮੰਨਦੇ ਸਨ ਅਤੇ ਅਭੁਲ ਮੰਨਦੇ ਸਨ। ਪਰ ਓਦੋਂ ਤੇ ਦਰਿਆ ਵਿਚੋਂ ਮਿਲ ਗਈ ਹੁਣ ਜਿਸ ਬੀੜ ਨੂੰ ਕਰਤਾਰਪੁਰ ਰਖਿਆਹੋਇਆ ਹੈ,ਉਹ ਵੀ ਤੇ ਉਹ ਨਹੀਂ ਜੋ ਬਿਆਸ ਵਿਚੋਂ ੧੪ ਦਿਨਾਂ ਪਿਛੋਂ ਕਢੀ ਗਈ ਸੀ। ਜਿਸਦਾ ਹਵਾਲਾ ਉਪਰ ਸੂਰਜ ਪ੍ਰਕਾਸ਼ ਅਨੁਸਾਰ ਦਿਤਾ ਹੈ। ਹੁਣ ਪਤਾ ਨਹੀਂ ਕਿਹੜੇ ਵਡ ਦਰਿਆ ਵਿਚ ਪ੍ਰਵਾਹਤ ਕਰ ਦਿਤੀ ਹੈ, ਜਿਸਦਾ ਕੋਈ ਵੀ ਪਤਾ ਸੁਰ ਨਹੀਂ ਮਿਲਦਾ,ਜੋ ਬੀੜ ਹੁਣ ਕਰਤਾਰਪੁਰ ਪ੍ਰਕਾਸ਼ ਹੋਇਆ ਕਰਦੀ ਹੈ, ਉਹ ਵੀ ਭਾਈ ਬੰਨੋਵਾਲੀ ਬੀੜ ਨੂੰ ਕੱਟ ਵਢ ਕਰਕੇ ਆਦਿ ਬੀੜ ਬਣਾਇਆ ਗਿਆ ਹੈ। ਨਾ ਆਦਿ ਬੀੜ ਰਹਿ ਗਈ, ਦਮਦਮੇ ਵਾਲੀ ਹੈਸੀ ਵੀ ਕੋਈ ਨਹੀਂ, ਜੋ ਕੁਝ ਅਜ ਹੈ ਇਹ ਭਾਈ ਬੰਨੋ ਦੀ ਮਿਹਰ-ਬਾਨੀ ਸਦਕਾ ਭਾਵ ਓਨ੍ਹਾ ਵਾਲੀ ਬੀੜ ਹੀ ਹੈ, ਜੋ ਖਾਰੀ ਤੋਂ ਮਿਠੀ ਬਣ ਗਈ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਆਪ ਕੁਝ ਨਹੀਂ ਕੀਤਾ, ਓਨ੍ਹਾਂ ਨੂੰ ਜੋ ਅਕਾਲ ਪੁਰਖ ਕਿਹਾ, ਜੋ ਦਸਮੇਸ਼ ਏਸ਼

ਵਸ਼ੇਸ ਨੇ ਹੁਕਮ ਕੀਤਾ ਓਹੀ ਕੁਝ ਕੀਤਾ ਹੈ ਜਿਸਦੀ ਤਸਦੀਕ ਕਰਦੇ ਹੋਏ ਪੰਥ ਪ੍ਰਕਾਸ਼ ਦੇ ਕਰਤਾ ਨਿਰਮਲ ਸੰਪ੍ਰਦਾਇ ਦੇ ਮਹਾਨ ਇਤਿਹਾਸ ਕਾਰ ਗਿਆਨੀ ਗਿਆਨ ਸਿੰਘ ਜੀ ਜੋ 'ਐਸਾਥਾ' ਦੇ ਮੰਨਣ ਵਾਲੇ ਸਨ ਜੋ "ਐਸਾ ਚਾਹੀਏ ਥਾ" ਦੇ ਮੰਨਣ ਵਾਲੇ ਨਹੀਂ ਸਨ, ਓਨ੍ਹਾਂ ਦਸਮੇਸ਼ ਜੀ ਵਲੋਂ ਗੁਰੂ ਬਾਲਕ ਸਿੰਘ ਜੀ ਨੂੰ ਸਤਿਗੁਰੂ ਰਾਮ ਸਿੰਘ ਜੀ ਬਾਬਤ ਇਉਂ ਫੁਰਮਾਇਆ ਹੈ:

"ਔਰ ਇਲਹਾਮ ਕਰਤਾਰ ਕਈ
ਬਾਰ ਬਾਰ ਦਇਓ, ਨਾਮ ਦੈ ਉਧਾਰ ਕਰ
ਜੀਵਨ ਕਾ ਤੂੰ ਖਰੇ।" "ਐਪੈ ਗੁਰ
ਦਸਮ ਦਰਸ ਦੈ ਜੋ ਕਹਿਓ ਤਾਂਹਿ
ਮੇਰੋ ਅਵਿਤਾਰ ਅੰਸ ਰਾਮ ਸਿੰਘ
ਹਵੈ ਭਰੇ।"

ਇਸਤਰ੍ਹਾਂ ਜਦ ਬਹੁਤ ਵਾਰ ਅਕਾਸ਼ ਬਾਣੀ ਹੋਈ, ਦਸਮੇਸ਼ ਸਤਿਗੁਰੂ ਜੀ ਦਰਸਨ ਦੇਕੇ ਕਿਹਾ 'ਦੇਹ ਨਾਮ ਜੀਅਨ ਕੋ ਸੀਖ ਭੂਗ ਦਾਇਕੈ।' 'ਪਾਇ ਇਹ ਹੁਕਮ ਪ੍ਰਮੇਸ਼ਕਾ ਵਿਸ਼ੇਸ ਫਿਰ ਰਾਮ ਮ੍ਰਗੇਸ਼ ਉਪਦੇਸ਼ ਦੈਨ ਲਾਗਿਓ। ਫੈਲਿਓ ਯਸ ਭਾਰੀ ਸਿਖ ਥੀਏ ਤਾਂਹਿ ਕੇ ਅਪਾਰੀ.ਸਿੰਘ ਪੰਥ ਬਿਰਧਾਨੋ ਨਾਮ ਰਸ ਪਾਗਿਓ। ਹੁਕੇ ਛੁਡਵਾਇ ਰਖਵਾਇ ਕੇਸ ਮੋਨਿਓ ਕੇ, ਸੁਧਾ ਛਕ ਥਾਏ 'ਸਿਖ ਭਾਗ ਜਿਨੈ ਜਾਗਿਓ। ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ, ਠੱਗੀ ਤਜ ਥੀਏ ਸੰਤ ਸਤਿਜੁਗ ਆਗਿਓ।"

ਇਹ ਸੀ ਓਨ੍ਹਾਂ ਦੇ ਉਪਦੇਸ਼ ਤੇ ਗੁਰ ਮੰਤਰ ਦੀ ਸ਼ਕਤੀ! ਓਨ੍ਹਾਂ ਨੇ ਆਦਿ ਬੀੜ ਸੰਕਲਿਤ ਕਰਵਾਕੇ ਨਾਮ ਬਾਣੀ ਦਾ ਪ੍ਰਚਾ ਪਿੰਡ-ਪਿੰਡ,ਪੁਰ–ਪੁਰ,ਸ਼ਹਿਰ–ਸ਼ਹਿਰ ਵਿਚ ਕਰ ਦਿਤਾ। ਓਨ੍ਹਾਂ ਨੇ ਆਦਿ ਬੀੜ ਦੀ ਛਪਵਾਈ ਕਰਵਾਈ, ਓਨ੍ਹਾਂ ਦਿਨਾਂ ਆਦਿ ਬੀੜ ਲਿਖਵਾਈ ਜਿਸਤੇ ੫੦੦) ਖਰਚ ਆਇਆ। ਬਸ ਇਹੀ ਦਮਦਮੀ ਬੀੜ ਹੈ ਹੋਰ ਕੋਈ ਨਹੀਂ।

## ਪਟਨੇ

—ਸੰਤ ਤਰਨ ਸਿੰਘ ਜੀ 'ਵਹਿਮੀ'

ਕਿਸੇ ਜਾਤਾ ਦਾਤਾ ਕੁਰਬਾਨੀ ਮਾਤਾ ਗੁਜਰੀ ਗ੍ਰਹਿ ਪੋਹ ਸੁਦੀ ਸਤਵੀਂ ਨੂੰ ਆਏ ਗੜ੍ਹ ਪਟਨੇ। (੧)
ਕਹੇ ਕੋਈ ਦੁਸਟ ਦਮਨ ਲੇ ਅਕਾਲ ਅਮਰ ਸੂਬਿਆਂ ਦੇ ਜ਼ੁਲਮ ਦੀ ਆਏ ਜੜ੍ਹ ਪਟਨੇ।(੨)
ਕੋਈ ਮੰਨੇ ਪਰਮੇਸ ਗੁਰ ਦਸਮੇਸ ਬਨੇ ਕੇਸ ਜਿਹਨਾਂ ਦੇ ਨੂਰੀ ਬੰਧੇ ਲੜ ਪਟਨੇ। (੩)
'ਵਹਿਮੀ' ਗਲ ਟੁਰੀ ਬਲੀ ਕਿੰਦ ਵਾਲਾ ਗੁਰੂ ਜਿਸ, ਦਿਤੇ ਨਾਈ ਝੂਰ ਹਲ ਵਾਹ ਫੜ ਪਟਨੇ। (੪)
ਵਿਗੜ ਖਲੇ ਹੋ ਜ਼ੁਲਮੋਂ ਤਕੜੇ।
ਜੜ ਤਲੇ ਤੋਂ ਜ਼ੁਲਮ ਦੀ ਪਕੜੇ।
ਵੇਖ ਵਲ ਗੁਰਾਂ ਦੇ ਨੂਰੀ ਮੁਖੜੇ।
ਕਟ ਦੇਵਾਂ ਗੇ ਜਰੂਰੀ ਦੁਖੜੇ।

[੧] ਮੌਰਯ ਵੰਸ ਦੀ ਰਾਜਧਾਨੀ। [੨] ਪੁਟਨ ਲਈ। [੩] ਪੱਟਦੇ ਲਭੇ [੪] ਵਿਗਾੜ ਦਿਤੇ ਹਨ।

# ਤੇਰੀ ਤਲਵਾਰ ਨੇ

—ਸੰਤ ਗੁਰਬਖ਼ਸ਼ ਸਿੰਘ "ਰਾਮਪੁਰੀ"

ਪੰਜਾਂ ਤਾਈਂ ਮਾਰ ਲਿਆ ਪੰਜਾਂ ਨੂੰ ਉਭਾਰ ਪੰਜ ਪਾਣੀ ਦੇ ਸਰਦਾਰ ਕੀਤੇ ਤੇਰੀ ਤਲਵਾਰ ਨੇ।
ਪੰਜ ਬਾਣੀ ਦਾ ਪਿਆਰ ਘੋਲ ਘੋਲ ਕੇ ਕਟਾਰ ਜੰਮੇ ਪੰਜ ਸੀ ਕਕਾਰ ਕਾਰ ਤੇਰੀ ਤਲਵਾਰ ਨੇ।
ਜਦੋਂ ਲਿਸ਼ਕੇ ਮੈਦਾਨ ਵੈਰੀ ਲੁਕ ਛਿਪ ਜਾਣ ਜਿਵੇਂ ਉਲੂ ਵੇਖ ਭਾਨ ਲੁਕੇ ਤੇਰੀ ਤਲਵਾਰ ਨੇ।
ਜੰਞੂ ਅਤੇ ਬੋਦੀ ਜਿਹੜੇ ਦਿਸਦੇ ਨੇ ਸੋਧੀ ਏਧੀ ਵਾਹਵਾ ਕਰਾਮਾਤ ਉਹਦੀ ਕੀਤੀ ਤਲਵਾਰ ਨੇ।
ਪਾਣੀ ਪੀਲੈ ਬਈਆ ਕਹਿੰਦਾ ਸੁਾਮਣੇ ਘਨਈਆ ਤਿਗੜ ਦਿੰਨਾਂ ਦਈਆ ਜਿਥੇ ਤੇਗਾਂ ਖੜਕਾਰ ਨੇ।
ਆਇਆ ਸੀ ਸਯਾਦ ਬੇਗ ਲੈ ਕੇ ਸੈਨਾ ਬੇਗ ਬੇਗ ਲਥ ਗਿਆ ਨਸ਼ਾ ਵੇਗ ਡਿਠੇ ਆਲਾ ਯਾਰ ਨੇ।
ਸੈਦ ਖਾਂ ਪਠਾਣ ਆਇਆ ਤਾਣਕੇ ਕਮਾਣ ਡਿਠੀ ਗੁਰਾਂ ਦੀ ਜਾਂ ਸ਼ਾਨ ਟੁਟੇ ਮਾਣ ਹੰਕਾਰ ਨੇ।
ਕੇਹੜਾ ਮਾਈ ਦਾ ਏ ਲਾਲ ਜੇਹੜਾ ਝਲੇ ਤੇਰੀ ਝਾਲ ਕੀਤੀ ਜਗ ਤੇ ਕਮਾਲ ਢਾਲ ਤੇਰੀ ਤਲਵਾਰ ਨੇ।
ਮਾਤਾ ਪਿਤਾ ਵਾਰ ਜਿਸ ਸ਼ੁਕਰ ਹਜਾਰ ਕੀਤਾ ਪੁਤਰਾਂ ਦੇ ਕੀਤੇ ਹਿੰਦ ਉਤੋਂ ਸਿਰ ਵਾਰ ਨੇ।
ਜੰਗਲਾਂ 'ਚ ਭੌਂ ਕੇ ਭੁੰਜੇ ਸੌਂ ਕੇ ਰਬੀ ਗੀਤ ਗੌਂ ਕੇ ਯਾਰੜੇ ਦੇ ਸਥਰਾਂ ਦੇ ਸ਼ੁਕਰ ਗੁਜਾਰ ਨੇ।
ਵਾਹ ਵਾਹ ਦਸ਼ਮੇਸ਼ ਏਸ਼ ਹਿੰਦ ਦੇ ਕਲੇਸ਼ ਲਾਹੇ ਦੇਸ ਪ੍ਰਦੇਸ ਤੇਰੀ ਦੇਣ ਦੇ ਭੰਡਾਰ ਨੇ।
'ਰਾਮ ਪੁਰੀ'ਦਾਬਿਆਨ ਜੋ ਇਹ ਝੂਲਦਾ ਨਿਸ਼ਾਨ ਦਿਤਾ ਸਿੰਘ ਤਾਈਂ ਦਾਨ ਆਨ ਤੇਰੀ ਤਲਵਾਰ ਨੇ।
ਅਗੇ ਸਰਸੇ ਦਾ ਪਾਣੀ ਪਿਛੇ ਮੁਗਲਾਂ ਦੀ ਢਾਣੀ ਤਣੀ ਅਜਬੀ ਸੀ ਤਾਣੀ ਆਪੀ ਬਾਈ ਧਾਰ ਨੇ।
ਲਖਾਂ ਗਿਦੜਾਂ ਨੇ ਸ਼ੇਰ ਤਾਈਂ ਰਖਿਆ ਸੀ ਘੇਰ ਜਦੋਂ ਭੱਭ ਮਾਰੀ ਕੇਹਰ ਹੋਏ ਭਜੂਏ ਫਰਾਰ ਨੇ।
ਭੁਲੇ ਅਰਜਨ ਦੇ ਤੀਰ ਭੁਲੀ ਸ਼ਿਵਾ ਦੀ ਸ਼ਮਸ਼ੀਰ ਭੁਲਾ ਨਾਰਾ ਤਕਬੀਰ ਜਦੋਂ ਖੜਕੇ ਹਥਿਆਰ ਨੇ।
ਸਰਸਾ ਦੇ ਕੰਢਿਆਂ ਤੇ ਦੁਸ਼ਮਣ ਦੇ ਝੰਡਿਆਂ ਤੇ ਰੰਗ ਦਿਖਲਾਏ ਦਾਤਾ ਤੇਰੀ ਤਲਵਾਰ ਨੇ।
ਧਰਤੀ ਅਕਾਸ ਰਚੇ ਜਦੋਂ ਦੇ ਤੂੰ ਰਬ ਸਚੇ ਤੇਰੀ ਤਲਵਾਰ ਨੂੰ ਪਏ ਕਈ ਰੂਪ ਧਾਰ ਨੇ।
ਆਈ ਜਾਂ ਤਰੇਤੇ ਬਹਿ ਕੇ ਸਾਗਰਾਂ ਬਰੇਤੇ ਰਾਵਣ ਜਿਹੇ ਰਾਕਸ਼ਾਂ ਨੂੰ ਪਏ ਤੀਰ ਮਾਰ ਨੇ।
ਦੁਆਪਰੇ 'ਚ ਆਏ ਮਹਾਂ ਭਾਰਤ ਰਚਾਇ ਠਾਰਾਂ ਖੂਹਣੀਆਂ ਖਪਾਇ ਏਹਦੇ ਚੱਕਰ ਦੀ ਧਾਰ ਨੇ।
ਤੇਰੇ ਕਲਿਜੁਗ ਦੇ ਕਾਰੇ ਵੇਖ ਦੰਗ ਰਹੇ ਸਾਰੇ ਸੀ ਰਬਾਬ ਰੂਪ ਧਾਰੇ ਪਿਆਰੇ ਤੇਰੀ ਤਲਵਾਰ ਨੇ।
ਕਲੂ ਅਵਤਾਰ ਧਾਰ ਵਾਰ ਵਾਰ ਭੋਗਸਾਂ ਮੈਂ ਕੀਤਾ ਮੁਖ ਵਾਕ ਜੋ ਸੀ ਨਾਨਕ ਨਿਰੰਕਾਰ ਨੇ।
ਅਜਾਪਾਲ ਨਾਮ ਨਾਲ ਕੁਝ ਕਾਲ ਬੀਤੇ ਹਾਲ ਬਾਲਕ ਮਰਗੇਸ਼ ਫੇਰ ਦੇਸ਼ ਨੂੰ ਉਸਾਰ ਨੇ।
ਦਸਵੇਂ ਦਾ ਬੋਲਾ ਲਾਹਕੇ ਉਹਲਾ ਫੇਰ ਚੋਲਾ ਧਾਰ ਖੇਡਿਆ ਜਾ ਹੋਲਾ 'ਨੰਦ ਪੁਰੀ ਦੇ ਦੁਆਰ ਨੇ।
ਬਾਵੀਆਂ ਦੀ ਅੰਸ ਆਇਆ ਸਾਰਾ ਸਰਬੰਸ ਤੇਰਾ ਮਾਲਾ ਰੂਪ ਧਾਰ ਲਿਆ ਤੇਰੀ ਤਲਵਾਰ ਨੇ।

# ਇਨਸਾਨੀਅਤ

—ਸ੍ਰੀ ਸੰਤੋਖ ਸਿੰਘ 'ਸਾਜਨ' ਸੰਤ ਨਗਰ

ਸੰਤ ਤਰਨ ਸਿੰਘ ਜੀ 'ਵਹਿਮੀ' ਦਾ ਹੋਣ ਹਾਰ ਤੇ ਲਾਇਕ ਸ਼ਗਿਰਦ 'ਸਾਜਨ' ਇਕ ਹਲਵਾਹਕ ਕਵੀ ਹੈ। ਸਥਾਨਕ 'ਨਾਮਧਾਰੀ ਸਾਹਿਤ ਸਭਾ' ਦਾ ਜਨਰਲ ਸਕਤਰ ਹੋਣ ਦੇ ਨਾਤੇ ਛੋਟੇ ਛੋਟੇ ਬਚਿਆਂ ਵਿਚ ਸਾਹਿਤਕ ਰੁਚੀਆਂ ਪੈਦਾ ਕਰਨ ਦਾ ਇਸ ਨੂੰ ਸ਼ੌਕ ਹੈ। ਇਸ ਗਲ ਦੀ ਖੁਸ਼ੀ ਹੈ ਕਿ ਇਸ ਨੇ ਮਸੀਤਾਂ ਤੇ ਧਰਮਸ਼ਾਲਾਵਾਂ ਵਿਚ ਪੜ੍ਹਕੇ ਵੀ ਆਪਣੇ ਆਪ ਨੂੰ ਕੇਵਲ ਕਿਰਸਾਣੀ ਦੀ ਹਦ ਵਿਚ ਹੀ ਨਹੀਂ ਰਹਿਣ ਦਿਤਾ ਸਗੋਂ ਇਸ ਦੇ ਜਜ਼ਬੇ ਨੇ ਇਸ ਨੂੰ ਸਾਹਿਤਕ ਮੈਦਾਨ ਵਿਚ ਵੀ ਲਿਆ ਖੜ੍ਹਾ ਕੀਤਾ ਹੈ। ਕਵੀ ਤਾਂ ਉਚੇ ਦਰਜੇ ਦਾ ਹੈ ਹੀ—ਅਜ ਕਲ ਇਹ ਕਹਾਣੀ ਕਲਾ ਤੇ ਵੀ ਹਥ ਅਜ਼ਮਾਈ ਕਰ ਰਿਹਾ ਹੈ। ਜੇ ਕਦੇ ਇਸ ਨਾਲ ਮਿਲਾਪ ਦਾ ਮੌਕਾ ਮਿਲ ਜਾਏ ਤਾਂ ਇਹ ਆਪਣੇ ਸੁਭਾ ਮੁਤਾਬਕ ਹਸਾ ਹਸਾ ਕੇ ਢਿਡੀਂ ਪੀੜਾ ਪੁਆ ਦਿੰਦਾ ਹੈ। ਆਸ ਕੀਤੀ ਜਾਂਦੀ ਹੈ ਕਿ ਜੇ ਇਹ ਸਾਹਿਤ ਨੂੰ ਪਿਆਰ ਕਰਦਾ ਹੈ ਤਾਂ ਸਾਹਿਤ ਇਸ ਨੂੰ ਵੀ ਅਮਰ ਕਰ ਦੇਵੇ। —ਗ. ਸ. ਨ.

"ਅੱਲੀ ਅਕਬਰ"

"ਸਤਿ ਸ੍ਰੀ ਅਕਾਲ।"

"ਫੜ ਲਓ, ਮਾਰ ਦਿਓ, ਜਾਇ ਨਾ!" ਆਦਿ ਦੇ ਸ਼ੋਰ ਤੋਂ ਬਿਨ੍ਹਾ ਕੁਝ ਵੀ ਸੁਣਾਈ ਨਾ ਦਿੰਦਾ। ਬੰਦਾ ਬੰਦੇ ਨੂੰ ਮਾਰ ਕੇ ਖੁਸ਼ ਹੁੰਦਾ, ਬਿਜਲੀ ਵਾਂਗ ਚਮਕਦੀਆਂ ਤਲਵਾਰਾਂ ਢਾਲਾਂ ਤੇ ਵਜਦੀਆਂ ਜਿਨ੍ਹਾਂ ਵਿਚੋਂ ਅੱਗ ਦੇ ਚੰਗਿਆੜੇ ਨਿਕਲਕੇ, ਪਲਕ ਲਈ ਕੱਖਾਂ ਦੀ ਭਾਲਾਸ਼ ਕਰ, ਹਵਾ 'ਚ ਖਤਮ ਹੋ ਜਾਂਦੇ। ਹਰ ਕੋਈ ਆਪਣੇ ਤੋਂ ਵਾਰ ਰੋਕ ਦੂਸਰੇ ਦੇ ਪੇਟ ਚੋਂ ਰੱਤ ਨਾਲ ਭਿਉਂ ਕੇ ਤਲਵਾਰ ਨੂੰ ਠੰਢਿਆਂ ਕਰਦਾ, ਜਵਾਨਾਂ ਦੇ ਸਿਰ ਖਦੋ ਦੀ ਤਰ੍ਹਾਂ ਰਿੜ੍ਹੇ ਫਿਰਦੇ, ਰੱਤ ਪੈਰਾਂ ਹੇਠ ਚਪਕ ਚਿਪਕ ਕਰਦੀ ਪਰ ਤਲਵਾਰ ਦੀ ਪਿਆਸ ਪਲ ਪਲ ਤੇਜ਼ ਹੁੰਦੀ ਜਾਂਦੀ। ਲੋਥਾਂ ਤੇ ਪੈਰ ਧਰ ਆਨ ਜੁਆਨਾਂ ਦੇ ਸਿਰ ਕਟਦੇ। ਤਰਸ ਨੂੰ ਅਣਖ ਤੇ ਈਮਾਨ ਨੇ ਬੀਰਤਾ ਦੀਆਂ ਬਾਹਾਂ ਵਿਚ ਲੈਕੇ ਨਪੀੜ ਸੁਟਿਆ ਸੀ। ਹਰ ਜੁਆਨ ਨੇ ਦੂਸਰੇ ਨੂੰ ਮਾਰਨ ਦੀ ਅਤੇ ਪਹਾੜ ਤੋਂ ਵਡੀ ਜਿਤ ਸਰ ਕਰਨ ਦੀ ਤਮੰਨਾ ਆਪਣੇ ਛੋਟੇ ਜਹੇ ਦਿਲ ਵਿਚ ਲੁਕਾ ਰਖੀ ਸੀ। ਇਹ ਖਾਹਸ਼, ਨਿੰਮਰਤਾ, ਅਣਗਹਿਲੀ ਜਾਂ ਲਿਲਕੜੀ ਨਾਲ ਪੂਰੀ ਨਹੀਂ ਸੀ ਹੋ ਸਕਦੀ।

ਇਸੇ ਖਾਹਸ਼ ਨੂੰ ਪੂਰਿਆਂ ਕਰਨ ਲਈ ਸਯਾਦ ਬੇਗ ਸੋ ਸਗਨ ਮਨਾ ਤੁਰਿਆ ਤੇ ਉਸਨੇ ਜਿਤ ਪ੍ਰਾਪਤ ਕਰਨ ਲਈ ਕਈ ਸਿੰਘਾਂ ਨੂੰ ਮੌਤ ਘਾਟ ਉਤਾਰ ਦਿਤਾ, ਪਰ ਗੁਰੂ ਗੋਬਿੰਦ ਸਿੰਘ ਜੀ ਦੇ ਕਿਸੇ ਜੁਆਨ ਦੀ ਲਹੂ ਪਿਆਸੀ ਤਲਵਾਰ ਨੇ ਉਸਦੇ ਦਿਲ ਦੀਆਂ ਦਿਲ ਹੀ ਮੌਤ ਦੀ ਲੋਰੀ ਦੇਕੇ ਸੁਆਲ ਦਿਤੀਆਂ ਸਨ। ਸਯਾਦ ਬੇਗ ਧਰਤੀ ਤੇ, ਬਰੇਤੇ ਉਤੇ ਪਈ ਮਛੀ ਵਾਂਗ, ਤੜਪ ਰਿਹਾ ਸੀ।

ਉਸਦੇ ਸਰੀਰ ਤੇ ਲਗੇ ਫਟਾਂ 'ਚੋਂ ਲਹੂ ਵਗ ਵਗ ਕੇ ਭਾਦਰੋਂ ਦੇ ਬਰਲਾਟੇਦੇਪਾਣੀ ਵਾਂਗ, ਸਹਿਜੇ ਸਹਿਜੇ ਨਿਵਾਣ ਵਲ ਥਾਂ ਬਣਾਈ ਰਿੜਿਆ ਜਾਂਦਾ ਸੀ। ਉਹਦੇ ਮਥੇ ਦਾ ਫਟ ਕਾਫੀ ਡੂੰਘਾ ਸੀ, ਜਿਸ ਚੋਂ ਲਹੂ ਨਿਕਲ ਉਸ ਦੀਆਂ ਅਖਾਂ ਤੇ ਨੱਕ ਦੁਆਲੇ ਮੁਟਿਆਰ ਦੇ ਹਥਾਂ ਤੇ ਲਗੀ ਮਹਿੰਦੀ ਵਾਂਗ ਜੰਮਿਆ ਪਿਆ ਸੀ। ਦੁਸ਼ਮਣ ਦੇ ਲਹੂ ਨਾਲ ਲਿਬੜੀ ਤਲਵਾਰ ਉਸਦੇਅੱਡਹੋਚੁਕੇਹਥਵਿਚਹਾਲਾਂਵੀ ਉਸੇ ਤਰ੍ਹਾਂ ਧਰਤੀ ਤੇ ਪਈ ਲਿਸ਼ ਰਹੀ ਸੀ। ਸ਼ਾਹੀ ਅਹੁਦੇ ਉਹਦੇ ਦਿਮਾਗ 'ਚੋਂ ਨਿਕਲ ਚੁਕੇ ਸਨ। ਦੁਨੀਆਂ ਦੀ ਸਾਂਝ ਦੀ ਅਖੀਰਲੀ ਘੜੀ ਸੀ। ਉਹ ਫਟਾਂ ਦੀ ਪੀੜ ਵਿਸਾਰ, ਪਾਣੀ ਦੇ ਘੁੱਟ ਲਈ ਤਰਸ ਰਿਹਾ ਸੀ ਉਸਦੇ ਟੁਟੇ ਸਾਹਾਂ ਤੇ ਲਹੂ ਲਿਬੜੇ ਬੁਲ੍ਹਾਂ 'ਚੋਂ "ਹਾਏ ਪਾਣੀ" ਦੀ ਆਵਾਜ਼ ਮਸਾਂ ਹੀ ਨਿਕਲੀ ਕਿ ਅਚਾਨਕ ਉਸਦੇ ਬੁਲ੍ਹਾਂ ਤੇ ਠੰਡੇ ਪਾਣੀ ਦੇ ਤੁਬਕੇ ਡਿਗਣ ਲਗੇ। ਕਿਸੇ ਨੇ ਉਸ ਦੀਆਂ ਅਖਾਂ ਤੋ ਆਪਣੇ ਪੱਲੇ ਨਾਲ ਲਹੂ ਪੂੰਝਿਆ। ਮੂੰਹ ਵਿਚ ਪਏ ਪਾਣੀ ਨੇ ਉਸਦੀ ਜਾਣ ਕੁਝ ਚਿਰ ਲਈ ਅੱਲਾ ਪਾਕ ਤੋਂ ਮੰਗ ਲਿਆਂਦੀ। ਸਰੀਰ ਵਿਚ ਤਾਕਤ ਆਈ ਤੇ ਸਜਾਦ ਬੇਗ ਨੇ 'ਹਾਏ ਪਾਣੀ' ਦੇ ਬਜਾਏ "ਤੂੰ ਕੌਣ ਏਂ ਮੈਨੂੰ......ਪਾਣੀ ਪਿਆ ਕੇ ਮੌਤ ਦੇ ਮੂੰਹੋਂ......ਖੋਹ ਲੈਣ ਵਾਲਾ...?' ਸਵਾਲ ਕੀਤਾ।

"ਮੈਂ ਇਕ ਇਨਸਾਨ ਹਾਂ" ਅਗੋਂ ਕਿਸੇ ਦੇ ਮਿਠੇ ਸ਼ਬਦ ਉਸਦੇ ਕੰਨੀਂ ਪਏ ਉਹ ਚੌਂਕ ਉਠਿਆ 'ਇਨਸਾਨ !' ਸਜਾਦ ਬੇਗ ਸੰਭਲ ਚੁਕਾ ਸੀ "ਇਨਸਾਨ ਨਹੀਂ ਤੂੰ ਕੋਈ ਫਰਿਸ਼ਤਾ ਹੈਂ, ਮੈਂ ਵੀ ਤੇ ਇਨਸਾਨ ਹੀ ਹਾਂ ਜਿਸ ਨੇ ਕਦੇ ਰਹਿਮ ਦਾ ਮੂੰਹ ਨਹੀਂ ਡਿਠਾ। ਆਪਣੇ ਡੌਲਿਆਂ ਦੇ ਤਾਣ ਗਰੀਬਾਂ ਨੂੰ ਲਤਾੜਿਆ, ਆਪਣੀ ਜ਼ਬਾਨ ਦੇ ਰਸਕੇ ਲਈ ਬੇਜ਼ਬਾਨ ਮਜ਼ਲੂਮਾਂ ਦੀਆਂ ਜਾਨਾਂ ਕੋਹੀਆਂ ਤੇ ਚੌਧਰ ਲਈ ਹਮੇਸ਼ਾਂ ਸਜਨ ਨੂੰ ਵੀ ਦੁਸ਼ਮਨ ਸਮਝਿਆ।" ਸਜਾਦ ਬੇਗ ਇਕੋ ਸਾਹੇ ਬੋਲਦਾ ਗਿਆ ਤੇ ਉਸਦਾ ਜੀਅ ਕੀਤਾ ਕਿ ਆਪਣੇ ਪਿਛਲੇ ਜੀਵਨ ਤੇ ਬਾਰ ਬਾਰ ਪਛਤਾਏ, ਉਸ ਵਿਰਲੇ ਦੂਰ ਕਰਮਾਂ ਨੂੰ ਜ਼ਾਹਰ ਕਰੇ "ਲਾਲਸਾ ਦਾ ਮਾਰਿਆ ਵੈਰੀ ਨੂੰ ਮੌਤ ਦੇ ਘਾਟ ਉਤਾਰਨ ਲਈ, ਕਿਸੇ ਦੇ ਹੱਕ ਨੂੰ ਖੋਹਣ ਲਈ ਇਥੇ ਆਇਆ ਜਿਥੇ ਮੈਨੂੰ ਮਾਰੂ ਜੰਗ ਦੀ ਭੱਠੀ ਵਿਚ ਝੁਲਸ ਹੋਏ ਤੇ ਤਿਹਾਏ ਤੜਪਦੇ ਨੂੰ ਤੂੰ ਪਾਣੀ ਦਾ ਘੁਟ ਬਖਸ਼ਕੇ ਕਾਲ ਦੀਆਂ ਦਾੜ੍ਹਾਂ ਵਿਚੋਂ ਮੈਨੂੰ ਖਿਚ ਲਿਆ ਹੈ। ਤੂੰ ਇਨਸਾਨ ਨਹੀਂ- ਜ਼ਰੂਰ ਕੋਈ ਫਰਿਸ਼ਤਾ ਹੈਂ'

"ਨਹੀਂ ਨਹੀਂ, ਮੈਂ ਫਰਿਸ਼ਤਾ ਨਹੀਂ।"

"ਤਾਂ ਫਿਰ ਤੂੰ ਕੌਣ ਹੈਂ ? ਮੈਨੂੰ ਕਿਉਂ ਨਹੀਂ ਦਸਦਾ ? ਮੇਰੀਆਂ ਅਖਾਂ ਹੈ ਨਹੀਂ, ਨਹੀਂ ਤਾਂ ਮੈਂ ਤੇਰੇ ਅੱਲਾ ਜਹੇ ਨੂਰ ਦਾ ਜ਼ਰੂਰ ਦਰਸ਼ਨ ਪਾ ਲੈਂਦਾ। ਪਰ.........ਕੀ ਕਰਾਂ, ਮੇਰੀ ਪੇਸ਼ ਨਹੀਂ ਜਾਂਦੀ, ਤੂੰ ਮੈਨੂੰ ਦੱਸ ਤੂੰ ਕੌਣ ਹੈਂ ? ਛੇਤੀ ਦਸ" ਸਜਾਦ ਬੇਗ ਦੀ ਹਾਲਤ ਤਰਸ ਯੋਗ ਸੀ।

"ਮੈਂ ਕਲਗੀਧਰ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਿਖ ਹਾਂ-ਮੇਰਾ ਨਾਮ 'ਘਨਈਆ' ਹੈ।"

'ਹੈਂ ! ਸਿਖ !! ਗੁਰੂ ਗੋਬਿੰਦ ਸਿੰਘ ਦਾ ਸਿਖ !!!' ਸਜਾਦ ਬੇਗ ਹੈਰਾਨ ਪਰੇਸ਼ਾਨ ਸੀ। ਉਹ ਫਿਰ ਬੋਲਿਆ : 'ਕੀ ਸਿਖ ਇਤਨਾ ਉਦਾਰ ਚਿਤ ਹੁੰਦਾ ਹੈ ? ਜਿਥੇ ਸਿਖ ਇਤਨਾ ਅਣਖੀਲਾ ਜਵਾਨ ਤੇ ਆਪਣੀ ਆਨ ਸ਼ਾਨ ਤੇ ਮਰ ਮਿਟਣ ਵਾਲਾ, ਆਪਣੇ ਧਰਮ ਤੇ ਦ੍ਰਿੜ ਵਿਸ਼ਵਾਸ਼ ਰੱਖਣ ਵਾਲਾ ਅਤੇ ਜੋ ਮੈਦਾਨੇ ਜੰਗ ਵਿਚ ਆਕੇ ਪਿਠ ਨਹੀਂ ਵਖਾਉਂਦਾ, ਵੈਰੀ ਤੇ ਪਹਿਲਾਂ ਵਾਰ ਨਹੀਂ ਕਰਦਾ ਤੇ ਕਿਸੇ ਦਾ ਕੀਤਾ ਵਾਰ ਨਾ ਸਹਾਰਨ ਵਾਲਾ ਜਿਹੜਾ ਦੁਸ਼ਮਨ ਨੂੰ ਮੂਲੀ ਵਾਂਗ ਕਟਣੋਂ ਨਹੀਂ ਝਿਜਕਦਾ, ਜਿਸ ਦੀ ਤਲਵਾਰ ਵੈਰੀ ਦਾ ਸਿਰ ਕਟਣ ਲਗਿਆਂ ਅਟਕਦੀ ਨਹੀਂ, ਕੀ ਉਹ ਸਿਖ ਇਤਨਾ ਰਹਿਮ ਦਿਲ ਵੀ ਹੋ ਸਕਦੈ ? ਕੀਉਸ ਦੇਦਿਲਵਿਚਦੁਸ਼ਮਨ ਲਈ ਵੀ ਥਾਂ ਹੈ ? ਕੀ ਜਿਹੜਾ ਲਖਾਂ ਵੈਰੀਆਂ ਨੂੰ ਮੌਤ ਦੇ ਮੂੰਹ ਧਕੇਲ ਦਿੰਦਾ ਹੈ—ਉਹ ਜਾਨੀ ਦੁਸ਼ਮਨ ਨੂੰ ਪਾਣੀ ਵੀ ਪਿਆਲ ਸਕਦੈ ? ਜੇ ਇਹ ਸਚ ਹੈ ਤਾਂ" ਉਸ ਦੁਆ ਕੀਤੀ "ਐ ਮੇਰੇ ਅੱਲਾ ਪਾਕ ਮੈਨੂੰ ਮੇਰੇ ਨੈਣ ਦੇ ਦੇ, ਕੁਝ

ਚਿਰ ਲਈ ਮੇਰੇ ਪ੍ਰਾਣ ਬਖਸ਼ ਦੇ—ਮੈਂ ਉਸ ਸਿਖ ਦਾ ਦੀਦਾਰ ਕਰ ਲਵਾਂ, ਉਸਗੁਰੂ ਗੋਬਿੰਦਸਿੰਘਦੇਨੂਰ ਨੂੰ ਤਕ ਲਵਾਂ—ਜਿਸ ਨੂੰ ਮੈਂ ਸਾਰੀ ਉਮਰ ਆਪਣਾ ਦੁਸ਼ਮਨ, ਇਸਲਾਮ ਦਾ ਵੈਰੀ ਤੇ ਨਿਰਦਈ ਸਮਝਦਾ ਰਿਹਾਂ, ਜਿਸ ਲਈ ਮੈਂ ਕਦੇ ਸੁਪਨੇ ਵਿਚ ਵੀ ਚੰਗਾ ਨਹੀਂ ਸੀ ਸੋਚਿਆ, ਜਿੰਨੂੰ ਮੈਂ ਦੁਨੀਆਂ ਤੋਂ ਖਤਮ ਕਰਨ ਲਈ ਕਸਮ ਖਾਧੀ। ਮੈਂ ਕਿੰਨਾ ਪਾਪੀ ਹਾਂ! ਮੇਰੇ ਮਾਲਕ ਮੈਨੂੰ ਨੈਣ ਬਖਸ਼, ਮੈਂ ਤੇਰੇ ਰੂਪ ਦੇ ਦਰਸ਼ਨ ਪਾਵਾਂ, ਮੇਰੇ ਸਾਰੇ ਪਾਪ ਦੂਰ ਹੋ ਜਾਣ—ਦੋਜਖ ਦੇ ਬਜਾਏ ਮੇਰੇ ਲਈ ਬਹਿਸ਼ਤ ਦੇ ਬੂਹੇ ਖੁਲ੍ਹ ਜਾਣ।'

ਉਸਦੀ ਜ਼ਬਾਨ ਲੜਖੜਾ ਰਹੀ ਸੀ ਤੇ ਇਸੇ ਤਰ੍ਹਾਂ ਪਤਾ ਨਹੀਂ ਕਿੰਨੀਆਂ ਕੁ ਲਿਲਕੜੀਆਂ ਲੈਂਦਾ, ਉਹ ਉਥੇ ਪਹੁੰਚ ਗਿਆ, ਜਿਥੋਂ ਦਾ ਟਿਕਟ ਕਿਸੇ ਸੂਰਮੇ ਦੀ ਤਲਵਾਰ ਨੇ ਆਪਣੀ ਚਲਾਕੀ ਨਾਲ ਉਸਨੂੰ ਅਣਮੰਗਿਆਂ ਹੀ ਦੇ ਦਿਤਾ ਸੀ।

ਮਨੁਖ ਨੂੰ ਹਮੇਸ਼ਾਂ ਆਪਣੀ ਕਮਾਈ ਦੀ ਵਧੇਰੇ ਕਦਰ ਹੁੰਦੀ ਹੈ। ਦੂਸਰੇ ਦੀ ਮਿਹਨਤ ਨਾਲ ਤਿਆਰ ਹੋਇ ਫਲ ਨੂੰ ਉਹ ਆਵਾਗੌਣ ਵਗਾਹ ਮਾਰਨ ਲਗਾ ਝਿਜਕਦਾ ਨਹੀਂ। ਪਰ ਆਪਣੇ ਮੁੜ੍ਹਕੇ 'ਚੋਂ ਪੈਦਾ ਹੋਈ ਚੀਜ਼ ਦਾ ਉਸਨੂੰ ਜਾਨ ਜਾਣ ਨਾਲੋਂ ਵੀ ਵਧੇਰੇ ਦੁਖ ਹੁੰਦਾ ਹੈ।

ਭਾਈ ਘਨਈਏ ਨੂੰ ਜੁਧ ਵਿਚ ਦੁਸ਼ਮਨ ਨੂੰ ਪਾਣੀ ਪਿਆਉਂਦਿਆਂ ਤਕਕੇ ਕਿਸੇ ਦੇ ਦਿਲ ਨੂੰ ਰੁਗ ਭਰਿਆ ਗਿਆ—ਉਸਨੇ ਕਿੰਨਾ ਚਿਰ ਸੀਨੇ ਤੇ ਪਥਰ ਰਖੀ ਰਖਿਆ ਪਰ ਭਾਈ ਘਨਈਏ ਨੂੰ ਕੁਝ ਨਾ ਕਿਹਾ।

ਜੰਗ ਖਤਮ ਹੋਣ ਬਾਦ ਹਰ ਪਾਸੇ ਖੇੜਾ ਹੀ ਖੇੜਾ ਨਜ਼ਰ ਆਉਣ ਲਗ ਪਿਆ। ਹਰ ਮੂੰਹ ਤੇ ਜਲਾਲ ਦਿਸਦਾ। ਗ਼ਮ ਦਾ ਨਿਸ਼ਾਨ ਕਿਤੇ ਦਿਖਾਈ ਨਾ ਦਿੰਦਾ।

ਠੀਕ ਹੀ ਮਨੁਖ ਜਦੋਂ ਆਪਣੀ ਮੰਜ਼ਿਲ ਨੂੰ ਸਹੀ ਸਲਾਮਤ ਤਹਿ ਕਰ ਲੈਂਦਾ ਹੈ ਤਾਂ ਉਸਦਾ ਮਨੋ ਵੇਗ ਆਪ ਮੁਹਾਰੇ ਨਚਣ ਲਗ ਪੈਂਦੇ। ਹਰ ਨਰਾਸ਼ਾ ਦੀ ਟਹਿਣੀ ਤੇ ਗੁਲਾਲ ਰੂਪ ਧਾਰ ਲੈਂਦਾ ਹੈ। ਉਸਦੇ ਇਰਾਦਿਆਂ 'ਚ ਧੜਕਣ ਉਮੜ ਪੈਂਦੀ ਹੈ। ਉਹ ਖੁਸ਼ੀਆਂ ਭਰੀ ਚੰਗੇਲ ਨੂੰ ਲੁਕਾਣੇ ਲਈ ਸੈਂਕੜੇ ਸਬਰ ਸ਼ੁਕਰ ਦੇ ਪੱਲੇ ਪਾਉਂਦਾ ਹੈ—ਪਰ ਉਸਦੇ ਅਰਮਾਨ ਮੂੰਹ ਦੇ ਸ਼ੀਸ਼ੇ ਰਾਹੀਂ ਦੁਨੀਆਂ ਸਾਹਮਣੇ ਖੁਦ ਬਖੁਦ ਆ ਜਾਂਦੇ ਹਨ।

ਜੰਗ ਦੀ ਜਿਤ ਮਗਰੋਂ ਹਰ ਜ਼ਰਰੇ 'ਚੋਂ ਖੁਸ਼ੀ ਡੁਲ੍ਹ ਡੁਲ੍ਹ ਪੈ ਰਹੀ ਸੀ। ਦੀਵਾਨ ਸਜਿਆ ਹੋਇਆ ਸੀ। ਦਸਮੇਸ਼ ਪਿਤਾ ਤਾਰਿਆਂ ਦੇ ਮੰਡਲ ਵਿਚ ਬੇਦਾਗ਼ ਚੰਨ ਦੀ ਤਰ੍ਹਾਂ ਸੁਭਾਇਮਾਨ ਹੋ ਰਹੇ ਸਨ। ਰਾਗੀਆਂ ਨੇ ਅਨੰਦਮਈ ਦੀਵਾਨ ਦਾ ਭੋਗ ਪਾਇਆ। ਪਹਿਰੇਦਾਰ ਨੇ "ਭਾਈ ਕਿਸੇ ਨੇ ਤ੍ਰੈਲੋਕੀ ਨਾਥ ਕਲਗੀਧਰ ਪਾਤਸ਼ਾਹ ਦੇ ਚਰਨਾਂ ਵਿਚ ਅਰਜ਼ ਕਰਨੀ ਹੋਵੇ ਤਾਂ ਕਰ ਸਕਦੈ........' ਆਵਾਜ਼ ਦਿਤੀ।

"ਗ੍ਰੀਬ ਨਿਵਾਜ ਮੇਰੀ ਇਕ ਅਰਜ਼ ਹੈ'। ਹਥ ਜੋੜੀ ਇਕ ਸਿਖ ਸਾਹਵੇਂ ਖਲੋਤਾ ਸੀ।

'ਹਾਂ, ਦੱਸ ਭਾਈ" ਸਾਹਿਬਾਂ ਵਲੋਂ ਹੁਕਮ ਹੋਇਆ।

"ਗ੍ਰੀਬ ਨਿਵਾਜ ! ਜੁਧ ਵਿਚ ਦੁਸ਼ਮਨ ਜਦੋਂ ਸਾਡੇ ਸੂਰਮਿਆਂ ਤੇ ਵਾਰ ਕਰਨੋਂ ਝਿਜਕਦੇ ਨਹੀਂ, ਇਸਲਾਮ ਦਾ ਨਾਅਰਾ ਲਾ ਆਪਣੀ ਤੇਗ ਦੀ ਧਾਰ ਸਾਡੇ ਗਲਾਂ ਤੇ ਅਜ਼ਮਾਉਂਦੇ ਹਨ ਤਾਂ ਤੁਹਾਡੇ ਸਿੰਘ ਉਹਨਾਂ ਵੈਰੀਆਂ ਨੂੰ ਆਪਣੀ ਜਾਨ-ਪਿਆਰੀ ਜਾਨ-ਹੀਲ ਕੇ, ਆਪਣ ਸਿਰ ਧੜ ਦੀ ਬਾਜ਼ੀ ਲਾ ਭੂਤਰੇ ਦੁਸ਼ਮਨ ਨੂੰ ਪੂਰਾ ਜ਼ੋਰ ਲਾਕੇ ਘਾਇਲ ਕਰਦੇ ਹਨ—ਉਹਨਾਂ ਨੂੰ ਧਰਤੀ ਤੇ ਫਟੇ ਪਏ ਤੜਪਦੇ ਤੇ ਪਾਣੀ ਮੰਗਦਿਆ ਨੂੰ ਤੁਹਾਡਾ ਸਿਖ ਭਾਈ ਘਨਈਆ ਪਾਣੀ ਪਿਆਕੇ ਦੁਸ਼ਮਨ ਨੂੰ ਫਿਰ ਲੜਨ ਜੋਗ ਕਰ ਦਿੰਦੇ ਜਿਨ੍ਹਾਂ ਤੋਂ ਸਾਡੀ ਕਦੇ ਵੀ ਭਲਾਈ ਨਹੀਂ ਹੋ ਸਕਦੀ, ਜਿਹੜੇ ਸਾਡਾ ਨਾਮੋ ਨਿਸ਼ਾਨ ਮਿਟਾਨ ਲਈ ਤੁਲੇ ਹੋਇ ਹਨ, ਜਿਨ੍ਹਾਂ ਮੁਗਲਾਂ ਨੇ ਸਾਡੇ ਨੌਵੇਂ ਪਾਤਸ਼ਾਹ ਨੂੰ ਦਿਲੀ ਵਿਚ ਸ਼ਹੀਦ ਕੀਤਾ ਅਤੇ ਅਜ ਜਦ ਉਹ ਜਾਨੀ ਦੁਸ਼ਮਨ ਸਾਡੇ ਤੇ ਚੜ੍ਹਕੇ ਸਾਨੂੰ ਖਤਮ ਕਰਨ ਲਈ ਆਉਂਦੇ ਹਨ ਤਾਂ ਮੈਦਾਨੇ ਜੰਗ ਵਿਚ ਫਟੜ ਹੋਇ ਦੁਸ਼ਮਨ ਨੂੰ

ਪਾਣੀ ਪਿਆ ਉਸਦੀ ਜਾਨ ਬਖਸ਼ੀ ਕਰਨਾ, ਕੀ ਠੀਕ ਹੈ ? ਇਹ ਕਦੇ ਭੀ ਠੀਕ ਨਹੀਂ—ਭਾਈ ਘਨਈਏ ਨੂੰ ਹੁਕਮ ਦਿਓ ਕਿ ਉਹ ਦੁਸ਼ਮਨਾਂ ਨੂੰ ਪਾਣੀ ਪਿਆਕੇ ਉਹਨਾਂ ਨੂੰ ਮਰਨ ਤੋਂ ਨਾ ਬਚਾਵੇ" ਸਿਖ ਨੇ ਇਕੋ ਸਾਹ ਸਾਰੀ ਵਾਰਦਾਤ ਤੇ ਇਤਿਹਾਸ ਕਹਿ ਦਿਤਾ।

ਗੁਰੂ ਜੀ ਵਲੋਂ ਹੁਕਮ ਪਾ ਪਹਿਰੇਦਾਰ ਨੇ ਭਾਈ ਘਨਈਆ ਜੀ ਨੂੰ ਆਵਾਜ਼ ਦਿਤੀ।

"ਗ੍ਰੀਬਨਿਵਾਜ ਜੀ—ਹੁਕਮ ?" ਭਾਈ ਘਨਈਆ ਨਿੰਮਰਤਾ ਦੀ ਮੂਰਤ ਹਥ ਜੋੜੀ ਦਰਬਾਰ ਵਿਚ ਖੜਾ ਸੀ।

'ਕਿਉਂ ਭਾਈ ਘਨਈਆ ! ਤੂੰ ਦੁਸ਼ਮਨ ਨੂੰ ਪਾਣੀ ਕਿਉਂ ਪਿਲਾਂਦਾ ਹੈਂ'। ਕਲਗੀਧਰ ਜੀ ਦੇ ਸ਼ਬਦਾਂ ਵਿਚ ਕਰੜਾਈ ਤੇ ਚੇਹਰੇ ਤੋਂ ਰੋਅਬ ਭਾਸਦਾ ਸੀ।

'ਨਹੀਂ ! ਗ੍ਰੀਬਨਿਵਾਜ !! ਮੈਂ ਕਦੀ ਵੀ ਦੁਸ਼ਮਨ ਨੂੰ ਪਾਣੀ ਨਹੀਂ ਪਿਲਾਇਆ'। ਘਨ-ਈਏ ਨੇ ਬੜੀ ਅਧੀਨਗੀ ਨਾਲ ਉਤਰ ਦਿਤਾ।

'ਜੀ ਇਹ ਝੂਠ ਬੋਲਦੈ ਮੇਰੇ ਸਾਹਮਣੇ ਇਸ ਪਾਣੀ ਪਿਲਾਇਐ' ਪਹਿਲੇ ਸਿਖ ਨੇ ਆਪਣੀ ਅਰਜ਼ ਦੀ ਪ੍ਰੋੜਤਾ ਕੀਤੀ।

'ਘਨਈਆ! ਝੂਠ ਨਹੀਂ ਬੋਲੀਦਾ । ਜੋ ਸੰਗਤ ਵਿਚ ਖਲੋਕੇ ਝੂਠ ਬੋਲਦੈ ਉਹ ਕਿਤੇ ਵੀ ਬਖਸ਼ਿਆ ਨਹੀਂ ਜਾਂਦਾ' ਦਸਮੇਸ਼ ਜੀ ਨੇ ਪਿਆਰ ਨਾਲ ਸਮਝਾਇਆ, ਪਰ ਘਨਈਆ ਜੀ ਦਾ ਉਤਰ ਅਜੇ ਵੀ ਨਾਂਹ ਵਿਚ ਸੀ। ਤਾਂ ਪਹਿਲੇ ਸਿਖ ਨੂੰ ਤੈਸ਼ ਵਿਚ ਆਉਣਾ ਪੈ ਗਿਆ "ਕਿਉਂ ਝੂਠ ਬੋਲਦੈਂ ? ਅਗੇ ਵੀ ਤੈਨੂੰ ਕਈ ਵਾਰ ਵੇਖਿਐ ਤੇ ਹੁਣ ਦੇ ਜੁਧ ਵਿਚ ਤੂੰ ਸਯਾਦ ਬੇਗ ਨੂੰ ਪਾਣੀ ਨਹੀਂ ਪਿਆਇਆ ?'

"ਨਹੀਂ ! ਸਚਿਆ ਪਾਤਸ਼ਾਹ ਨਹੀਂ ! ਮੈਂ ਦੁਸ਼ਮਨ ਨੂੰ ਪਾਣੀ ਨਹੀਂ ਪਿਲਾਂਦਾ—ਮੈਨੂੰ ਤਾਂ ਜੰਗ ਵਿਚ ਹਰਥਾਂ ਸਾਖਸ਼ਾਤ ਤੇਰਾ ਹੀ ਜਲਵਾ ਨਜ਼ਰ ਪੈਂਦੈ। ਮੈਨੂੰ ਤਾਂ ਹਰ ਥਾਂ ਤੂੰ ਹੀ ਰਮਿਆ ਜਾਪਨੈਂ। ਮੈਂ ਤਾਂ। ਤੈਥੋਂ ਬਿਨਾ ਕਿਸੇ ਨੂੰ ਕਦੇ ਪਾਣੀ ਨਹੀਂ ਪਿਲਾਇਆ। ਜਦੋਂ ਤੇਰਾ ਹੀ ਰੂਪ ਮੈਨੂੰ ਸਾਂਹਵੇਂ ਨਜ਼ਰ ਆਵੇ ਤਾਂ ਕਿਵੇਂ ਹੋ ਸਕਦੈ ਕਿ ਮੈਂ ਤੈਨੂੰ ਹੀ ਪਾਣੀ ਨਾ ਪਿਲਾਵਾਂ। ਤੇਰੇ ਦੀਦਾਰ ਨੇ ਮੇਰੇ ਦਿਲ ਚੋਂ ਦੋਸਤ ਤੇ ਦੁਸ਼ਮਨ ਦੇ ਫਰਕ ਨੂੰ ਦੂਰ ਕਰ ਦਿਤੈ। ਮੈਨੂੰ ਕੋਈ ਦੁਸ਼ਮਨ ਨਜ਼ਰ ਨਹੀਂ ਆਉਂਦਾ-ਸਭ ਤੇਰਾ ਹੀ ਪਸਾਰਾ ਹੈ। ਤੇ ਭਲਾ ਫਿਰ ਮੈਂ, ਕਿਸੇ ਨੂੰ ਕਿਵੇਂ ਨਾ ਪਾਣੀ ਪਿਲਾਵਾਂ, ਜਦੋਂ ਮੈਨੂੰ ਕੋਈ ਦੁਸ਼ਮਨ ਹੀ ਨਹੀਂ ਦਿਸਦਾ। ਮੇਰੀ ਮਸ਼ਕ ਤਾਂ ਤੇਰੇ ਸਰੂਪ ਨੂੰ ਹੀ ਪਾਣੀ ਪਿਲਾਣ ਵਾਸਤੇ ਹੈ। ਇਹ ਕਦੇ ਦੁਸ਼ਮਨ ਤੇ ਨਹੀਂ ਝੁਕਦੀ ਤੇਰੇ ਨੂਰ ਤੋਂ ਪਿਛਾਂਹ ਮੁੜ ਵੀ ਨਹੀਂ ਸਕਦੀ। ਮੈਨੂੰ ਵੀਰ ਤੇ ਵੈਰੀ ਦਾ ਵੇਰਵਾ ਨਹੀਂ ਰਿਹਾ। ਮੇਰੀਆਂ ਨਜ਼ਰਾਂ ਵਿਚ ਤੇਰੀ ਤਸਵੀਰ ਹੀ ਵਸ ਚੁਕੀ ਹੈ।"

ਸੰਗਤ ਵਿਚ ਹੈਰਾਨੀ ਦੀ ਲਹਿਰ ਛਾ ਗਈ ਸੀ। ਭਾਈ ਘਨਈਆ ਜੀ ਆਪਣੀ ਸਫਾਈ ਤੇ ਸਫਾਈ ਪੇਸ਼ ਕਰ ਰਹੇ ਸੀ।

ਲਾਲ ਬੇਕਦਰਾਂ ਕੋਲ ਤਾਂ ਬੇਸ਼ਕ ਕੌਡੀਓਂ ਕੋਥਰਾ ਹੋ ਜਾਵੇ ਪਰ ਜਦੋਂ ਸਨਾਸੀ ਅੱਖ ਵਿਚ ਆਵੇਗਾ ਤਾਂ ਆਪਣੇ ਆਪ ਬਹੁ ਕੀਮਤਾ ਅਖਵਾ ਲਵੇਗਾ।

'ਭਾਈ ਘਨਈਆ ਤੇਰੀ ਅਗੇ ਇਕ ਪਾਣੀ ਪਿਲਾਣ ਦੀ ਸੇਵਾ ਹੈ—ਤੇ ਤੂੰ ਦੋਸਤ ਦੁਸ਼ਮਨ ਨੂੰ ਇਕੋ ਤਰ੍ਹਾਂ ਪਾਣੀ ਪਿਆਈ ਜਾਨੈਂ। ਸੋਚ ਲੈ ! ਇਸਨੂੰ ਸਿਖ ਬ੍ਰਦਾਸ਼ਤ ਨਹੀਂ ਕਰਦੇ। ਮੈਂ ਤੇਰੀ ਇਸ ਸੇਵਾ ਦੇ ਨਾਲ ਜੁਧ ਵਿਚ ਇਕ ਹੋਰ ਸੇਵਾ ਲਾਉਂਦਾ ਹਾਂ। ਜੇ—ਕਰ ਤੂੰ ਅਨਗਹਿਲੀ ਕੀਤੀ ਤਾਂ ਖਬਰਦਾਰ! ਜਦੋਂ ਵੀ ਕਿਸੇ ਫਟੜ ਪਿਆਸੇ ਨੂੰ ਤੇਰੀ ਮਸ਼ਕ 'ਚੋਂ ਪਾਣੀ ਮਿਲੇ, ਉਸੇ ਵਕਤ—ਆਹ ਲੈ ਡਬੀ—ਇਸ ਵਿਚੋਂ ਉਹਦਿਆਂ ਜ਼ਖਮਾਂ ਤੇ ਮਲ੍ਹਮ ਵੀ ਲਾਦੇਵੀਂ" ਸਾਹਿਬ ਸ੍ਰੀ ਗੁਰੂਗੋਬਿੰਦ ਸਿੰਘ ਜੀ ਨੇ ਭਾਈ ਘਨਈਏ ਨੂੰ ਛਾਤੀ ਨਾਲ ਲਾਉਂ-ਦਿਆਂ ਆਖਿਆ।

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰਹਿਤਨਾਮੇ

—ਸ੍ਰੀਮਾਨ ਸੰਤ ਤਰਨ ਸਿੰਘ ਜੀ 'ਵਹਿਮੀ' ਰਾਮਪੁਰ

ਇਹ ਸਾਰ ਮੈਂ ਅੰਤ ਤੇ ਦਸਾਂਗਾ, ਪਹਿਲੋਂ ਪ੍ਰਚਲਤ ਰਹਿਤਨਾਮਿਆਂ ਤੇ ਕੁਝ ਵਿਚਾਰ ਦੀ ਲੋੜ ਏ। ਪ੍ਰਚਲਤ ਰਹਿਤਨਾਮੇ ੭ਹਨ।ਭਾਵੇਂ ਥੋੜਾ ਥੋੜਾ ਸਾਰ ਹੋਰ ਧਰਮ ਪੁਸਤਕਾਂ ਤੇ ਲਿਖਤਾਂ ਤੋਂ ਭੀ ਮਿਲਦਾ ਹੈ। (੧) ਭਾਈ ਨੰਦ ਲਾਲ ਜੀ ਦਾ ਰਹਿਤਨਾਮਾਂ। (੨) ਚੌਪਾ ਸਿੰਘ ਜੀ ਦਾ, (੩) ਦਇਆ ਸਿੰਘ ਜੀ ਦਾ। (੪) ਦੇਸਾ ਸਿੰਘ ਜੀ ਦਾ ਰਹਿਤਨਾਮਾ। (੫) ਸੁਮੇਰ ਸਿੰਘ ਜੀ ਦਾ ਰਹਿਤਨਾਮਾ।(੬)ਪ੍ਰਹਿਲਾਦ ਸਿੰਘ ਜੀਦਾ ਰਹਿਤ-ਨਾਮਾਂ। (੭) ਸਤਿਗੁਰੂ ਰਾਮ ਸਿੰਘ ਜੀ ਦਾ ਰਹਿਤਨਾਮਾ ਜੋ ਸੰਬ੍ਰਹ ਸੰਗਤ ਕੇ ਵਾਸਤੇ ਹੈ।

ਭਾਈ ਨੰਦ ਲਾਲ ਜੀ ਦੀ ਜਾਣ ਪਛਾਣ ਸਿਖ ਪੰਥ ਵਿਚ ਦਸਮੇਸ਼ ਜੀ ਤੋਂ ਲੈ ਹੁਣ ਤਕ ਏ। ਨੰਦ ਲਾਲ ਜੀ ਗਜਨੀ ਦੇ ਜੰਮ ਚੰਗੇ ਫਾਰਸੀ ਦੇ ਵਿਦਵਾਨ ਮੁਲਤਾਨ ਆ ਵਸੇ ਤੇ ਦਿਲੀ ਔਰੰਗਜ਼ੇਬ ਦੇ ਪੁਤ੍ਰ ਬਹਾਦਰ ਸ਼ਾਹ ਦੇ ਉਸਤਾਦ ਭੀ ਰਹੇ। ਇਕ ਮੁਰਾਸਲਾ ਈਰਾਨ ਤੋਂ ਆਇਆ ਜੋ ਕਿਸੇ ਤੋਂ ਨਾ ਪੜ੍ਹਿਆ ਸਮਝਾਇਆ ਗਿਆ ਅੰਤ ਭਾਈ ਨੰਦ ਲਾਲ ਜੀ ਨੇ ਉਹ ਔਰੰਗਜ਼ੇਬ ਨੂੰ ਪੜ੍ਹ ਸਮਝਾਇਆ ਤੇ ਬਹਾਦਰ ਸ਼ਾਹ ਤੋਂ ਔਰੰਗਜੇਬ ਦੀ ਨੀਯਤ ਖੋਟੀ ਦੀ ਸੋ ਸੁਣ ਭਾਈ ਜੀ ਆਨੰਦਪੁਰ ਦਸਮੇਸ਼ ਜੀ ਪਾਸ ਆਏ।

ਆਪ ਨੇ ਇਸ਼ਕ ਭਰੀ ਪੁਸਤਕ ਬੰਦਗੀ—ਨਾਮਾ ਭਾਈ ਜੀ ਨੇ ਦਸਮੇਸ਼ ਜੀ ਦੀ ਭੇਟ ਕੀਤਾ। ਜਿਸਨੂੰ ਦੇਖ ਦਸਮੇਸ਼ ਜੀ 'ਜਿੰਦਗੀਨਾਮਾ ਹੈ' ਕਿਹਾ। ਭਾਵ, ਜੋ ਸਿਖ ਸਰਧਾ ਨਾਲ ਇਸਨੂੰ ਪੜ੍ਹੇਗਾ, ਸਿਖੀ ਜੀਵਨ ਉਸਨੂੰ ਪ੍ਰਾਪਤ ਹੋਵੇਗਾ।ਭਾਈ ਨੰਦ ਲਾਲ ਜੀ ਨੇ ਹੋਰ ਪੁਸਤਕਾਂ 'ਤੋਸੀਫੋਸ਼ਨਾ—ਗੰਜਨਾਮਾ ਤੇ ਅਰਜੁਲ—ਅਲਫਾਜ਼, ਖਿਨਸ਼ਾ ਦਸਤੂਰ।'ਤਨਖਾਹ ਨਾਮਾ ਆਦਿ ਲਿਖੇ ਹਨ।

ਭਾਈ ਚੌਪਾ ਸਿੰਘ ਜੀ ਦਸ਼ਮੇਸ਼ ਜੀ ਦੇ ਖਿਡਾਵੇ ਤੇ ਗੁਰਸਿਖ ਸਨ ਇਹਨਾਂ ਦੇ ਲਿਖੇ ਰਹਿਤਨਾਮੇ ਵਿਚ ਭੀ ਹੋਰ ਮਨਮਤੀਆਂ ਰਲੇ ਪਾਏ ਹੋਏ ਹਨ। ਭਾਈ ਕਾਹਨ ਸਿੰਘ ਜੀ ਮਹਾਨ ਕੋਸ਼ ਵਿਚ ਲਿਖਦੇ ਹਨ। ਦਇਆ ਸਿੰਘ ਜੀ ਨੇ ਭੀ ਸਿਖ ਦੇ ਕਰਮ ਉਤਮ ਕਰਨ ਤੇ ਤਿਆਗਨ ਜੋਗ ਕਰਮਾਂ ਤੇ ਥੋੜੇ ਜਹੇ ਵਾਕ ਕਾਵਿ ਵਾਰਤਾ ਵਿਚ ਲਿਖੇ ਹਨ ਤੇ ਆਮ ਉਹੋ ਕਰਮ ਸਿਖ ਸੰਗਤਾਂ ਵਿਚ ਪਰਵਿਰਤ ਹਨ। ਦੇਸਾ ਸਿੰਘ ਜੀ ਦਾ ਪਤਾ ਨਹੀਂ ਲਗਦਾ ਰਹਿਤ ਭਾਵੇਂ ਇਸਨੇ ਜੋਗ ਹੀ ਲਿਖੀ ਹੈ।

ਸੁਮੇਰ ਸਿੰਘ ਆਜਮ ਗੜ੍ਹ ਜਿਲੇ ਨਿਜਾਮਾ ਬਾਦ ਪਿੰਡ ਦੇ ਜੰਮ ਚੰਗੇ ਵਿਦਵਾਨ ਤੇ ਕਵੀ ਸੀ। ਇਹਨਾਂ ਨੇ ਗੁਰ ਇਤਿਹਾਸ ਤੇ ਗੁਰਮਤ ਦੇ ਬਹੁਤ ਗ੍ਰੰਥ ਲਿਖੇ ਹਨ।

ਸਿੰਘ ਸਭਾ ਲਹਿਰ ਵਿਚ ਡਾਕਟਰ ਜਗਜੀਤ ਸਿੰਘ ਜੀ ਤੇ ਪੰਜਾਬ ਦੀਆਂ ਲਹਿਰਾਂ ਵਿਚ। ਸ਼ਮਸ਼ੇਰ ਸਿੰਘ ਜੀ ਅਸ਼ੋਕ ਨੇ ਇਹਨਾਂ ਦਾ ਨਾਮ ਸਿੰਘ ਸਭਾ ਲਹਿਰ ਦੇ ਮੋਢੀਆਂ ਦੇ ਸਮੇ ਵਿਚ ਲਿਖਿਆ ਹੈ। ਇਹਨਾਂ ਸੁਮੇਰ ਸਿੰਘ ਜੀ ਨੇ ਪਟਨੇ ਸਾਹਿਬ ਦੀ ਮਹੰਤੀ ਕੁਝ ਚਿਰ ਕਰਦੇ ਸਮੇ ਦਸਮੇਸ਼ ਜੀ ਦਾ ਜੀਵਨ ਗੁਰ ਬਿਲਾਸ ਪੁਸਤਕ ਲਿਖਿਆ ਹੈ, ਜਿਸ ਵਿਚ ਨਦੇੜੋਂ ਬਾਦ ਦੀਆਂ ਸਾਖੀਆਂ ਲਿਖੀਆਂ ਹਨ। ਜੋ ੭੦੭ ਪੰਨੇ ਤੋਂ ੭੧੭ ਤਕ ੫੧ ਸਾਖੀ ਤੋਂ ੫੪ ਤਕ ਹਨ। ਪੂਰਾ ਵੇਰਵਾ ਵੇਖਣ ਲਈ ਮੇਰਾ ਲਿਖਿਆ ਨਦੇੜੋਂ ਬਾਦ ਦਾ ਦਸਮੇਸ਼ ਜੀ ਦਾ ਜੀਵਨ ਵੇਖੋ।

ਇਹਨਾਂ ਸੁਮੇਰ ਸਿੰਘ ਜੀ ਦੇ ਹੀ ਸਮਕਾਲੀ ਨਿਹਾਲ ਸਿੰਘ ਜੀ ਇਕ ਚੰਗੇ ਖੋਜੀ ਤੇ ਲੇਖਕ ਸੀ, ਜਿਨ੍ਹਾਂ ਨੇ ਖੁਰਸ਼ੀਦ ਖਾਲਸਾ ਪੁਸਤਕ ਉਰਦੂ ਵਿਚ ਲਿਖੀ ਤੇ ਉਸ ਵਿਚ ਦਸਮੇਸ਼ ਜੀ ਤੋਂ

ਬਾਦ ਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਦਸਮੇਸ਼ਦੀ ਗੱਦੀ ਦੇ ਅਧਿਕਾਰੀ ਸਾਬਤ ਕੀਤਾ। ਸਿੰਘ ਸਭਾ ਨੇ ਏ ਪੁਸਤਕ ਅੰਗਰੇਜ਼ੀ ਸਰਕਾਰ ਵਲੋਂ ਜਬਤ ਕਰਾ ਦਿਤੀ ਪਤਾ ਨਹੀਂ ਕਿਵੇਂ ਇਹ ਸੁਮੇਰ ਸਿੰਘ ਜੀ ਦੀ ਪੁਸਤਕ ਸਿੰਘ ਸਭੀਆਂ ਦੀ ਅੱਖ ਤੋਂ ਉਹਲੇ ਰਹੀ ਜੋ ਨਦੇੜੋਂ ਬਾਦ ਗੁਰੂ ਜੀ ਦਾ ਕਾਬਲ ਪਸ਼ੌਰ ਜਾਣ ਬਾਬਤ ਸਾਖੀਆਂ ਤੇ ਗੁਰਦੁਆਰੇ ਭੀ ਦਸਦੀ ਹੈ।

ਸੁਮੇਰ ਸਿੰਘ ਜੀ ਦੇ ਰਹਿਤਨਾਮੇ ਦਾ ਸੰਮਤ ੧੯੩੦ ਭਾਈ ਕਾਹਨ ਸਿੰਘ ਜੀ ਤੇ ਗੁਰ ਬਿਲਾਸ 'ਚਕਵਰਤੀ' ਜੀ ਦਾ ੧੯੩੯ ਲਿਖਦੇ ਹਨ। ਅਰਥਾਤ ਸਤਿਗੁਰੂ ਰਾਮ ਸਿੰਘ ਜੀ ਦੇ ਬਦੇਸ ਜਾਣ ਦੇ ਬਾਦ ਦੇ ਇਹ ਪੁਸਤਕ ਲਿਖੇ ਹਨ। ਜਾਪਦੈ ਸੁਮੇਰ ਸਿੰਘ ਜੀ ਮਹੰਤ ਦੇਹਧਾਰੀ ਗੁਰੂ ਦੇ ਸਰਧਾਲੂ ਸੀ। ਤਾਂਹੀਉਂ ਹੀ ਉਹ ਆਪਣੇ ਰਹਿਤਨਾਮੇ ਵਿਚ ਲਿਖਦੇ ਹਨ :

'ਗੁਰ ਬਾਣੀ ਬਿਨ ਪ੍ਰੀਤ ਦੀ ਰੀਤ ਨ ਦੂਜੀਐ ਔਰ।
ਸਿੰਘ ਸੁਮੇਰ ਅਕਾਲ ਪ੍ਰਿਅ ਸੋਈ ਖਾਲਸਾ ਮੋਰ।'

ਅਰਥਾਤ ਜੋ ਰੀਤ—"ਸਦ ਪੀੜ੍ਹੀ ਗੁਰੂ ਚਲੰਦੀ" ਗੁਰਬਾਣੀ ਵਿਚ ਵਾਕ ਹੈ ਉਸਦੀ ਰੀਤ ਤੇ ਚਲਨਾਂ ਚਾਹੀਦੈ। ਤੇ ਉਹਨਾਂ ਨੇ ਦਸਮੇਸ਼ ਜੀ ਨੂੰ ਨਦੇੜੋਂ ਬਾਦ ਭੀ ਕਾਬਲ ਪਸੌਰ ਵਲ ਗਿਆਂ ਸਾਬਤ ਕੀਤਾ ਹੈ।

ਸੁਨਣ ਵਿਚ ਆਇਆ ਹੈ ਕਿ ਪ੍ਰਿੰਸੀਪਲ ਜੋਧ ਸਿੰਘ ਜੀ ਇਕ ਸਮੇ ਖਾਲਸਾ ਕਾਲਜੀ ਵਿਦਿਆਰਥੀਆਂ ਨੂੰ ਦਸ ਬੈਠੇ ਕਿ ਦਸਮੇਸ਼ ਜੀ ਨਦੇੜੋਂ ਬਾਦ ਪਸ਼ੌਰ ਤ ਕਾਬਲ ਭੀ ਗਏ ਹਨ। ਤਾਂ ਲੜਕਿਆਂ ਕਿਹਾ ਉਹ ਇਤਿਹਾਸ ਸਾਨੂੰ ਵਿਖਾਓ। ਤਾਂ ਜੋਧ ਸਿੰਘ ਜੀ ਨੇ 'ਉਹ ਨਹੀਂ ਤੁਹਾਡੇ ਵਿਖਾਣ ਜੋਗ' ਕਹਿ ਕੇ ਬਚਿਆਂ ਨੂੰ ਮਸਾਂ ਟਾਲਿਆ। ਡਰ ਇਹ ਸੀ ਮਤੇ ਬਚੇ ਗੁਰੂ ਜੀ ਦੇ ਰਹਿੰਦੇ ਇਤਿਹਾਸ ਵਲ ਨਾ ਝਾਕ ਲੈਣ, ਜੋ ਭਾਈ ਕਾਹਨ ਸਿੰਘ ਜੀ ਇਤਿਹਾਸ ਦੇ ਅਣਲਿਖੇ ਪਤਰੇ ਤੇ ਸੁਮੇਰ ਸਿੰਘਜੀਨੇਗੁਰੂਜੀਦਾਕਾਬਲ ਪਸ਼ੌਰ ਵਲਜਾਣਾ ਲਿਖਿਆ ਹੈ ਕਿ ਸਾਡੇ ਗ੍ਰੰਥ-ਗੁਰੂ ਦੇ ਜਾਲ ਵਿਚੋਂ ਹੋਰ ਲਾਂਭੇ ਨ ਵੇਖਣ ਵਾਲੇ ਹੋ ਜਾਂਦੇ ਹੋਣ।

ਰਹਿਤਨਾਮਾ ਪ੍ਰਹਿਲਾਦ ਸਿੰਘ ਜੀ ਦਾ ਜਾਪਦ ਉਚੇਚਾ ਸਿੰਘ ਸਭਾ ਦੇਕਿਸੇ ਸਜਨ ਲਿਖਿਆ ਹੈ। ਜਿਸਨੂੰ ਭਾਈ ਕਾਹਨ ਸਿੰਘ ਜੀ ਨਾਭਾ ਹੀ ਗਲਤ ਸਾਬਤ ਕਰਦੇ ਹਨ। ਭਾਈ ਸਾਹਿਬ ਮਹਾਨ ਕੋਸ਼ ਵਿਚ ਲਿਖਦੇ ਹਨ। ਇਸਦੇ ਰਹਿਤਨਾਮੇ ਦਾ ਆਰੰਭ ਇਸ ਦੋਹਰੇ ਤੋਂ ਹੁੰਦਾ ਹੈ:

"ਅਬਚਲ ਨਗਰ ਬੈਠੇ ਗੁਰੂ ਮਨ ਮੈ ਕੀਆ ਬਿਚਾਰ। ਬੋਲਿਆ ਪੂਰਾ ਸਤਿਗੁਰੂ ਮੂਰਤਿ ਸ੍ਰੀ ਕਰਤਾਰ।" ਅਰ ਰਹਿਤਨਾਮਾ ਬਣੇ ਦਾ ਸਾਲ ਦਸਿਆ ਹੈ। "ਸੰਮਤਿ ਸਤ੍ਰਹਿ ਸੈ ਭਏ ਬਰਖ ਬਵੰਜਾ ਨਿਹਾਰ। ਮਾਘ ਵਦੀ ਥਿਤਿ ਪੰਚਮ ਵੀਰਵਾਰ ਸੁਭ ਵਾਰ।" ਤੇ ਭਾਈ ਜੀ ਲਿਖਦੇ ਹਨ। ਇਸਨੇ ਇਹ ਨਹੀਂ ਖਿਆਲ ਕੀਤਾ ਕਿ ਸੰਮਤ ੧੭੫੨ ਵਿਚ ਗੁਰੂ ਸਾਹਿਬ ਅਬਚਲ ਨਹੀਂ ਪਧਾਰੇ ਅਰ ਨ ਉਸ ਵੇਲੇ ਖਾਲਸੇ ਦੀ ਰਚਨਾ ਸੀ। ਇਸੇ ਰਹਿਤਨਾਮੇ ਦੇ ਇਹ ਵਾਕ ਹਨ : "ਅਕਾਲ ਪੁਰਖ ਕੇ ਹੁਕਮ ਤੇ ਪ੍ਰਗਟ ਚਲਾਯੋ ਪੰਥ। ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਉ ਗ੍ਰੰਥ। ਗੁਰੂ ਖਾਲਸਾ ਮਾਨੀਉ, ਪ੍ਰਗਟ ਗੁਰੂ ਕੀ ਦੇਹ।'

ਇਹ ਉਪਰ ਲਿਖਿਆ ਭਾਈ ਸਾਹਿਬ ਕਾਹਨ ਸਿੰਘ ਜੀ ਦਾ ਪੜ੍ਹ ਸਾਬਤ ਹੋ ਜਾਂਦੈ ਕਿ ਮਨੋ ਕਲਪਤ ਬੇਸਮਝੀ ਨਾਲ ਕਿਸੇ ਨੇ ਇਹ ਦੋਹਰੇ ਘੜੇ ਹਨ ਜੋ ਗ੍ਰੰਥ ਗੁਰੂ ਦੇ ਸਿਧਾਂਤ ਵਾਲਿਆਂ ਦਾ ਆਸਰਾ ਹਨਤੇਜਾਪਦੈ ਭਾਈਸਾਹਿਬ ਇਸ ਮਤ ਦੇ ਮਨੋ ਕਾਇਲ ਨ ਸੀ।

ਤੇ ਤਾਂ ਹੀ ਉਹੀ ਆਪਣੇ ਇਤਿਹਾਸ ਦੇ ਅਣ ਲਿਖੇ ਪਤਰੇ ਮੋਟੇ ਅਖਰਾਂ ਵਿਚ ਦਸਮੇਸ ਜੀ ਬਾਬਤ ਦੋ ਅੰਕਾਂ ਵਿਚ ਦਿਤੇ ਸੀ। ਜੋ ਮੈਂ ਨਦੇੜੋਂ ਬਾਦ ਦਸਮੇਸ ਜੀ ਦੇ ਜੀਵਨ ਵਿਚ ਦਿਤੇ ਹਨ।

ਇਹ ਚਰਚਾ ਜੋ ਸੰਕੋਚ ਵਿਚ ਭਾ: ਕਾਹਨ ਸਿੰਘ ਜੀ ਨਾਭਾ ਨੇ ਪ੍ਰਹਿਲਾਦ ਸਿੰਘ ਜੀ ਦੇ ਰਹਿਤ ਨਾਮੇ ਬਾਬਤ ਕੀਤੀ ਹੈ ਸੰਤ ਇੰਦਰ ਸਿੰਘ ਜੀ ਨੇ ਨਾਮਧਾਰੀ ਨਿਤਨੇਮ ਗੁਟਕਿਆਂ ਦੀ ਭੂਮਕਾ ਵਿਚ ਖੋਲ੍ਹਕੇ ਲਿਖੀ ਹੈ ਕਿ ਇਹ ਦੋਹਰੇ ਮਨ ਘੜਤ ਕਿਸੇ

ਅਜ਼ਾਦ ਸਿੰਘ ਸਭੀ ਵੀਰ ਦੇ ਹਨ' ਆਗਿਆ ਭਈ ਅਕਾਲ ਕੀ ਵਾਲੇ ਤੇ ਗ੍ਰੰਥ ਗੁਰੂਮਤ ਵਾਲੇ।

ਸਤਿਗੁਰੂ ਪਰਤਾਪ ਸਿੰਘ ਜੀਨੇ ਇਹ ਦੋਹਰੇ ਪੰਥ ਪ੍ਰਕਾਸ਼ ਵਿਚ ਵੇਖ ਗਿਆਨੀ ਗਿਆਨ ਸਿੰਘ ਜੀ ਪਾਸ ਸੰਤ ਇੰਦਰ ਸਿੰਘ ਜੀ ਨੂੰ ਪਟਿਆਲੇ ਭੇਜਿਆ ਸੀ ਤੇ ਕਿਹਾ ਸੀ ਤੁਸਾਂ ਇਹ ਕੀ ਕੀਤੈ? ਪਿਛਲੀਆਂ ਐਡੀਸ਼ਨਾਂ ਵਿਚ ਆਗਿਆ ਭਈ ਅਕਾਲ ਕੀ ਲਿਖ ਮਾਰਿਆ ਜੇ, ਤਾਂ ਗਿਆਨੀ ਗਿਆਨ ਸਿੰਘ ਜੀ ਹਉਕਾ ਭਰ ਉਤਰ ਦਿਤਾ ਸੀ ਮੈਂ ਕੀ ਕਰਾਂ ਮੇਰੇ ਬਿਨ ਪੁਛੇ ਹੀ ਵਜੀਰ ਹਿੰਦ ਪ੍ਰੈਸ ਵਾਲੇ ਇਹੋ ਜਿਹੇ ਕੋਝੇ ਅਖਰ ਲਿਖ ਮੇਰੇ ਨਾਮ ਮੜ੍ਹ ਰਹੇ ਹਨ। ਤੇ ਮੈਂ ਹੁਣ ਬਿਰਧ ਹਾਂ ਤਰੱਦਦ ਸੁਧਾਰ ਕਰ ਨਹੀਂ ਸਕਦਾ। ਅਰਥਾਤ ਇਹ ਦੋਹਰੇ ਪ੍ਰਹਿਲਾਦ ਸਿੰਘ ਦੇ ਰਹਿਤ ਨਾਮੇ ਦੇ ਸਿੰਘ ਸਭੀਆਂ ਨੇ ਗਲਤ ਜੇਹੇ ਦਸਮੇਸ ਜੀ ਦੇ ਨਾਮ ਨਾਲ ਮੜ੍ਹਕੇ ਗ੍ਰੰਥ ਗੁਰੂ ਦੇ ਮਾਰਗ ਲਈ ਪ੍ਰਚਲਤ ਕਰ ਦਿਤੇ ਹਨ।

ਹੁਣ ਦਸਣਾ ਹੈ ਅਸਲ ਰਹਿਤ ਨਾਮੇ ਬਾਬਤ

ਸੋ ਰਹਿਤ ਨਾਮਾ ਉਹ ਹੈ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਰਾਇ ਸਿੰਘ ਜੀ ਨੂੰ ਹਜੂਰ ਸਾਹਿਬ ਭੇਜ ਦਸਮੇਸ ਜੀ ਦੀ ਅਸਲ ਮਰਯਾਦਾ ਲਿਖ ਲਿਆਣ ਦਾ ਨਿਚੋੜ। ਸੰਬੂਹ ਸੰਗਤ ਦੇ ਵਾਸਤੇ ਲਿਖਿਆ।

ਭਾਵੇ ਆਪਨੇ ਸਿਖੀ ਦੀ ਸਾਜਨਾ ਰਾਇ ਸਿੰਘ ਦੇ ਹਜੂਰ ਸਾਹਿਬ ਜਾਣ ਤੋਂ ਪਹਿਲਾਂ ਹੀ ਕਰ ਲਈ ਹੋਈ ਸੀ। ਪਰ ਇਹ ਰਹਿਤ ਨਾਮਾ ਬਾਦ ਹੀ ਲਿਖਿਆ ਸੀ। ਜੋ ਸਤਿਗੁਰੂ ਰਾਮ ਸਿੰਘ ਜੀ ਦਾ ਹਸਤ ਲਿਖਤ ਸਤਿਗੁਰੂ ਪਰਤਾਪ ਸਿੰਘ ਜੀ ਨੇ ਨਾਮਧਾਰੀ ਨਿਤਨੇਮ ਦੇ ਆਦਿ ਵਿਚ ਛਪਵਾਇਆ ਹੈ। ਸੋ ਹੀ ਦਸਮੇਸ ਜੀ ਦਾ ਸਹੀ ਰਹਿਤ ਨਾਮਾ ਹੈ।

ਸਰਬ ਲੋਹ ਦਸਮ ਗਰੰਥ ਦਸਮੇਸ ਜੀ ਦਾ ਲਿਖਿਆ ਜੋ ਮਿਲਦਾ ਹੈ 'ਨਿਸ਼ਾਨੇ ਸਿਖੀ ਈ ਪੰਚੇ ਹਰਫ਼ੇ ਕਾਫ। ਹਰਗਿਜ਼ਨਾਬਾਸ਼ਦਈਂ ਪੰਚੇਮੁਆਫ। ਕੜਾ ਕਾਰਦੋ ਕਛ ਕੰਘਾ ਬਿਦਾਂ। ਬਿਨਾਂ ਕੇਸ ਹੇਚ ਅਸਤ ਜੁਮਲਾ ਨਿਸ਼ਾਂ।'

ਅਰਥਾਤ ਇਹ ਸਿਖੀ ਦੇ ਪੰਜ ਨਿਸ਼ਾਨ ਹਨ। ਪਰ ਕੇਸਾਂ ਤੋਂ ਬਿਨਾਂ ਇਹ ਕੁਝ ਭੀ ਨਹੀਂ ਭਾਵੇਂ ਚਾਰੇ ਉਤਮ ਹੀਨ ਹਨ।

ਇਹਨਾ ਉਪਰ ਲਿਖੇ ਦਸਮੇਸ ਜੀ ਦੇ ਵਾਕਾਂ ਦਾ ਸਾਰ ਸਤਿਗੁਰੂ ਰਾਮ ਸਿੰਘ ਜੀ ਦੇ ਲਿਖੇ ਰਹਿਤ ਨਾਮੇ ਵਿਚ ਹੈ। ਜਿਹਾ ਕੇ 'ਕਛਹਿਰਾ ਪੌਂਚਾ ਪਾਇਕੇ ਲਾਹੁਣਾ' ਆਦਿ।

---

# ਗੁਜਰੀ

ਗਈ ਗੁਜਰੀ ਨਾ ਗਲ ਇਤਿਹਾਸ ਦੀ ਹੈ ਜਿਹੜੀ ਗੁਜਰੀ ਦੇ ਲਾਲ ਨਾਲ ਗੁਜਰੀ।
ਖਾਤਰ ਧਰਮ ਦੇ ਪਿਤਾ ਸ਼ਹੀਦ ਹੋਏ ਮਾਤਾ ਮਾਰ ਕੇ ਬੁਰਜ ਤੋਂ ਛਾਲ ਗੁਜ਼ਰੀ।
ਗੁਜਰੀ ਦਾਸਤਾਂ ਕਹਿੰਦੀ ਜ਼ਬਾਨ ਕੰਬੇ ਜਿਹੜੀ ਚੌਹਾਂ ਮਸੂਮਾਂ ਦੇ ਨਾਲ ਗੁਜਰੀ।
ਜ਼ੁਲਮੀ ਪੰਜਿਓਂ ਕਢਿਆ ਧਰਮ ਐਉਂ ਜਿਵੇ ਕਢਦੀ ਮਖਣੋਂ ਵਾਲ ਗੁਜਰੀ

ਤਕ ਰੋੜਾਂ ਦੀ ਸੇਜ ਤੇ ਕਿਸੇ ਪੁਛਿਆ
ਇਹ ਕੀ ਤੁਸਾਂ ਤੇ ਮੇਰੇ ਦਾਤਾਰ ਗੁਜਰੀ।
ਕਹਿੰਦੇ ਭਲੀ ਗੁਜਰੀ, ਗੁਜਰੀ ਜਿਵੇਂ ਗੁਜਰੀ
ਭਾਣੇ ਵਿਚ ਜੋ ਸਚੇ ਕਰਤਾਰ ਗੁਜਰੀ॥

ਪ੍ਰੀਤਮ ਸਿੰਘ 'ਦੀਪਕ'

# ਦੀਦਾਰ ਕਰੀਏ

—ਸ੍ਰੀ ਜੋਗਿੰਦਰ ਸਿੰਘ ਮੁਕਤਾ ਸੰਤ ਨਗਰ

ਆਇਆ ਪਟਨੇ 'ਚ ਜਗ ਦਾ ਸਹਾਰਾ ਚਲ ਕੇ ਦੀਦਾਰ ਕਰੀਏ ।

ਬਦਲੋਂ ਜਿਉਂ ਨਿਕਲ ਚੰਨ ਚਾਨਣੀ ਖਿਲਾਰਦਾ ।
ਹੋਇਆ ਪਰਕਾਸ਼ ਇਓਂ ਦਸਵੇਂ ਅਵਤਾਰ ਦਾ ।
ਮਾਤਾ ਗੁਜਰੀ ਦੇ ਦੀਦਿਆਂ ਦਾ ਤਾਰਾ,
ਚਲ ਕੇ ਦੀਦਾਰ.................

ਭੀਖਨ ਫਕੀਰ ਆ ਪ੍ਰੀਖਸ਼ਾ ਏ ਕਰਦਾ ।
ਜਾਣੀ ਜਾਣ ਹਥ ਦੋਹਾਂ ਕੁਜੀਆਂ ਤੇ ਧਰਦਾ ।
ਹੋਇਆ ਹੈਰਾਨ ਹੈ ਸੀ ਤਕ ਕੇ ਨਜ਼ਾਰਾ,
ਚਲਕੇ ਦੀਦਾਰ................

ਭਾਨ ਵਾਂਗ ਤੇਜ, ਬਲੀ, ਹਸਮੁਖ ਚੇਹਰਾ ਏ ।
ਸਾਂਝਾ ਹੈ ਉਹ ਸਭਨਾਂ ਦਾ ਨਾ ਤੇਰਾ ਤੇ ਨਾ ਮੇਰਾ ਏ ।
ਵੈਰੀ ਜਾਬਰਾਂ ਮਨੁਖਤਾ ਦਾ ਪਿਆਰਾ,
ਚਲਕੇ ਦੀਦਾਰ................

ਦੁਖਆਂ ਦਾ ਦਰਦੀ ਉਹ ਵਾਲੀ ਦੋ ਜਹਾਨ ਹੈ ।
ਮੀਰੀ ਪੀਰੀ ਵਾਲਾ ਓਹਦੀ ਉਚੀ ਸੁਚੀ ਸ਼ਾਨ ਹੈ ।
ਓਹ ਹੈ ਪਾਪੀਆਂ ਦਾ ਬਖ਼ਸ਼ਸ਼ ਦੁਆਰਾ,
ਚਲਕੇ ਦੀਦਾਰ..............

ਡੋਲਦਾ ਧਰਮ ਬੇੜਾ ਆਕੇ ਲਾਇਆ ਪਾਰ ਤੈਂ ।
ਧੰਨ ਤੂੰ ! 'ਜੁਗਿੰਦਰ' ਆਖੇ ਜਾਵਾਂ ਬਲਿਹਾਰ ਮੈਂ ।
ਜਸ ਗਾਵੇ ਅਜ ਤੀਕ ਜਗ ਸਾਰਾ,
ਚਲਕੇ ਦੀਦਾਰ ਕਰੀਏ ।

---

## ਰੁਬਾਈ—

ਸ੍ਰੀ ਕੇ. ਐਸ. 'ਭਮਰਾ' ਇੰਗਲੈਂਡ

ਆਇਆ ਏ ਕੋਈ ਚਾਨਣ ਚਾਨਣ ਅਜ ਅਸਾਡੇ ਵਿਹੜੇ ।
ਮੇਟੇ ਪਾਪ ਜ਼ੁਲਮ ਦਾ ਨ੍ਹੇਰਾ ਦੇਵੇ ਸੁਖ ਸੁਨੇਹੜੇ ।
ਹੋਰੀਂ ਵੰਡੇ ਜਾਮ ਸ਼ਹਾਦਤ ਆਪੂੰ ਪੀਵੇ ਗਮੀਆਂ :
ਉਹਦੇ ਇਸ ਕਰਮ ਦਾ ਸਦਕਾ ਸਭ ਪਾਸੇ ਹਨ ਖੇੜੇ ।

# ਤੇਰੀ ਤਲਵਾਰ ਨੇ

—ਸੰਤ ਤਰਨ ਸਿੰਘ ਜੀ 'ਵਹਿਮੀ'

ਪੋਹ ਸੁਦੀ ਸਤਵੀਂ ਸੋ ਦਿਨ ਹੈ ਸੁਹਾਣਾ ਅਜ, ਭਵ ਪ੍ਰਕਾਸ ਕੀਤਾ ਦਸਮੇ ਅਵਤਾਰ ਨੇ।
ਜ਼ੁਲਮ ਜੜ੍ਹ ਪਟਨੇ ਨੂੰ ਪਟਨੇ ਚਿ ਆਏ ਆਪ, ਮਰੀ ਹਿੰਦ ਜੀਆ ਦਾਨ ਦੇਵਨੇ ਦਾਤਾਰ ਨੇ।

ਭੀਖਨ ਸ਼ਾਹ ਕੁਜੀਆਂ ਲਿਆਇਆ ਦੋ ਬੁਝਨ ਲਈ, ਵੇਖਾਂ ਇਨਸਾਫੀਏ ਕਿ ਪਖੀ ਸਰਕਾਰ ਨੇ।
ਦੋਹਾਂ ਉਤੇ ਹਥ ਰਖ ਦਸਮੇ ਜੀ ਦਸਿਆ ਇਹ ਮੇਰੇ ਸਾਂਹਵੇਂ ਦੋਹਾਂ ਜੋਗ ਸਾਵੇਂ ਅਧਿਕਾਰ ਨੇ।

ਉਮਰ ਨੌ ਸਾਲ ਦੀ 'ਚ ਪਿਤਾ ਜੀ ਦਾ ਜਾਣਾ ਵੇਖ ਦਿਲ ਨ ਡੁਲਾਣਾ ਪਰਮ ਬਲੀ ਹੋਨਹਾਰ ਨੇ।
ਸੰਮਤ ਛਪੰਜਾ ਵਿਚ ਆਣਕੇ ਆਨੰਦ ਪੁਰ, ਚੰਦ ਜੇਹੀ ਚਾਂਦਨੀ ਦੇ ਤੇਜ ਲਿਸ਼ਕਾਰ ਨੇ।

ਪੰਜ ਸੀਸ ਮੰਗ ਕੀਤੀ ਪੰਜੇ ਹੋ ਨਿਸ਼ੰਗ ਆਏ, ਲਾਹੇ ਸੀਸ ਪੰਜੇ ਨਾਲ ਇਕੋ ਇਕ ਵਾਰ ਨੇ।
ਸੀ ਨ ਉਚਾਰੀ ਉਹਨਾਂ ਧਰਮ ਮਸਤਾਨਿਆਂ ਨ, ਕਹਿਆ ਸਗੋਂ ਦਇਆ ਕੀਤੀ ਤੇਰੀ ਤਲਵਾਰ ਨੇ।

ਜੋੜਾ ਸਿਰ ਜੋੜੇ ਧੜ ਨਾਲ ਚਾਹਿਆ ਜੋੜ ਦਿਤਾ, ਜੋੜ ਸਾਂਝੀਵਾਲਤਾ ਦਾ ਲਾਇਆ ਪਿਉਂਦ ਸਾਰ ਨੇ।
ਬਿਨਾਂ ਪਿਉਂਦ ਬਦਲੇ ਨ ਵਧੇ ਸਵਾਦ ਸੋਝ ਸਭਾ, ਬਣੇ ਸਾਂਝੀਵਾਲਤਾ ਨਰਹਿੰਦੇ ਪਕੇ ਪਿਆਰ ਨੇ।

ਬਿਨਾ ਮਨ ਮੰਨਿਆ ਭੀ ਬੰਨਿਆ ਨ ਕਿਤੇ ਰਹਿੰਦਾ ਬਿਨਾ ਮਨ ਮੰਨਿਆਂ ਨ ਥਿਤੇ ਇਤਬਾਰ ਨੇ।
ਪੰਜਾਂ ਲੈ ਕਕਾਰ ਪੰਜ ਹੋਕੇ ਪ੍ਰਵਾਨ ਕਿਹਾ, ਅੰਮ੍ਰਿਤ ਪਿਲਾਇਆ ਸਾਨੂੰ ਤੇਰੀ ਤਲਵਾਰ ਨੇ।

ਕਹਿੰਦੇ ਕੁਝ ਹੋਰ ਜੋ ਸੋਚਦੇ ਨ ਸਚਿਆਂ ਦੇ, ਭੁਲ ਬੋਲੋਂ ਵਖ ਹੁੰਦੇ ਤੋਲ ਨ ਵਿਹਾਰ ਨੇ।
ਕਹਿਣ ਜਿਵੇਂ ਕਰਨ ਤਿਵੇਂ ਨਿਵੇਂ ਉਹਨਾਂ ਜਗ ਤਾਹੀਉਂ, ਲਿਵੇ ਲਗ ਰਹਿੰਦੇ ਸਦਾ ਰਿਦੇ ਸਚਿਆਰ ਨੇ।

ਮੰਨੀਏ ਜੇ ਪੜਦੇ 'ਚ ਬਕਰੇ ਸੀ ਮਾਰੇ ਗੁਰਾਂ, ਕੀਤੀ ਹਥ ਫੇਹੀ ਵਾਹ ਵਾਹ ਵਾਂਗੂ ਸ਼ਾਹ ਮਦਾਰ ਨੇ।
ਝੂਠੇ ਜਾਲ ਨਾਲ ਸਜੇ ਖਾਲਸ ਜੀ ਕਹਿਣ ਕਿਵੇਂ, ਮਾਰਕੇ ਜਵਾਇਆ ਸਾ ਤੇਰੀ ਤਲਵਾਰ ਨੇ।

ਸਤ੍ਹਾ ਸੈ ਤੇਈਓਂ ਲੈ ਬਰਸ ਬਤਾਲੀ ਗੁਰਾਂ, ਕੌਤਕ ਨਦੇੜ ਤਕ ਕੀਤੇ ਬੜ-ਬਾਹਰ ਨੇ।
ਗਿਆਰਵਾਂ ਗੁਪਤ ਖੇਲ ਕੋਇਕ ਪਾਵੇ ਪਾਰ, ਪੂਰੀ ਕੀਤੀ ਤੁਕ ਦੇਣ ਗੁਰਤਾ ਦੀ ਕਾਰ ਨੇ।

ਜਿਥੇ ਕਿਤੇ ਵੇਹਿਦਾ ਕੀਤਾ ਫੇਦਾ ਡਿਠਾ ਖਾਲਸੇ ਦਾ, ਸਾਲ ਕਟੇ ਬਿਪਤਾ ਦੇ ਦਿਤੇ ਜਾ ਦੀਦਾਰ ਨੇ।
ਕਾਹਨ ਸਿੰਘ ਨਾਭਾ ਜੀ ਬਾਬਾ ਨੂੰ ਵਿਖਾਇਆ ਘਾਉ, ਲਾਇਆ ਜੋ ਪਠਾਨ ਘਾਇਆ ਤੇਰੀ ਤਲਵਾਰ ਨੇ।

ਚੁਟਕੀ:—ਅਣਲਿਖੇ ਇਤਿਹਾਸ ਦੇ ਪਤਰੇ ਕਾਹਨ ਸਿੰਘ ਜੀ ਛਪਵਾਏ।
ਦਸਮੇਸ਼ ਦੇਵ ਜੀ ਦੇ ਬਾਦ ਨਦੇੜੋਂ ਕੌਤਕ ਕੁਝ ਦਿਖਲਾਏ।
ਮਹੰਤ ਸੁਮੇਰ ਸਿੰਘ ਜੀ ਪਟਨਾ ਪਟਨੇ ਮਹਿ ਵਿਸਤਾਰ।
ਦਸਮੇਸ਼ ਜੀਉ ਦੀਆਂ ਬਾਦ ਨਦੇੜੋਂ ਲਿਖੀਆਂ ਦੋ ਤਿਨ ਚਾਰ।
ਗਿਆਨੀ ਗਿਆਨ ਸਿੰਘ ਭਾਈ ਵੀਰ ਸਿੰਘ ਆਦਿ ਗੁਪਾਲ ਸਿੰਘ ਡਾਕਟਰ।
ਦਾ ਜੋ ਲਿਖਿਆ ਪੜ੍ਹਨਾ ਲੋੜੇ, ਮੁੜੇ ਤਰਨ ਸਿੰਘ ਤਾਕਰ।

# ਕੀ ਗੁਰੂ ਗੋਬਿੰਦ ਸਿੰਘ ਜੀ ਨੇ
# ਮਾਸ ਖਾਣ ਦੀ ਆਗਿਆ ਦਿਤੀ ਸੀ ?

—ਮਾ: ਨਿਹਾਲ ਸਿੰਘ ਜੀ

ਸਾਧ ਕਰਮ ਜੋ ਪੁਰਖ ਕਮਾਵੈ।
ਨਾਮ ਦੇਵਤਾ ਜਗਤਿ ਕਹਾਵੈ।
ਕੁਕ੍ਰਿਤ ਕਰਮ ਜਗ ਮੈਂ ਜੇ ਕਰਿਹੀ।
ਨਾਮ ਅਸੁਰ ਤਿਨਕੋਪੁਨ ਧਰਿਹੀ।
—ਗੁਰੂ ਗੋਬਿੰਦ ਸਿੰਘ

ਨਾਮ ਜਪਣਾ, ਵੰਡ ਛਕਣਾ ਤੇ ਧਰਮ ਦੀ ਕਿਰਤ ਦਾ ਸੁਨੇਹਾ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰੀਆਂ ਨੂੰ ਸ਼ਾਂਤੀ, ਅਮਨ ਅਤੇ ਭਰਾਤਰੀ ਭਾਵ ਪੈਦਾ ਕਰਨ ਵਿਚ ਬਿਲਾ ਵਿਤਕਰਾ ਰੰਗ, ਰੂਪ, ਦੇਸ਼ ਅਤੇ ਨਸਲ ਦਿਤਾ ਸੀ, ਇਹਨਾਂ ਹੀ ਸੁਨਹਿਰੀ ਅਸੂਲਾਂ ਨੂੰ ਪ੍ਰਚਾਰਨ ਅਤੇ ਅਪਨਾਉਣ ਦੀ ਪ੍ਰੇਰਨਾ ਖਾਤਰ ਸਾਹਿਬਾਂ ਨੇ ਅਰਬ ਤੋਂ ਲੈ ਬਰਮਾ ਤੀਕ ਅਤੇ ਤਿੱਬਤ ਅਥਵਾ ਕਸ਼ਮੀਰ ਤੋਂ ਲੈਕੇ ਲੰਕਾ ਤਕ ਚੱਕਰ ਲਾਇਆ ਅਤੇ ਦੇਹ ਕਰਕੇ ਆਪ ਕਈ ਉਲਝਨਾ ਵਿਚ ਫਸੇ।

ਉਹਨਾਂ ਤੋਂ ਪਿਛੋਂ ਸਮੂਹ ਗੁਰੂ ਸਾਹਿਬਾਨਾਂ ਉਹਨਾਂ ਹੀ ਪਵਿਤਰ ਅਸੂਲਾਂ ਦਾ ਵਖ ਵਖ ਢੰਗਾਂ ਅਤੇ ਵਖ ਵਖ ਸਮਿਆਂ ਵਿਚ ਪ੍ਰਚਾਰ ਕੀਤਾ। ਗੁਰੂ ਅਰਜਨ ਦੇਵ ਜੀ ਮਹਾਰਾਜ ਇਹਨਾਂ ਹੀ ਅਸੂਲਾਂ ਦੀ ਵਿਆਖਿਆ ਅਤੇ ਪ੍ਰੋੜਤਾ ਕਰਦਿਆਂ ਅਤੇ ਇਨ੍ਹਾਂ ਵਿਚਾਰ ਧਾਰੀਆਂ ਦੀ ਬਾਣੀ ਨੂੰ ਇਕਤ੍ਰ ਕਰਕੇ ਇਕ ਮਹਾਨ ਗ੍ਰੰਥ ਦਾ ਰੂਪ ਦਿੱਤਾ, ਤਾਂਕਿ ਆਉਣ ਵਾਲੀਆਂ ਨਸਲਾਂ ਕਿਸੇ ਮਹਾਨ ਆਤਮਾਂ ਦੀ ਨਿਗਰਾਨੀ ਹੇਠ ਇਸ ਤੋਂ ਰੋਸ਼ਨੀ ਪ੍ਰਾਪਤ ਕਰ ਸਕਣ। ਇਹ ਅਸੂਲ ਐਸੇ ਹਨ, ਕਿ ਸਾਰੇ ਸੰਸਾਰੀ ਜਿਸ ਨੂੰ ਅਪਨਾ ਲੈਣ ਤਾਂ ਸਾਰੇ ਝਗੜੇ ਝਾਂਜਿਆਂ ਦਾ ਕੀਰਤਨ ਸੋਹਿਲਾ ਪੜ੍ਹਿਆ ਜਾ ਸਕਦਾ ਹੈ। ਦੇਸ਼ਾਂ ਵਿਚ ਮਾਰ ਧਾੜ ਘਟ ਸਕਦੀ ਹੈ। ਲੁੱਟ ਖਸੁੱਟ ਦੇ ਬਾਜ਼ਾਰ ਮੰਦੇ ਪੈ ਸਕਦੇ ਹਨ। ਫਿਰਕਾ-ਪ੍ਰਸਤੀ ਕੌਮੀਅਤ ਦਾ ਵਿਤਕਰਾ, ਕੌਮਾਂਤਰੀ ਝਗੜੇ ਹਾਕਮ ਮਹਿਕੂਮ ਦੀ ਖਿਚੋਤਾਣ, ਕਾਲੇ ਗੋਰੇ ਦਾ ਫਰਕ ਮੁੱਕ ਸਕਦਾ ਹੈ ਅਤੇ ਸਚ ਅਰਥਾਂ ਵਿਚ ਕਲ ਪੰਤ ਸਵਰਗ ਇਸ ਮਾਤ ਲੋਕ ਤੇ ਹੀ ਪ੍ਰਾਪਤ ਹੋ ਸਕਦਾ ਹੈ। ਮਗਰ ਮਨੁਖ ਨੂੰ ਸਵਾਰਥ ਨੇ ਇਤਨਾ ਅੰਨ੍ਹਾ ਕਰ ਦਿਤਾ ਹੈ, ਕਿ ਉਸਨੂੰ ਆਪਣੇ ਬਿਨਾਂ ਕੁਝ ਸੁਝਦਾ ਹੀ ਨਹੀਂ। ਖਾਣ ਪੀਣ, ਐਸ਼ ਬਹਾਰਾਂ ਨੂੰ ਮੁਖ ਬਣਾਇਆ ਜਾ ਰਿਹਾ ਹੈ

ਕਾਸ਼ ! ਨਾਨਕ ਨਾਮ ਲੇਵਾ ਇਹਨਾਂ ਪਵਿਤਰ ਅਸੂਲਾਂ ਨੂੰ ਅਪਨਾ ਕੇ ਦੂਜਿਆਂ ਨੂੰ ਪ੍ਰੇਰਨਾ ਕਰਦੇ ਅਤੇ ਸਚੇ ਅਰਥਾਂ ਵਿਚ ਉਹਨਾਂ ਦੇ ਸਿੱਖ ਹੋਣਦਾ ਦਾਹਵਾ ਭਰਦੇ। ਮਗਰ ਅਫਸੋਸ ਕਿ ਆਪ ਹੀ ਇਹਨਾਂ ਨੂੰ ਪਿੱਠ ਦੇਕੇ ਬਹੁਤ ਸਾਰੇ ਉਸੇ ਟੋਏ ਵਿਚ ਜਾ ਡਿਗੇ ਹਨ, ਜਿਥੇ ਬਾਕੀ ਦੇ ਸੰਸਾਰੀ। ਨਾਮ ਬਾਣੀ ਵਿਸਰ ਰਹੀ ਹੈ ਮਾਸ ਮਦਰਾ ਦੀ ਵਰਤੋਂ ਵਧ ਰਹੀ ਹੈ। ਥਾਂ ਥਾਂ ਰਾਜਨੀਤੀ ਮ੍ਰਿਗ ਦਾ ਚਸਕਾ ਪ੍ਰਧਾਨ ਹੋ ਰਿਹਾ ਹੈ ਜਿਸ ਪਿਛੇ ਲਗਕੇ ਭਰਾ ਨਾਲੋਂ ਭਰਾ ਦੂਰ ਹੁੰਦਾ ਜਾ ਰਿਹਾ ਹੈ। ਭਲਾ ਕਿਉਂ ? ਇਸਦਾ ਉਤਰ ਬਾਣੀ ਦਿੰਦੀ ਹੈ :

ਜਹਿ ਤਨ ਬਾਣੀ ਵੀਸਰਿ ਜਾਇ,
ਜਿਉਂ ਪੱਕਾ ਰੋਗੀ ਬਿਲ ਲਾਇ।

ਇਕ ਕੁਰਲਾਟ ਮੱਚੀ ਹੋਈ ਹੈ। ਈਰਖਾ ਦੀਆਂ ਤੇਹਾਂ ਮਨ ਤੇ ਚੜ੍ਹ ਰਹੀਆਂ ਹਨ। ਅਤੇ ਭੈ ਦੇ ਕਾਲੇ ਬਦਲ ਸਾਰੇ ਅਕਾਸ਼ ਨੂੰ ਘੇਰ ਰਹੇ ਹਨ। ਵਿਗਿਆਨ ਵਿਚ ਜੰਮੀ ਪਲੀ ਸਭਿਅਤਾ ਵਿਚ ਐਸ਼ੋ ਇਸ਼ਰਤ ਅਤੇ ਭੋਗ ਵਿਲਾਸ ਦੀ ਲਾਲਸਾ ਵਧ ਰਹੀ ਹੈ। ਕਾਰਨ ਇਹ ਹੈ ਕਿ ਆਹਾਰ ਠੀਕ ਨਹੀਂ, ਵਿਚਾਰ

ਠੀਕ ਨਹੀਂ। ਆਹਾਰ ਨਾਲ ਵਿਚਾਰ ਬਣਦੇ ਹਨ ਵਿਚਾਰਾਂ ਨਾਲ ਸਮਾਜ ਬਣਦਾ ਹੈ।

ਅਜ ਦਾ ਯੁਗ ਹਰ ਵਸਤੂ ਨੂੰ ਵਿਗਿਆਨ ਦੀ ਤਕੜੀ ਤੇ ਤੋਲਦਾ ਹੈ ਅਤੇ ਉਸਦੇ ਪਲੜਿਆਂ ਨੂੰ ਵੇਖਕੇ ਅਜ ਬਾਰੇ ਅੰਦਾਜ਼ਾ ਲਗ ਸਕਦਾ ਹੈ। ਚੰਗਾ ਹੁੰਦਾ ਜੇ ਵਿਗਿਆਨ ਆਤਮਿਕ ਰੋਸ਼ਨੀ ਵਿਚ ਵਧਦਾ ਫੁਲਦਾ। ਮਗਰ ਇਸ ਕਚਕੇਰੇ ਬਚੂੰਗੜੇ ਨੇ ਸਭ ਥਾਂ ਆਪ ਹੀ ਪ੍ਰਧਾਨਗੀ ਕਰਨੀ ਸ਼ੁਰੂ ਕਰ ਦਿਤੀ ਹੈ। ਆਦਿ ਜੁਗਾਦਿ ਤੋਂ ਲਟ ਲਟ ਜਗ ਰਹੇ ਚਰਾਗ਼ ਨੂੰ ਹੰਬਲੀਆਂ ਮਾਰ ਗੁਲ ਕਰਨ ਦਾ ਯਤਨ ਕਰ ਰਹਿਆ ਹੈ। ਬਾਣੀ ਕਹਿੰਦੀ ਹੈ :—

ਬਾਬਾ ਹੋਰ ਖਾਣਾ ਖੁਸੀ ਖੁਆਰ।
ਜਿਤ ਖਾਧੈ ਤਨ ਪੀੜੀਐ ਮਨ ਮਹਿ ਚਲੈ ਵਿਕਾਰ।

ਵਿਗਿਆਨ ਕਹਿੰਦੇ ਮਾਸ ਖਾਓ, ਮੱਛੀ ਖਾਓ। ਪਛਮੀ ਸਭਿਅਤਾ ਦੇ ਅਸਰ ਹੇਠ, ਭੁਲੜ ਸਜਣ ਇਹੋ ਰਾਗ ਹੀ ਅਲਾਪਣ ਲਗ ਪਏ ਹਨ ਕਿ ਮਾਸ ਖਾਣਾ ਕੋਈ ਐਬ ਨਹੀਂ। ਇਹ ਬੀਰ ਰਸ ਪੈਦਾ ਕਰਦਾ ਹੈ। ਗੁਰੂ ਸਾਹਿਬ ਆਪ ਸ਼ਿਕਾਰ ਖੇਡਦੇ ਸਨ। ਮਹਾਂ ਪ੍ਰਸ਼ਾਦ ਦੇ ਗਫੇ ਲਾਂਦੇ ਸਨ। ਜਿਹੜਾ ਮਾਸ ਨਹੀਂ ਖਾਂਦਾ ਉਹ ਕਚਾ ਪਿਲਾ ਹੈ। ਉਹ ਵਿਲੜ ਹੈ। ਉਹ ਤਾਂ ਪੱਕਾ ਹਿੰਦੂ ਹੈ।

ਵਿਚਾਰ ਕਰੀਏ ਕਿ ਕੀ ਗੁਰੂ ਗੋਬਿੰਦ ਸਿੰਘ ਜੀ ਅਜੇਹਾ ਕਰਦੇ ਸਨ ਜਾਂ ਕਰਨ ਦੀ ਪ੍ਰੇਰਨਾਂ ਦੇਂਦੇ ਜਨ। ਸੌ ਸਿਆਣੇ ਇਕੋ ਮੱਤ, ਮੂਰਖ ਆਪੋ ਆਪਣੀ। ਇਹ ਤਾਂ ਪੱਕੀ ਗਲ ਹੈ, ਕਿ ਹੱਕ ਦੇ ਮੁਤਲਾਸ਼ੀ ਭਾਵੇਂ ਉਹ ਕਿਸੇ ਫਿਰਕੇ ਜਾਂ ਦੇਸ਼ ਕਾਲ ਵਿਚੋਂ ਇਸ ਮਾਤ ਲੋਕ ਤੇ ਆਏ ਹੋਣ, ਉਨ੍ਹਾ ਦੀਆਂ ਵਿਚਾਰ ਧਾਰਾਵਾਂ ਮਿਲਦੀਆਂ ਹਨ। ਉਹ ਇਹੋ ਉਪਦੇਸ਼ ਦੇਂਦੇ ਰਹੇ ਹਨ ਕਿ ਈਸ਼ਵਰ ਦੀ ਬੰਦਗੀ ਕਰੋ। ਕਿਸੇ ਨੂੰ ਦੁਖ ਨ ਦਿਓ ਕਿਸੇ ਦਾ ਹੱਕ ਨ ਮਾਰੋ। ਉਹ ਆਪ ਵੀ ਇਹੋ ਕਮਾਂਦੇ ਰਹੇ ਹਨ ਅਤੇ ਦੂਜਿਆਂ ਨੂੰ ਇਹੋ ਕਮਾਉਣ ਵਾਸਤੇ ਜ਼ੋਰ ਦੇਂਦੇ ਰਹੇ ਹਨ। ਪਤਾ ਨਹੀਂ ਲਗਦਾ ਕਿ ਸਿੰਘ ਸਭੀਆਂ ਨੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਾਲ, ਜੋ ਗੁਰੂ ਨਾਨਕ ਦੇਵ ਜੀ ਦੇ ਸਾਖਿਆਤ ਸਚਾਈ ਸ਼ਾਂਤੀ, ਤੇ ਅਹਿੰਸਾਂ ਦੇ ਅਵਤਾਰ ਦੇ ਦਸਵੇਂ ਰੂਪ ਸਨ, ਮਾਸ ਖਾਣਾ ਕਿਵੇਂ ਜੋੜ ਦਿਤਾ ਜਦ ਕਿ ਆਪ ਅਕਾਲ ਪੁਰਖ ਨੂੰ ਕੀੜੀ ਤੋਂ ਲੈਕੇ ਹਾਥੀ ਤੀਕ ਸਭਸ ਵਿਚ ਵੇਖਦੇ ਹਨ:—

ਚੀਟੀ ਤੇ ਕੁੰਚਰ ਅਸਥੂਲਾ,
ਸਭਿ ਪਰ ਕ੍ਰਿਪਾ ਦ੍ਰਿਸਟ ਕਰ ਫੂਲਾ।

ਇਥੇ ਹੀ ਬਸ ਨਹੀਂ ਉਹਨਾਂ ਨੂੰ ਤਾਂ ਜ਼ੱਰਰੇ ਜ਼ੱਰਰੇ ਵਿਚ ਉਸ ਅਕਾਲ ਪੁਰਖ ਦਾ ਨੂਰ ਦਿਸਦਾ ਸੀ। ਆਪ ਉਸ ਨੂੰ ਤੱਕਕੇ ਮਸਤ ਹੋ ਕੂਕਦੇ ਸਨ

ਜਲੇ ਹਰੀ, ਥਲੇ ਹਰੀ,
ਉਰੇ ਹਰੀ, ਬਨੇ ਹਰੀ। (੫੧)
ਗਿਰੇ ਹਰੀ, ਗੁਫੇ ਹਰੀ
ਛਿਤੇ ਹਰੀ ਨਭੇ ਹਰੀ ੨। (੫੨)
ਈਹਾਂ ਹਰੀ, ਊਹਾਂ ਹਰੀ
ਜਿਮੀਂ ਹਰੀ, ਜਮਾ ਹਰੀ ੩। (੫੩)

ਕੀ ਉਹ ਬਕਰਿਆਂ, ਛੱਤਰਿਆਂ, ਕੁਕੜਾਂ ਜਾਂ ਮੁਰਗੀਆਂ ਵਿਚ ਉਸ 'ਹਰੀ' ਨੂੰ ਨਹੀ, ਦੇਖਦੇ ਸਨ ਜਿਨ੍ਹਾਂ ਤੇ ਸ੍ਰੀ ਸਾਹਿਬ ਚਲਾਉਣ ਦੀ ਆਗਿਆ ਦਿਤੀ। ਇਤਿਹਾਸ ਗਵਾਹ ਹੈ ਕਿ ਉਹਨਾਂ ਕੋਈ ਐਸਾ ਹੁਕਮ ਨਹੀਂ ਦਿਤਾ, ਜਿਹੜਾ ਪਹਿਲੇ ਗੁਰੂ ਸਾਹਿਬਾਂ ਦੇ ਵਿਚਾਰ ਵਿਰੁਧ ਹੋਵੇ ਬਾਣੀ ਵਿਚ ਲਿਖਿਆ ਹੈ:—

ਕਬੀਰ—ਜੋਰੀ ਕੀਏ ਜੁਲਮੁ ਹੈ,
ਕਹਿਤਾ ਨਾਉਂ ਹਲਾਲ।
ਦਫਤਰਿ ਲੇਖਾ ਮਾਗੀਐ,
ਤਬ ਹੋਇਗੋ ਕਉਨੁ ਹਵਾਲ।

ਇਥੇ ਹੀ ਬਸ ਨਹੀਂ ਅਜਿਹੇ ਕੁਕਰਮੀਆਂ ਨੂੰ ਬਾਣੀ ਨੇਂ ਇਕ ਵਡਾ ਸਰਟੀਫਿਕੇਟ ਦਿਤਾ ਹੈ:-

ਜੀਅ ਬਧਹੁ ਸੁ ਧਰਮ ਕਰਿ ਥਾਪਹੁ,
ਅਧਰਮੁ ਕਹਹੁ ਕਤ ਭਾਈ।
ਆਪਸਕਉ ਮੁਨਿਵਰ ਕਰਿ ਥਾਪਹੁ
ਕਾਕਹੁ ਕਹਹੁ ਕਸਾਈ।

ਉਥੇ ਤਾਂ ਸਾਫ ਲਿਖਿਆ ਹੈ।—

ਰੋਜ਼ਾ ਧਰੈ ਮਨਾਵਹਿ ਅਲਹੁ
ਸੁਆਦਤ ਜੀਅ ਸੰਘਾਰਹਿ।

ਜੇ ਪਹਿਲੇ ਗੁਰੂ ਸਾਹਿਬਾਨ ਇਹ ਵਿਚਾਰ ਧਾਰਾ ਰਖਦੇ ਸਨ, ਤਾਂ ਦਸਮ ਪਾਤਸ਼ਾਹ ਜੀ ਨੇ ਉਹਨਾ ਦੀ ਕੀ ਕਮਜ਼ੋਰੀ ਦੇਖੀ ਕਿ ਉਹਨਾਂ ਤੋਂ ਵਿਪਰੀਤ ਕਰਨ ਲਗ ਪਏ। ਇਦੋਂ ਤਾਂ ਇਹੋ ਕਹਿਣਾ ਪਏਗਾ ਕਿ ਇਹ ਸਭ ਮਨਘੜਤ ਗਲਾਂ ਹਨ। ਜੇ ਪਹਿਲੇ ਨੌ ਗੁਰੂ ਸਾਹਿਬ ਮਾਸ ਵਿਰੋਧੀ ਸਨ ਤਾਂ ਦਸਵੇਂ ਪਾਤਸ਼ਾਹ ਕਿਵੇ ਖੁਲ੍ਹ ਦਿਤੀ?

ਮਾਸ ਖਾਣ ਵਾਲੇ ਸਜਣ ਇਹ ਦਲੀਲਾਂ ਦਿੰਦੇ ਹਨ:

(੧)ਗੁਰੂ ਜੀ ਅੰਮ੍ਰਿਤ ਤਿਆਰ ਕਰਨ ਸਮੇਂ ਬਕਰੇ ਝਟਕਾਏ।

(੨) ਗੁਰੂ ਜੀ ਸ਼ਿਕਾਰ ਖੇਡਦੇ ਸਨ।

(੩)ਚਮਕੌਰ ਦੇ ਯੁਧ ਪਿਛੋਂ ਗੁਰੂ ਜੀ ਨੇ ਗਨੀ ਖਾਂ ਅਤੇ ਨਬੀ ਖਾਂ ਦੇ ਨਾਲ ਜਾਂਦਿਆਂ ਸ਼ਾਹੀ ਫੌਜ਼ਾਂ ਕੋਲ ਰਾਤ ਗੁਜ਼ਾਰਨ ਸਮੇਂ ਆਪਣੇ ਸੇਵਕਾਂ ਨੂੰ ਮਾਸ ਖਾਣ ਦੀ ਆਗਿਆ ਦਿਤੀ।

(੪)ਜੇ ਗੁਰੂ ਜੀ ਮਾਸ ਤੋਂ ਮਨਾ ਕਰਨਾ ਹੁੰਦਾ ਤਾਂ ਕੁਰਹਿਤਾਂ ਦਸਦਿਆਂ, ਮਾਸ ਦੀ ਬਜਾਏ 'ਕੁਠਾ' ਕਿਉਂ ਵਿਵਰਜਤ ਕੀਤਾ। ਜਿਸ ਦਾ ਸਿਧ ਭਾਵ ਹੈ, ਕਿ ਮੁਸਲਮਾਨਾਂ ਦੇ ਹਥੋਂ ਮਾਸ ਲੈਕੇ ਨਹੀਂ ਖਾਣਾਂ, ਦੂਜਾ ਖਾ ਲਿਆ ਜਾ ਸਕਦਾ ਹੈ।

(੫) ਇਸ ਨਾਲ ਬੀਰ ਰਸ ਪੈਦਾ ਹੁੰਦਾ ਹੈ

ਪਹਿਲੀ ਗਲਤਾਂ ਇਹ ਹੈ, ਕਿ ਗੁਰੂ ਸਾਹਿਬ ਵਲੋਂ ਜੇ ਕੋਈ ਹੁਕਮ ਹੁੰਦਾ ਤਾਂ ਉਹਨਾਂ ਨੂੰ ਮੰਨਣ ਵਾਲੇ ਸਾਰੇ ਸਿੱਖ ਉਹਨਾਂ ਤੇ ਫੁਲ ਚਾੜ੍ਹਦੇ, ਪਰ ਐਸਾ ਨਹੀਂ। ਨਾਮਧਾਰੀਆਂ ਤੋਂ ਬਿਨਾਂ ਦਸਮੇਸ਼ ਪਾਤਸ਼ਾਹ ਤਕ ਵਿਸ਼ਵਾਸ ਰਖਣ ਵਾਲੇ ਸਿੱਖ ਨਾ ਕੇਵਲ ਆਪ ਹੀ ਮਾਸ ਨਹੀਂ ਖਾਂਦੇ ਸਗੋਂ, ਹੋਰਨਾਂ ਨੂੰ ਵੀ ਮਾਸ ਖਾਣ ਤੋਂ ਰੋਕਦੇ ਸਨ। ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦਸਮੇਸ਼ ਪਾਤਸ਼ਾਹ ਤਕ ਅਕੀਦਾ ਰਖਦੇ ਸਨ। ਮਗਰ ਮਾਸ ਨਹੀਂ ਖਾਂਦੇ ਸਨ ਅਤੇ ਉਹਨਾਂ ਹਜ਼ਾਰਾਂ ਆਦਮੀਆਂ ਤੋਂ ਮਾਸ ਖਾਣਾ ਛੁਡਵਾਇਆ। ਉਹਨਾਂ ਨੇ "ਝਟਕਾ ਪ੍ਰਥਾਇ ਤੱਤ ਗੁਰਮਤ ਨਿਰਣਯ" ਨਾਮੀ ਪੁਸਤਕ ਲਿਖਕੇ ਮਾਸ ਖਾਣ ਦੀ ਬੜੀ ਭਾਰੀ ਨਿਖੇਧੀ ਕੀਤੀ ਹੈ। ਅਤੇ ਸਾਬਤ ਕੀਤਾ ਹੈ, ਕਿ ਗੁਰੂ ਜੀ ਮਾਸ ਨਹੀਂ ਸਨ ਖਾਂਦੇ, ਅਤੇ ਉਹਨਾਂ ਦਾ ਮਾਸ ਖਾਣ ਲਈ ਕੋਈ ਹੁਕਮ ਨਹੀਂ ਸੀ। ਸੰਤ ਅਤਰ ਸਿੰਘ ਜੀ ਮਸਤੂਆਣਾ ਬੜੇ ਹੀ ਪ੍ਰਭਾਵ ਸ਼ਾਲੀ ਮਹਾਂਪੁਰਸ਼ ਹੋਏ ਹਨ। ਉਹਨਾਂ ਦਾ ਹਜ਼ਾਰਾਂ ਤੇ ਅਸਰ ਸੀ, ਉਹ ਵੀ ਮਾਸ ਨਹੀਂ ਸਨ ਖਾਂਦੇ। ਭਾਈ ਕਰਮ ਸਿੰਘ ਜੀ ਹੋਤੀ ਮਰਦਾਨ, ਜਿਨ੍ਹਾਂ ਕਈ ਇਤਿਹਾਸ ਦੀਆਂ ਪੁਸਤਕਾਂ ਲਿਖੀਆਂ ਸਨ ਉਹ ਵੀ ਮਾਸ ਦੇ ਵਿਰੁਧ ਸਨ। ਨਿਰਮਲੇ ਵੀਰ ਮਾਸ ਨਹੀਂ ਖਾਂਦੇ। ਮੁਕਦੀ ਗਲ ਇਹ ਕਿ ਨਾਮ ਦੇ ਰਸੀਏ ਹੋਣਾ ਤੇ ਮਾਸ ਖਾਣਾ ਜਾਂ ਉਪਦੇਸ ਦੇਣਾ ਦੋਵੇਂ ਗਲਾਂ ਇਕਠੀਆਂ ਨਹੀਂ ਚਲ ਸਕਦੀਆਂ।

ਮਾਸ ਖਾਣਿਆਂ ਨੇ ਮਾਸ ਸੰਬੰਧੀ ਕਈ ਕਈ ਸੁੰਦਰ ਵਸ਼ੇਸ਼ਣ ਚੁਣ ਲਏ ਹਨ। ਨਵੀਆਂ ਨਵੀਆਂ ਦਲੀਲਾਂ ਘੜ ਲਈਆਂ ਹਨ। ਜਿਵੇਂ ਮਾਸ ਦਾ ਨਾਉਂ 'ਮਹਾਂਪ੍ਰਸ਼ਾਦ' ਰਖ ਦਿਤਾ ਹੈ। 'ਝਟਕਾ' ਸਿਖਾਂ ਲਈ ਜਾਇਜ਼ ਹੈ। ਇਸ ਨਾਲ ਬੀਰ ਰਸ ਆਉਂਦਾ ਹੈ। ਇਸਤੋਂ ਬਿਨਾਂ ਕਾਇਰਤਾ ਵਧਦੀ ਹੈ। ਡਰਪੋਕ ਨਸਲਾਂ ਪੈਦਾ ਹੁੰਦੀਆਂ ਹਨ, ਆਦਿ।'

## ਮਹਾਂ ਪ੍ਰਸ਼ਾਦ ਮਾਸ ਦਾ ਨਾਉਂ ਨਹੀਂ:-

ਇਤਿਹਾਸ ਪੜ੍ਹਕੇ ਵੇਖੀਏ ਤਾਂ ਪਤਾਲਗਦਾ ਹੈ ਕਿ ਮਾਸ ਸੰਬੰਧੀ ਕਿਤੇ ਵੀ ਮਹਾਪ੍ਰਸ਼ਾਦ ਦਾ ਸ਼ਬਦ ਨਹੀਂ ਵਰਤਿਆ ਇਹ ਨਵੀਂ ਫੈਸ਼ਨੀ ਨੇ ਘੜਿਆ ਹੈ। ਮਹਾਂਪ੍ਰਸ਼ਾਦ ਹਮੇਸ਼ਾਂ ਕੜਾਹ ਪ੍ਰਸ਼ਾਦ ਵਾਸਤੇ ਵਰਤਿਆ ਜਾਂਦਾ ਰਿਹਾ ਹੈ। 'ਸਿਖ ਕਾਨੂੰਨ' ਨਾਮੀ ਪੁਸਤਕ ਗਿਆਨੀ ਲਾਲ ਸਿੰਘ ਜੀ ਲਿਖਦੇ ਹਨ: "ਮਹਾਂ ਪ੍ਰਸ਼ਾਦ ਪਵਿਤਰ ਭੋਜਨ ਹੈ। ਇਸ ਦਾ ਨਾਮ ਪੰਚਾਮ੍ਰਿਤ, ਭਾਵ ਪੰਚ ਵਸਤਾਂ ਦਾ ਮਿਲਾਪ। ਸਿੱਖ ਧਰਮ ਵਿਚ ਮਹਾ ਪ੍ਰਸ਼ਾਦ ਨਾਲੋਂ ਕੋਈ ਉਤਮ ਪਦਾਰਥ ਨਹੀਂ। ਪੰਚਾਮ੍ਰਿਤ—ਅੱਗ, ਪਾਣੀ, ਅਨਾਜ, ਘਿਉ ਤੇ ਮਿਠੇ। ਮਾਸ ਜਾਂ ਝਟਕੇ ਨੂੰ ਮਹਾਪ੍ਰਸ਼ਾਦ ਕਹਿਣਾ ਗਲਤੀ ਹੈ।

ਮਹਾਂ ਪਰਸ਼ਾਦ ਅਣ-ਵੰਡ ਛਕਾਇਆ।
—ਭਾਈ ਗੁਰਦਾਸ ਸਿਖ ਕ ਨੂੰਨ ਪੰਨਾਂ ੧੦੦

ਮਾਸ ਨੂੰ ਮਹਾ ਪ੍ਰਸ਼ਾਦ ਕਹਿਣ ਵਾਲਿਆਂ ਨੂੰ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਬੜੀਆਂ ਧਿਰਕਾਰਾਂ ਪਾਈਆਂ ਹਨ:—......"ਤੁਸੀਂ ਮਾਸ ਦਾ ਨਾਉਂ ਮਹਾਂ ਪ੍ਰਸ਼ਾਦ ਦਸਦੇ ਹੋ ਜੋ ਬੜੀ ਲਾਨਤ ਭਰੀ ਗਲਤੀ ਹੈ। ਪ੍ਰਸ਼ਾਦ ਸੋ ਹੈ, ਜੋ ਤਿਆਰ ਕੀਤਾ ਭੁੰਚਣ ਜੋਗ ਹੋਵੇ। ਜਿਸਨੂੰ ਤੁਰਤ ਫੁਰਤ ਪੀਸਕ ਲਿਆ ਜਾਵੇ...........ਮਾਸ ਖੋਰਿਆਂ ਨੇ ਮਾਸ ਦਾ ਨਾਉਂ ਹੀ ਮਹਾ ਪ੍ਰਸਾਦ ਰਖ ਲਿਆ ਹੈ।"

—ਝਟਕਾ ਮਾਸ ਪ੍ਰਥਾਇ ਤੱਤ
ਗੁਰਮਤਿ ਨਿਰਣਯ ਪੰਨਾ ੧੮੬

ਸਾਧ ਸੰਗ ਦ੍ਰਿਸ਼ਟ ਦਰਸ ਕੈ ਬ੍ਰਹਮ ਧਯਾਨ,
ਸੋਈ ਤਾਂ ਅਸਾਧ ਸੰਗ ਦ੍ਰਿਸਟ ਵਿਕਾਰ ਹੈ।
ਸਾਧ ਸੰਗ ਸੁਰਤਿ ਕੈ ਬ੍ਰਹਮ ਗਯਾਨ,
ਸੋਈ ਤਾ ਅਸਾਧ ਸੰਗ ਬਾਦ ਅਹੰਕਾਰ ਹੈ।
ਸਾਧ ਸੰਗ ਅਸਨ ਬਸਨ ਕੈ ਮਹਾਂਪ੍ਰਸਾਦਿ,
ਸੋਈ ਤੌ ਅਸਾਧ ਸੰਗ ਬਿਖਮ ਅਹਾਰ ਹੈ।
ਦੁਰਮਤਿ ਜਨਮ ਮਰਨ ਹਵੈ ਅਸਾਧ ਸੰਗ,
ਗੁਰਮਤਿ ਸਾਧ ਸੰਗ ਮੁਕਤਿ ਦੁਆਰ ਹੈ।
—ਭਾਈ ਗੁਰਦਾਸ ਜੀ ੧੭੫

ਮਹਾਂ ਪ੍ਰਸ਼ਾਦਿ-ਮਾਸ ਨਹੀਂ ਕੜਾਹ ਪ੍ਰਸ਼ਾਦਿ ਹੈ, ਟੀਕਾ ਕਾਰ ਗਿਆਨੀ ਬਿਸ਼ਨ ਸਿੰਘ ਜੀ।

## ਕੁਠਾ ਕੀ ਹੈ ?

ਕਈ ਸਜਨ ਕੁਰਹਿਤਾਂ ਦਾ ਵਰਨਣ ਕਰਦਿਆਂ 'ਕੁੱਠਾ' ਸ਼ਬਦ ਤੋਂ ਇਹ ਸਾਰ ਕਢਦੇ ਹਨ। ਕਿ ਗੁਰੂ ਜੀ ਨੇ ਕੇਵਲ ਇਸਲਾਮੀ ਸ਼ਰਾ ਅਨੁਸਾਰ ਮਾਰਿਆ ਜਨੌਰ ਹੀ ਮਨਾ ਕੀਤਾ ਹੈ। ਮਾਸ ਖਾਣ ਤੋਂ ਮਨਾਹੀ ਨਹੀਂ ਕੀਤੀ। ਜ਼ਰਾ ਸੋਚੀਏ ਤਾਂ ਸਹੀ ਕਿ ਜਿਸ ਮਹਾਨ ਆਤਮਾ ਦਾ ਇਹ ਉਦੇਸ਼ ਹੋਵੇ:—

"ਮਜ਼ਨ ਤੇਗ਼ੇ ਯਰ ਖ਼ੂਨੇ ਕਸ ਬੇਦਰੇਗ" ।

ਅਤੇ ਦੂਜੇ ਧਰਮ ਦੇ ਹੁਕਮ ਹਾਸਲੀ ਨੂੰ ਬੜੇ ਜ਼ੋਰ ਨਾਲ ਕਹਿ ਰਹੇ ਹੋਣ। ਕਿ ਕਿਸੇ ਦੀ ਗਰਦਨ ਤੇ ਬੇਦਰੇਗ ਹੋ ਕੇ ਤਲਵਾਰ ਨਾ ਚਲਾ—ਉਹ ਜਨੌਰ ਨੂੰ ਜ਼ਿਬ੍ਹਾ ਜਾਂ ਮਾਰਨ ਦੀ ਕਦੋਂ ਸਲਾਹ ਦੇ ਸਕਦੇ ਹਨ। ਉਹ ਤਾਂ ਜੋਗਿਆ ਸੂਆ ਨੂੰ ਕਹਿ ਰਹੇ ਹਨ:—

ਅਲਪ ਅਹਾਰ ਸੁਲਪ ਸੀ ਨਿੰਦ੍ਰਾ
ਦਯਾ ਛਿਮਾ ਤਨ ਪ੍ਰੀਤ।
ਸੀਲ ਸੰਤੋਖ ਸਦਾ ਨਿਰਬਾਹਿਬੋ
ਹ੍ਵੈਬੋ ਤ੍ਰਿਗੁਣ ਅਤੀਤ।

ਕੀ ਅਲਪ ਅਹਾਰ ਦਾ ਮਸ਼ਵਰਾ ਦੇਣ ਵਾਲਾ ਡਾਕਟਰ ਮਾਸ ਬਾਰੇ ਹੁਕਮ ਦੇ ਸਕਦਾ ਹੈ ?

ਭਾਈ ਰਣਧੀਰ ਸਿੰਘ ਜੀ 'ਕੁੱਠਾ' ਸ਼ਬਦ ਦੇ ਅਰਥ ਇਓਂ ਕਰਦੇ ਹਨ।" ਕੁਠਾ ਭਾਵ ਵਾਚਕ ਨਾਉਂ ਹੈ ਜਿਸਦਾ ਧਾਤੂ ਕੁਹਣਾ ਹੈ। ਕਿਰਿਆ ਭਾਵ ਅਰਥ ਲਾਕਾਰ ਹੈ ਜਿਸਤੋਂ 'ਕੁਹਣ' ਕਿਰਿਆ ਫਲ ਬਣਦਾ ਹੈ ਅਤੇ ਕੋਹਣ ਦੇ ਅਰਥ ਹਨ 'ਜੀਵ ਕੋ ਤੀਖਣ ਸ਼ਸ਼ਤਰ ਸੇ ਗਲਾ ਕਾਟ ਕੇ ਮਾਰਨਾ'' ਤਾਂ ਤੇ ਕੁੱਠਾ ਪਦ ਦੇ ਅਰਥ ਜੀਵ ਨੂੰ ਸ਼ਸ਼ਤਰ ਦੁਵਾਰਾ ਵਢ ਕੇ ਪ੍ਰਾਪਤ ਕੀਤੀ ਵਸਤੂ ਹੈ। ਅਰਥਾਤ ਕੁੱਠਾ ਨਾਮ ਉਸ ਵਸਤੂ ਦਾ ਹੈ ਜੋ ਸ਼ਸਤਰ ਪ੍ਰਹਾਰ ਕਿਰਿਆ ਦੁਆਰਾ (ਅਰਥਾਤ ਜੀਵ ਨੂੰ ਵਢ ਕੇ ਪ੍ਰਾਪਤ ਕੀਤੀ ਜਾਵੇ) ਉਹ ਕੀ ਹੈ ? ਮਾਸ। ਤਾਂ ਤੇ ਕੁਠਾ ਨਾਮ ਮਾਸ ਦਾ ਹੈ। ਮੁਸਲਮਾਨਾਂ ਦੇ ਹਲਾਲ ਮਾਸ ਦਾ ਨਹੀਂ....ਜਿਥੇ ਮੁਸਲਮਾਨੀ ਹਲਾਲ ਮਾਸ ਵਰਤਣ ਕਰ ਹਿੰਦੂਆਂ ਨੂੰ (ਭੁਲੇ ਹਿੰਦੂਆਂ ਨੂੰ ਲੇਖਕ ਵਲੋਂ) ਕੁਤਰਕਿਆ ਗਿਆ ਹੈ। ਉਥੇ ਕੁਠਾ ਪਦ ਇਕਲਾ ਨਹੀਂ ਆਇਆ ਕਿੰਤੂ ਇਸ ਬਿਧ ਆਇਆ ਹੈ:—

ਅਭਾਖਿਆ ਕਾ ਕੁਠਾ ਬਕਰਾ ਖਾਣਾ।
ਚਉਕੇ ਉਪਰ ਕਿਸੈ ਨ ਜਾਣਾ।

ਤਾਂ ਤੇ ਸਿਧ ਹੋਇਆ ਕਿ ਇਕੱਲੇ ਕੁਠਾ ਪਦ ਤੋਂ ਗੁਰਬਾਣੀ ਅੰਦਰ ਮੁਸਲਮਾਨੀ ਹਲਾਲੀ ਮਾਸ ਤੋਂ ਮੁਰਾਦ ਨਹੀਂ ਪ੍ਰੰਤੂ ਕੁਠੇ ਤੋਂ ਭਾਵ ਮਾਸ ਹੀ ਹੈ,"

ਝਟਕਾ ਮਾਸ ਪਰਥਾਇ ਤਤਿ ਗੁਰਮਤ ਨਿਰਣਯ ਪੰਨਾ ੧੮੯—੧੯੦।

ਜਿਸਦਾ ਸਿਟਾ ਇਹੋ ਨਿਕਲਦਾ ਹੈ ਕਿ ਸਾਹਿਬ ਕਲਗੀਧਰ ਪਿਤਾ ਜੀ ਮਾਸ ਨੂੰ ਚਹੁੰ ਕੁਰੈਹਤਾਂ ਵਿਚ ਵਿਵਰਜਿਤ ਕੀਤਾ ਹੈ।

**ਝਟਕਾ :**

ਝਟਕਾ ਸ਼ਬਦ ਵੀ ਖਾਲਸਾ ਪੈਦਾ ਹੋਣ ਤੋਂ ਪਹਿਲਾਂ ਦਾ ਹੈ ਇਸ ਵਾਸਤੇ ਇਸ ਨੂੰ ਵੀ ਸਿਖਾਂ ਦੇ ਨਾਲ ਜੋੜ ਲੈਣਾ ਸੋਭਦਾ ਨਹੀਂ ਇਸ ਬੁਰਾਈ ਤੋਂ ਹਿੰਦੂ ਭਰਾਵਾਂ ਨੂੰ ਕਬੀਰ ਜੀ ਨੇ ਚੰਗੀ ਤਰਾਂ ਡਾਟਿਆ ਹੈ:

ਉਨ ਝਟਕਾ ਉਨ ਬਿਸਮਲ ਕੀਆ
ਦਇਆ ਦੋਹਾਂ ਤੇ ਭਾਗੀ।

ਕੀ ਮਾਸ ਖੋਰਿਆਂ ਨੂੰ ਇਹ ਸੋਭਦਾ ਹੈ ਕਿ ਆਪਣੇ ਮਤਲਬ ਲਈ ਹਰ ਗਲ ਘੜੀ ਜਾਣਾ ਜਿਹੜੀ ਗਲ ਬੀਰ ਰਸ ਪੈਦਾ ਕਰਨ ਵਾਲੀ ਕਹੀ ਗਈ ਹੈ ਉਹ ਦਲੀਲ ਵੀ ਥੋਥੀ ਦੇ ਘੁਣ ਖਾਧੀ ਹੈ ਕਿਉਂਕਿ ਇਤਿਹਾਸ ਦਾ ਪ੍ਰਤਖ ਸਬੂਤ ਹੈ ਕਿ ਔਰੰਗਜ਼ੇਬੀ ਫੌਜਾਂ ਮਾਸ ਖਾਂਦੀਆਂ ਸਨ। ਤੇ ਕਈ ਮੁਗਲ ਤਾਂ ਸਾਰਾ ੨ ਦੁੰਬਾ ਖਾ ਜਾਂਦੇ ਸਨ। ਮਗਰ ਖਾਲਸਾਈ ਫੌਜਾਂ ਸਾਹਮਣੇ ਖੁਰ ਸਿੰਗਾਂ ਤੇ ਰਖ ਕੇ ਤੇ ਪੂਛਲਾਂ ਚੁਕ ਉਠ ਭਜਦੀਆਂ ਸਨ। ਕੀ ਉਹ ਬੀਰ ਸਨ? ਨਹੀਂ ਨਹੀਂ ਬੀਰ ਤਾਂ ਸਿੰਘ ਸਨ, ਜੇਹੜੇ ਰੁਖਾ ਮਿਸਾ ਖਾ ਭਜਨ ਬਾਣੀ ਕਰਦੇ ਸਨ ਫਿਰ ਵੀ ਵੈਰੀਆਂ ਨੂੰ ਭਾਜ ਪਾਈ ਰਖਦੇ ਸਨ। ਅਤੇ ਗਰੀਬਾਂ ਦੀ ਸਹਾਇਤਾ ਕਰਨ ਹਿਤ ਸਿਰ ਤਲੀ ਤੇ ਰਖ ਕੇ ਡਟ ਜਾਂਦੇ ਸਨ। ਮਾਸ ਨਾਲ ਬੀਰ ਰਸ ਪੈਦਾ ਹੋਣਾ ਤੇ ਇਕ ਪਾਸੇ ਰਿਹਾ 'ਨਿਰਦਯਤਾ' ਤੇ 'ਪਥਰ ਦਿਲੀ' ਵਿਚ ਜ਼ਰੂਰ ਵਾਧਾ ਹੋ ਜਾਂਦਾ ਹੈ। ਜਿਵੇਂ ਕਿ ਮੀਰ ਮੰਨੂੰ ਦੇ ਵੇਲੇ ਮਾਸ ਖਾਣ ਕਾਰਨ ਹੀ ਮੁਸਲਮਾਨੀ ਫੌਜੀ ਸਿਪਾਹੀਆਂ ਦੀ ਬੁਧੀ ਭ੍ਰਸ਼ਟ ਹੋਈ ਹੋਈ ਸੀ। ਜਿਸ ਕਾਰਨ ਉਹ ਮਸੂਮ ਬਚਿਆਂ ਨੂੰ ਨੇਜ਼ਿਆਂ ਤੇ ਟੰਗ ਟੰਗ ਤੇ ਉਹਨਾਂ ਦੀਆਂ ਆਂਦਰਾਂ ਕਢ ਕਢ ਕੇ ਉਨ੍ਹਾਂ ਦੀਆਂ ਮਾਵਾਂ ਦੀ ਗਲੀਂ ਪਰੋ ਕੇ ਬੜੇ ਖੁਸ਼ ਹੁੰਦੇ ਸਨ। ਇਸ ਬਾਰੇ ਭਾਈ ਰਣਧੀਰ ਸਿੰਘ ਜੀ ਲਿਖਦੇ ਹਨ। (ਜੇ ਮਾਸ ਖਾਣ ਕਰਕੇ ਸੂਰ ਬੀਰਤਾ ਗਿਣੀ ਜਾਵੇ ਤਾਂ ਮੁਸਲਮਾਨਾਂ ਤੋਂ ਵਧਕ ਤਾਂ ਮਾਸ ਖੋਰੀ ਕੌਮ ਹੋਰ ਕੋਈ ਨਹੀਂ ਪਰੰਤੂ ਸਿੰਘ ਸਾਹਮਣੇ ਇਹ ਕੌਮ ਮੈਦਾਨੇ ਜੰਗ ਵਿਚ ਅੜ ਨਹੀਂ ਸਕਦੀ ਮਾਸ ਖਾ ਖਾਕੇ ਸਾਡੇ ਗੋਰੇ ਭਰਾਵਾਂ ਦੀਆਂ ਫੌਜਾਂ ਹਿਸਟ ਪੁਸ਼ਟ ਹੋਈਆਂ ਹੁੰਦੀਆਂ ਹਨ। ਪਰੰਤੂ ਅਫਰੀਕੀ ਲੋਕ ਇਹਨਾਂ ਨੂੰ ਘਾਹ ਫੂਸ ਹੀ ਜਾਂਣਦੇ ਸਨ ਅਤੇ ਸਰਹੱਦੀ ਮੈਦਾਨ ਜੰਗ ਵਿਚ ਮਾਸ ਖੋਰੇ ਗੋਰੇ ਭਰਾ ਹਿੰਗ ਹੀ ਹਗਿਆ ਕਰਦੇ ਸਨ, ਚਤਰਾਲ ਦੀ ਲੜਾਈ ਵਿਚ ਸਾਰਾ ਸਾਰਾ ਦੁੰਬਾ ਖਾ ਜਾਣ ਵਾਲੇ ਪਠਾਨ ਅਤੇ ਗਾਈਆਂ ਦੇ ਮਾਸ ਖਾਣ ਵਾਲੇ ਗੋਰੇ ਅੰਮ੍ਰਿਤ ਧਾਰੀ ਸਿੰਘਾਂ ਸਾਹਮਣੇ ਗਿੱਦੀ ਸਾਬਤ ਹੋ ਚੁਕੇ ਹਨ। ਗੋਰਿਆਂ ਨੂੰ ਤਾਂ ਚਤਰਾਲ ਦੀ ਲੜਾਈ ਦੀ ਚੜ੍ਹਾਈ ਸਮੇ ਦਸਤ ਲਗ ਜਾਂਦੇ ਸਨ।"

ਝਟਕਾ ਮਾਸ ਪਰਥਾਇ ਤਤ ਗੁਰਮਤ
ਨਿਰਣਯ ਪੰਨਾਂ ੧੭੫।

ਬੀਰ ਰਸ ਮਾਸ ਵਿਚ ਨਹੀਂ। ਬੀਰ ਰਸ ਧਰਮ ਵਿਚ ਹੈ, ਜੇ ਧਰਮ ਦਾ ਨਿਸ਼ਾਨਾ ਹੋਵੇ ਤਾ ਮੌਤ ਤੋਂ ਭੈ ਨਹੀਂ ਲਗਦਾ. ਮੌਤ ਨੂੰ ਬੀਰ ਪੁਰਸ਼ ਲਾੜੀ ਸਮਝਦੇ ਹਨ। ਜਿਸ ਨੂੰ ਵਰਨ ਹਿਤ ਅਗੇ ਵਧ ੨ ਜਾਨਾ ਜੂਝਦੇ ਹਨ ਅਨੰਦ ਪੂਰ ਵਿਚ ਸਿਖ ਭੁਖੇ ਭਾਣੇ ਗਾਜੀਆਂ ਦੇ ਮੂੰਹ ਮੋੜ ਦਿੰਦੇ ਸਨ ਬੰਦਾ ਬਹਾਦਰ ਕਿਹੜਾ ਮਾਸਾਹਾਰੀ ਸੀ, ਜਿਸਨੇ ਮੁਗਲੀਆ ਰਾਜ ਦੇ ਥੰਮ ਹਿਲਾ ਦਿਤੇ ਸਨ।

ਭਾਈ ਮਤਾਬ ਸਿੰਘ ਤੇ ਸੁਖਾ ਸਿੰਘ ਗੁਰੂ ਕੇ ਲਾਲ ਮਾਸ ਦੇ ਲਾਗੇ ਨਹੀਂ ਸਨ ਜਾਂਦੇ। ਉਹਨਾਂ ਹਰਮੰਦਿਰ ਸਾਹਿਬ ਵਿਚ ਬੈਠੇ ਮੱਸੇ ਰੰਘੜ ਦਾ ਸਿਰ ਵਢਿਆ ਸੀ ਅਤੇ ਗੁਰਦਵਾਰੇ ਦੀ ਸ਼ਾਨ ਉੱਚੀ ਕੀਤੀ ਸੀ। ਨਹੀਂ ਤਾਂ ਇਹ ਉਲਟੀਆਂ ਸਿਧੀਆਂ ਦਲੀਲਾਂ ਇਹ ਤਾਂ ਸਭ ਕੁਛ ਜੀਭ ਦੇ ਸੁਆਦ ਕਾਰਨ ਹਨ ਜਿਹੜਾ ਸੁਆਦ ਪ੍ਰਾਣੀਆਂ ਨੂੰ ਲੈ ਡੁਬਦਾ ਹੈ—ਰਸਾਂ ਕਸਾਂ ਦਾ ਭੁੰਚਣ, ਵਿਸ਼ੇ ਵਿਕਾਰਾਂ ਤੋਂ ਬਿਨਾਂ ਹੋਰ ਕੋਈ ਸਰੀਰਕ ਜਾਂ ਆਤਮਕ ਗੁਣ ਉਤਪੰਨ ਨਹੀਂ ਕਰਦਾ, ਕਾਮ ਚੇਸ਼ਟਾ, ਕੁ-ਦਇਆ ਕਰੋਧ ਆਦਿਕ ਅਨੇਕ ਔਗੁਣ ਕਾਇਆਂ ਦੀ ਕੁਠਾਲੀ ਨੂੰ ਗਾਲਣ ਵਾਲੇ ਹਨ ਜੋ ਮਾਸ ਖਾਣ ਤੋਂ ਉਪਜਦੇ ਹਨ।" ਭਾਈ ਰਣਧੀਰ ਸਿੰਘ ਪ੍ਰਸਿਧ ਡਾਕਟਰ ਤਾਂ ਇਸ ਨਤੀਜੇ ਤੇ ਪੁਜੇ ਹਨ ਕਿ ਮਾਸ ਖਾਣ ਨਾਲ ਸ਼ਕਤੀ ਵਧਦੀ ਹੀ ਨਹੀਂ ਸਗੋਂ ਸੁਸਤੀ, ਢਿਲੜਪਨ, ਕੁ-ਰੂਪਤਾ ਤੇ

ਕੋੜ੍ਹਾਪਣ ਆਉਂਦਾ ਹੈ।

## ਜਗਤ ਪ੍ਰਸਿਧ ਡਾਕਟਰਾਂ ਤੇ ਵਿਦਵਾਨਾਂ ਦੇ ਮਾਸ ਬਾਰੇ ਫੈਸਲੇ :

(੧) ਪਰੋਫੇਸਰ ਚਿਟਨ, ਡੈਨ.ਪੀ. ਐਚ.ਡ'.ਐਸ. ਸੀ.ਡੀ. ਐਲ ਡੀ, ਆਫ ਦੀ ਯੂਨਾਈਟਡ ਸਟੇਟਸ ਡੀਪਾਰਟਮੈਂਨਟ ਆਫ ਐਗਰੀਕਲਚਰ ਆਪਣੇ ਤਜ਼ਰਬੇ ਦੇ ਆਧਾਰ ਤੇ ਲਿਖਦੇ ਹਨ :

'ਅਮਰੀਕਾ ਦੇ ਸਿਪਾਹੀ ਦੀ ਖੁਰਾਕ ਪਹਿਲੋ: ੭੫ ਔਂਸ ਹੁੰਦੀ ਸੀ, ਜਿਸ ਵਿਚ ੨੨ ਔਂਸ ਮਾਸ ਸੀ। ਇਹ ਰਾਸ਼ਨ ੭੫ ਤੋਂ ਘਟਾ ਕੇ ੧੫ ਔਂਸ ਕੀਤਾ ਗਿਆ ਤੇ ਮਾਸ ੨੨ ਔਂਸ ਦੀ ਥਾਂ ੧ ਔਂਸ ਰਹਿਣ ਦਿਤਾ ਗਿਆ। ੧ ਮਹੀਨੇ ਦੇ ਤਜਰਬੇ ਤੋਂ ਇਹ ਸਿਧ ਹੋਇਆ ਕਿ ਉਹ ਪਹਿਲਾਂ ਨਾਲੋਂ ਪ੫੦ ਫੀ ਸਦੀ ਵਧ ਤਕੜੇ ਹੋ ਗਏ। ਫੌਜੀ ਕੰਮ ਵੀ ਪਹਿਲਾਂ ਨਾਲੋਂ ਚੰਗਾ ਕਰਨ ਲਗ ਪਏ। ਸਪਿਰਿਟ ਵੀ ਸ਼ਾਨਦਾਰ ਸੀ ਉਪਰੰਤ ਉਹਨਾਂ ਨੂੰ ਖੁਲ੍ਹ ਦਿਤੀ ਗਈ, ਕਿ ਜਿਹੜੀ ਖੁਰਾਕ ਚਾਹੋ ਵਰਤ ਸਕਦੇ ਹੋ। ਨਤੀਜਾ ਇਹ ਹੋਇਆ ਕਿ ਕਿਸ ਨੇ ਵੀ ਮਾਸ ਵਾਲੀ ਖੁਰਾਕ ਨੂੰ ਪ੍ਰਵਾਨ ਨਾ ਕੀਤਾ।

(—ਕੁ: ਤੇ ਮਾਨਵੀ ਖੁਰਾਕ ਸਫਾ ੩੧)

(੧੦) ਫਰਾਂਸ ਦੀ ਰਾਜਧਾਨੀ ਪੈਰਿਸ ਵਿਚ ਸੰਨ ੧੯੧੮ ਈ: ਨੂੰ ਇਕ 'ਇੰਟਰ ਐਲੀਡ ਕਾਨਫਰੰਸ' ਇਸ ਗਲ ਤੇ ਵਿਚਾਰ ਕਰਨ ਲਈ ਹੋਈ ਸੀ ਕਿ ਕੌਮਾਂ ਦੀ ਖੁਰਾਕ ਦਾ ਹਲ ਕੀ ਹੈ। ਏਸ ਕਾਨਫਰੰਸ ਵਲੋਂ ਏਸ ਵਿਸ਼ਯ ਦੀ ਖੋਜ ਵਾਸਤੇ ਹੇਠ ਲਿਖੇ ਤਜਰਬਾਕਾਰ ਤੇ ਸੰਸਾਰ ਪ੍ਰਸਿਧ ਸਾਇੰਸਦਾਨਾਂ ਦਾ ਇਹ ਕੌਮਾਂਤਰੀ ਕਮਿਸ਼ਨ ਨੀਯਤ ਕੀਤਾ ਗਿਆ ਸੀ।

(੧) ਪਰੋਫੈਸਰ ਗਲੇ (ਫਰਾਂਸ)
(੨) ਪਰੋਫੈਸਰ ਲੈਂਗਲੋਇਸ (ਫਰਾਂਸ)
(੩) ਬੋਲਾਜੀ (ਇਟਲੀ)
(੪) ਪਗਲ੍ਰਿਆਨੀ (ਇਟਲੀ)
(੫) ਹਿਊਲਟ (ਬਿਲਜੀਅਮ)
(੬) ਚਿਰਰਡ (ਯੂਨਾਈਟਡ ਸਟੇਟ ਅਮਰੀਕਾ)
(੭) ਲਸਕ ਯੂ: ਸ: ਅਮਰੀਕਾ)
[੮] ਈ ਐਂਚ ਸਟਾਰਲਿੰਗ (ਅਮਰੀਕਾ)
(੯) ਟੀ.ਬੀ. ਵੂਡ (ਅਮਰੀਕਾ)

ਪੰਜਾਂ ਪ੍ਰਸਿਧ ਮੁਲਕਾਂ ਦੇ ਪੂਰਵੋਕਤ ਨੌ ਮਹਾਨ ਵਿਦਵਾਨਾਂ ਦੇ ਕਮਿਸ਼ਨ ਨੇ ੨੧ ਅਪਰੈਲ ੧੯੫੧ ਨੂੰ ਆਪਨੀ ਰੋਮ ਦੀ ਇਕੱਤਰਤਾ ਵਿਚ ਹੇਠ ਲਿਖੇ ਭਾਵ ਦਾ ਮਤਾ ਸਰਬ ਸੰਮਤੀ ਨਾਲ ਪਾਸ ਕੀਤਾ—'ਬੜੀ ਖੋਜ ਤੇ ਵਿਚਾਰ ਤੋਂ ਉਪਰੰਤ ਕਮਿਸ਼ਨ ਇਸ ਨਤੀਜੇਤੇ ਪੁਜਾ ਹੈ ਕਿ ਸਾਇੰਸਦਾਨਾਂ ਦੇ ਵਿਚਾਰ ਅਨੁਸਾਰ ਮਾਸ ਖਾਣਾ ਮਨੁਖ ਵਾਸਤੇ ਕਿਸੇ ਤਰ੍ਹਾਂ ਵੀ ਲਾਭਦਾਇਕ ਅਤੇ ਜ਼ਰੂਰੀ ਨਹੀਂ ਹੈ।

ਰੋਜ਼ਾਨਾ 'ਨਵਾਂ ਹਿੰਦੁਸਤਾਨ'
੨੨ ਸਤੰਬਰ ੧੯੬੧

## ਬਕਰਿਆਂ ਨੂੰ ਝਟਕਾਣ ਦੀ ਗਲ :

ਜਿਹੜੇ ਲੋਕ ਇਹ ਕਹਿੰਦੇ ਹਨ ਕਿ ਦਸਮੇਸ਼ ਪਾਤਸ਼ਾਹ ਜੀ ਨੇ ਅੰਮ੍ਰਿਤ ਛਕਾਣ ਸਮੇ ਬਕਰੇ ਮਾਰੇ ਸਨ। ਇਹ ਗੱਲ ਉੱਕੀ ਹੀ ਮੰਨਣ ਯੋਗ ਨਹੀਂ। ਇਹ ਕਦੀ ਸੁਪਨੇ ਵਿਚ ਨਹੀਂ ਆ ਸਕਦਾ ਕਿਉਂਕਿ ਗੁਰੂ ਜੀ ਆਪ ਕਹਿ ਰਹੇ ਹਨ ਕਿ ਮੈਨੂੰ ਸਿਰ ਚਾਹੀਦੇ ਹਨ। ਮੇਰੀ ਤਲਵਾਰ ਸਿਰ ਮੰਗਦੀ ਹੈ ਅਤੇ ਸਿਰ ਕਲਮ ਕਰੀ ਜਾਣ, ਵਿਚਾਰੇ ਬਕਰਿਆਂ ਦੇ। ਇਹ ਗਲ ਉਨ੍ਹਾਂ ਦੀ ਸਖਸ਼ੀਅਤ ਨੂੰ ਵੱਟਾ ਲਾਣ ਵਾਲੀ ਹੈ। ਉਨ੍ਹਾਂ ਦੇ ਅਸੂਲ ਦੇ ਖਿਲਾਫ ਹੈ। ਜਦ ਉਹ ਆਪ ਔਰੰਗਜ਼ੇਬ ਨੂੰ "ਮਨੋ ਹੋਰ ਅਤੇ ਮੂੰਹੋਂ ਹੋਰ ਹੋਨ ਦੇ ਕਾਰਨ" ਝਾੜਾਂ ਪਾਂਦੇ ਹਨ ਤਾਂ ਆਪ ਕਿਵੇਂ ਕਰ ਸਕਦੇ ਹਨ। ਹਜ਼ੂਰ ਨੇ ਸਾਫ ਸਾਫ ਲਿਖਿਆ ਸੀ :

ਹਮੀਂ ਮਰਦ ਬਾਇਦ ਸ਼ਵਦ ਸੁਖਨਵਰ।
ਨ ਸਿਕਮੇ ਦਿਗਰ ਦਰ ਦਿਹਾਨੇ ਦਿਗਰ।

ਮਰਦ ਉਹੀ ਹੈ ਜਿਹੜਾ ਅੰਦਰ ਦੀ ਗੱਲ ਬਾਹਰ ਕਹੇ। ਉਹ ਮਰਦ ਕਾਹਦਾ ਮੂੰਹੋਂ ਕੁਝ ਹੋਰ ਕਹੇ ਅਤੇ ਅੰਦਰੋਂ ਕੁਝ ਹੋਰ। ਫਿਰ ਬੱਕਰੇ ਐਸੇ ਚੋਪਾਏ ਨਹੀਂ ਜਿਹੜੇ ਜਿਥੇ ਹੋਣ ਚੁਪ ਕਰ

ਰਹਿਣ ।ਕੀ ਉਥੇ ਤੰਬੂ ਦੇ ਲਾਗੇ ਕਿਸੇ ਨੂੰ ਬੱਕਰਿਆਂ ਦੀ ਮੈਂ ਮੈਂ ਦੀ ਆਵਾਜ਼ ਸੁਣਾਈ ਨਾ ਦਿਤੀ। ਸੱਚ ਤਾਂ ਇਹ ਹੈ ਕਿ ਗੁਰੂ ਜੀ ਸਰੇ ਦੀਵਾਨ ਸਿੱਖਾਂ ਦੇ ਸਿਰ ਕਲਮ ਕੀਤ ਅਤੇ ਫੇਰ ਉਹਨਾਂ ਨੂੰ ਜਿਹੜਾ ਧੜ ਤੇ ਸਿਰ ਸਾਹਮਣੇ ਆਇਆ ਜੋੜ ਦਿਤਾ। ਇਹ ਨਹੀਂ ਖਿਆਲ ਕੀਤਾ ਕਿ ਇਹ ਧਰਮੇ ਦਾ ਸਿਰ ਹੈ ਤੇ ਹਿੰਮਤੇ ਦਾ ਧੜ। ਬਸ ਜਿਵੇਂ ਮਾਲੀ ਬੂਟਿਆਂ ਨੂੰ ਕਟਕੇ ਪਿਉਂਦ ਕਰਕੇ ਜੋੜਦਾ ਹੈ, ਇਵੇਂ ਗੁਰੂ ਜੀ ਸਿਖਾਂ ਦੇ ਸਿਰ ਕਟ ਕੇ ਜੋੜ ਦਿਤੇ ਤਾਂਕਿ ਫਲ ਮੋਟੇ ਅਤੇ ਲਾਭਕਾਰੀ ਹੋਣ। ਉਹ ਚਾਹੁੰਦੇ ਸਨ ਕਿ ਉਹਨਾਂ ਦੇ ਸਿਰ ਲੱਥ ਸੂਰਮੇ ਉਹ ਹੋਣ ਜਿਨ੍ਹਾਂ ਦਾ ਨਾਹਰਾ ਇਹ ਹੋਵੇ :

ਪਹਿਲਾਂ ਮਰਨ ਕਬੂਲ ਕਰਿ,
ਜੀਵਨ ਕੀ ਛਡਿ ਆਸੁ।

## ਮਾਸਾਹਾਰੀਆਂ ਨੂੰ ਤਾੜਨਾ:

ਜਦ ਗੁਰੂ ਜੀ ਹਵਨ ਕੀਤਾ ਤਾਂ ਬ੍ਰਾਹਮਣਾ ਦੀ ਪਰਖ ਵਾਸਤੇ ਦੋ ਪੰਗਤਾਂ ਲਵਾਈਆਂ ਅਤੇ ਇਹ ਵੀ ਕਿਹਾ ਕਿ ਜਿਹੜਾ ਮਾਸ ਖਾਵੇਗਾ ਉਸਨੂੰ ਪੰਜ ਮੋਹਰਾਂ ਮਿਲਣਗੀਆਂ ਤੇ ਜਿਹੜਾ ਵੈਸ਼ਨੂੰ ਭੋਜਨ ਛਕੇਗਾ ਉਸਨੂੰ ਪੰਜ ਦੀਨਾਰ(ਇਕ ਸਿੱਕਾ ਹੈ) ਦਿਤੇ ਜਾਣਗੇ, ਜਦਪੰਗਤਾਂਵਖਰੇ ਹੋ ਗਈਆਂ ਅਤੇਮਾਸਾਹਾਰੀ ਇਕ ਪਾਸੇ ਹੋ ਗਏ ਤਾਂ ਗੁਰੂ ਜੀ ਮਾਸਾਹਾਰੀਆਂ ਨੂੰ ੫, ੫, ਮੋਹਰਾਂ ਤਾਂ ਦੇ ਦਿਤੀਆਂ ਪਰ ਧਿਰਕਾਰਾਂ ਪਾਂਦਿਆਂ ਕਢ ਦਿਤਾ ਅਤੇ ਵੈਸ਼ਨੂੰ ਸਜਣਾਂ ਦਾ ਬੜਾ ਆਦਰਮਾਣ ਕੀਤਾ।

ਭਾਈ ਸੰਤੋਖ ਸਿੰਘ ਜੀ ਬ੍ਰਾਹਮਣਾਂ ਨੂੰ ਤਾੜਨਾ ਦਾ ਇਉਂ ਵਰਨਨ ਕਰਦੇ ਹਨ :

ਅਪ ਕਰਮੀ, ਨਿਜ ਧਰਮਹਿ ਭਰਿਸ਼ਟੀ,
ਬਿਗਰਹਿ ਆਪ ਬਿਗਾਰਹਿ ਅਉਰ।
ਉਚਿਤ ਸਜਾਇ ਦੇਨਿ ਕੇ ਤੁਮ ਸਭੁ,
ਦ੍ਰੋਹ ਅਬਹਿ ਬਢ ਮਾਰਹਿ ਰਉਰ।
ਪ੍ਰਥਮ ਬਲਾਇ ਡੰਡਿ ਗੁਰ ਦੀਨੋ,
ਭਲੇ ਬੁਰੇ ਭਾਖਹਿ ਸਭ ਠਉਰ।

## ਗੁਰੂ ਜੀ ਨੇ ਸ਼ਿਕਾਰ ਕਰਨਾ :

ਰਹੀ ਗਲ ਗੁਰੂ ਜੀ ਦੇ ਸ਼ਿਕਾਰ ਦੀ, ਇਹ ਠੀਕ ਹੈ ਕਿ ਗੁਰੂ ਜੀ ਸ਼ਿਕਾਰ ਖੇਡਦੇ ਸਨ ਮਗਰ ਇਹ ਉਹਨਾਂ ਦੀ ਆਪਣੀ ਲੀਲ੍ਹਾ ਹੈ। ਜੋ ਜੀਆਂ ਦੇ ਉਧਾਰ ਹੇਠ ਸੀ। ਜਿਵੇਂ ਕਿ ਘੋਗੜ ਆਦਿ ਦੀਆਂ ਸਾਖੀਆਂ ਤੋਂ ਸਪਸ਼ਟ ਹੈ।

ਓਥੋਂ ਚਲਕੇ ਰੁਪਾਣੇ ਪਿੰਡ(ਜੋਮੁਕਤਸਰ ਤੋਂ ਤਿੰਨ ਕੋਹ ਦੱਖਣ ਵਲ ਹੈ) ਆ ਠਹਿਰੇ। ਓਥੇ ਇਕ ਘੋਗੜ ਜਨੌਰ ਮਾਰਿਆ ਜੋਰਾ ਸਿੰਘ ਰੰਧਾਵੇ ਦੇ ਪੁਛਣ ਤੇ ਗੁਰੂ ਜੀ ਨੇ ਇਸਦਾ ਕਾਰਨ ਦਸਦਿਆਂ ਹੋਇਆਂ ਕਹਿਆ ਕਿ ਇਹ ਪਿਛਲੇ ਜਨਮ ਇਕ ਰਾਜਾ ਸੀ। ਇਕ ਸਿਖ ਦੀ ਕੁਆਰੀ ਕੰਨਿਆਂ ਦਾ ਸਤ ਜ਼ਬਰਦਸਤੀ ਤੋੜਨ ਲਗਾ ਤਾਂ ਉਹ ਸੰਖੀਆ ਖਾਕੇ ਮਰਨ ਲਗੀ ਨੇ ਸਰਾਪ ਦਿਤਾ, ਕਿ ਤੂੰ ਗੰਦੀ ਗਲ ਕੀਤੀ, ਏਸ ਲਈ ਸੌ ਜਨਮ ਘੋਗੜ ਦਾ ਪਾਕ ਗੰਦ ਮੰਦ ਖਾਹ। ਇਸ ਨੇ ਸਰਾਪ ਸੁਣਕੇ ਘਿਘਿਆ ਕੇ ਬੇਨਤੀ ਕੀਤੀ, ਕਿ ਦੇਵੀ ਮੇਰਾ ਭਲਾ ਕੀਕੂੰ ਹੋਵੇਗਾ ? ਕੰਨਿਆਂ ਦੇ ਮੂੰਹੋ ਨਿਕਲਿਆ ਕਿ ਤੇਰੀ ਕਲਿਆਨ ਗੁਰੂ ਕਰੇਗਾ। ਇਸ ਲਈ ਅਸੀਂ ਹੁਣ ਏਸਨੂੰ ਘੋਗੜ ਦੀ ਜੂਨੋਂ ਛੁਡਾਕੇ ਸੁਰਗ ਨੂੰ ਭੇਜਿਆ ਹੈ।

—ਸਿਖ ਧਰਮ ਤੇ ਮਾਸ,
ਕ੍ਰਿਤ ਸੰਤ ਨਿਧਾਨ ਸਿੰਘ ਆਲਿਮ
ਪੰਨਾ ੯੫

ਮਗਰ ਕੋਈ ਇਤਿਹਾਸ ਇਸ ਗਲ ਦੀ ਗਵਾਹੀ ਨਹੀਂ ਦਿੰਦਾ ਕਿ ਗੁਰੂ ਜੀ ਮਾਸ ਖਾਂਦੇ ਸਨ। ਉਹਨਾਂ ਦੀ ਹਰ ਗਲ ਵਿਚ ਕੋਈ ਆਪਣਾਂ ਰਾਜ਼ ਹੁੰਦਾ ਹੈ। ਗੁਰੂ ਜੀ ਜਦ ਹਵਨ ਕਰ ਰਹੇ ਸਨ, ਤਾਂ ਇਕ ਦਿਨ ਸਿੰਘਾਂ ਨੂੰ ਨਾਲ ਲੈ ਸ਼ਿਕਾਰ ਕਰ ਲਿਆਏ। ਪੰਡਤ ਕੇਸੋਦਾਸ ਕਿਹਾ : 'ਮਹਾਰਾਜ ! ਐਸੇ ਪਵਿਤਰ ਕਾਰਜਾਂ ਸਮੇ ਅਹਿੰਸਾ ਨਹੀਂ ਚਾਹੀਦੀ।' ਗੁਰੂ ਜੀ ਸਹਿਜੇ ਬਚਨ ਕੀਤਾ : 'ਪੰਡਤ ਜੀ! ਜੇ ਅਹਿੰਸਾ ਨਹੀਂ ਚਾਹੀਦੀ ਤਾਂ ਉਹਨਾਂ ਦੀ ਹੁਣੇਂ ਬੰਦ ਖਲਾਸ ਕਰਵਾ ਦਿੰਦੇ ਹਾਂ।' ਉਸ

ਵੇਲੇ ਸੇਵਾਦਾਰਾਂ ਨੂੰ ਹੁਕਮ ਕੀਤਾ ਅਤੇ ਸ਼ਿਕਾਰੇ ਜਾਨਵਰਾਂ ਦੀਆਂ ਰਸੀਆਂ ਖੁਲਵਾ ਦਿਤੀਆਂ। ਰਸੀਆਂ ਖੋਲ੍ਹਣ ਦੀ ਦੇਰ ਸੀ, ਉਡਣ ਵਾਲੇ ਉੱਡ ਗਏ ਅਤੇ ਭਜਣ ਵਾਲੇ ਭਜ ਗਏ। ਇਹ ਘਟਨਾਂ ਵੇਖ ਪੰਡਤ ਖੁਦ ਅਚੰਭਤ ਹੋ ਗਿਆ ਅਤੇ ਗੁਰੂ ਜੀ ਨੂੰ ਕਲਾਵਾਨ ਜਾਨਣ ਲਗ ਪਿਆ। ਗੁਰੂ ਪ੍ਰਤਾਪ ਸੂਰਜ ਪ੍ਰਕਾਸ਼ ਵਿਚ ਇਉਂ ਵਰਨਣ ਕੀਤਾ ਗਿਆ ਹੈ :

ਪਾਠ ਹਿੰਸਾ ਕਿ ਸਮ ਦੋਖ ਨਾ ਕੋਈ।
ਆਗੇ ਜਿਉਂ ਰਾਵਰ ਤਿਸ ਹੋਈ।
ਤਸ ਕਰਹੁ ਮਨ ਸਮਝ ਬਿਚਾਰਹੁ।
ਮਮਬਚ ਭਲਹੂ ਬੁਰਹੁ ਨਿਰਧਾਰਹੁ।੧੯।
ਸੁਨਿ ਕਰ ਦਿਜ ਬਰਕੈ ਅਸੁ ਬੈਨ।
ਮਨ ਮੁਰਝਾਵਹੁ ਕਰੁਨਾ ਨੈਨ।
ਸਭ ਸੁਭਟਨ ਸੁਬਰਨ ਬਖਾਨਾ।
ਕਰ ਦੇਹੁ ਮ੍ਰਿਗ ਖਗ ਬੰਧਨ ਹਾਨਾ।੨੦।
ਪੰਡਿਤ ਕੋ ਪ੍ਰਬੋਧ ਹਮ ਰਾਖਨ।
ਕਹਯੁ ਮਾਨਿਐ ਕਰ ਅਭਲਾਖਨ।
ਤਤ ਛਿਨ ਭਟਕ ਛੋਰ ਜਬ ਦੀਏ।
ਮਰੇ ਹੁਤੇ ਸਮਦਾਏ ਸੁ ਜੀਏ।੨੧।
ਕੋਢ ਚੜੇ ਅਕਾਸ ਮੰਝਾਰਾ।
ਕੇ ਦੌਰੇ ਭੂ ਪਰ ਛਰ ਧਾਰਾ।
ਕੇਚਤ ਬਾਂਏ ਕੌਚਤ ਦਾਏ।
ਧਾਏ ਜਨ ਜੀਵਤ ਗਹਿ ਲਿਆਏ।
ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਰੁਤ ਤੀਜੀ ਪੰਨਾ ੨੬੭

ਜੇ ਕੋਈ ਸ਼ਿਕਾਰ ਕਰਕੇ ਮੋਇਆਂ ਨੂੰ ਜਿਵਾ ਸਕੇ ਤਾਂ ਸ਼ਿਕਾਰ ਖੇਡਣਾ ਜਾਇਜ਼ ਹੋ ਸਕਦਾ ਹੈ ਜੇ ਨਹੀਂ ਤਾਂ ਫੇਰ ਉਹਨਾਂ ਦੀ ਰੀਸ ਕਾਹਦੀ ?

'ਹਰਨ ਭਰਨ ਜਾਕਾ ਨੇਤਰ ਫੇਰ।'

ਕਿਸੇ ਇਤਿਹਾਸ ਨੇ ਇਹ ਨਹੀਂ ਦਸਿਆ ਕਿ ਗੁਰੂ ਜੀ ਕਿਤੇ ਮਾਸ ਸੇਵਨ ਕੀਤਾ ਹੋਵੇ ਇਸਤੋਂ ਵੱਖ ਸਿੱਖ ਦਾ ਧਰਮ ਹੈ ਕਿ ਗੁਰੂ ਦੇ ਹੁਕਮ ਤੇ ਚਲੇ, ਨਾਂ ਕਿ ਜੋ ਗੁਰੂ ਕਰੇ ਉਹ ਕਰਨ ਲਗ ਪਏ :

ਗੁਰ ਕਹਿਆ ਸਾ ਕਾਰ ਕਮਾਵਹੁ,
ਗੁਰ ਕੀ ਕਰਨੀ ਕਾਹੇ ਧਾਵਹੁ।

ਮਾਸ ਖਾਣ ਵਾਲੇ ਸਜਣ ਇਸ ਅਨਹੋਣੀ ਘਟਨਾਂ ਨੂੰ ਬੜਾ ਜੋਰ ਲਾਕੇ ਦਸਦੇ ਹਨ, ਕਿ ਗੁਰੂ ਜੀ ਜਦ ਚਮਕੌਰੋਂ ਨਿਕਲੇ ਅਤੇ ਗੁਲਾਬੇ ਦੇ ਚੁਬਾਰੇ ਵਿਚ ਠਹਿਰੇ ਤਾਂ ਗੁਰੂ ਜੀ ਬੱਕਰਾ ਝਟਕਵਾਇਆ ਅਤੇ ਸੰਖੀਆਂ ਚੂਸ ਚੂਸ ਕੇ ਕਾਜ਼ੀ ਦੇ ਘਰ ਸੁਟੀਆਂ ਜਿਹੜਾ ਕਿ ਉਕਾ ਹੀ ਮੰਨਣਯੋਗ ਨਹੀਂ। ਕਿਉਂਕਿ ਇਕ ਤਾਂ ਗੁਰੂ ਜੀ ਆਪਣੇ ਬਚਾਓ ਵਾਸਤੇ ਦੁਸ਼ਮਣ ਦੀਆਂ ਫੌਜਾ ਤੋਂ ਦੂਰ ਜਾਣਾ ਚਾਹੁੰਦੇ ਸਨ। ਦੂਜਾ ਆਪ ਹੀ ਅਜਿਹੀ ਹਰਕਤ ਕਰਨ ਕਿ ਦੁਸ਼ਮਣ ਦੇ ਜਾਲ ਵਿਚ ਫਸ ਜਾਣ। ਇਹ ਗਲ ਮੰਨੀ ਹੀ ਨਹੀਂ ਜਾ ਸਕਦੀ। ਇਹ ਸਾਰੀ ਦੀ ਸਾਰੀ ਘਟਨਾਂ ਨਿਰਮੂਲ ਹੈ ਅਤੇ ਉੱਕੀ ਹੀ ਮਨਘੜਤ ਕਹੀ ਜਾ ਸਕਦੀ ਹੈ। ਇਸ ਦਾ ਵਰਨਣ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਕਿਤੇ ਨਹੀਂ ਕੀਤਾ। ਤਾਂ ਇਹਨਾਂ ਸਜਣਾਂ ਨੂੰ ਇਹ ਪਰਸੰਗ ਗਹੁ ਨਾਲ ਪੜ੍ਹਨਾਂ ਚਾਹੀਦਾ ਹੈ। ਹਜ਼ੂਰ ਜਦ ਉੱਚ ਦੇ ਪੀਰ ਬਣਕੇ ਦੁਸ਼ਮਣ ਦੀਆਂ ਫੌਜਾਂ ਵਿਚ ਦੀ ਲੰਘ ਰਹੇ ਸਨ, ਤਾਂ ਕੁਝ ਫੌਜੀਆਂ ਨੂੰ ਸ਼ੱਕ ਪਿਆ ਕਿ ਹੋਵੇ ਨਾ ਹੋਵੇ ਇਹ ਗੁਰੂ ਗੋਬਿੰਦ ਸਿੰਘਨਾਂ ਹੋਣ, ਉਹਨਾਂ ਪਾਲਕੀ ਨੂੰ ਘੇਰ ਲਿਆ ਅਤੇ ਪੁਛ ਪੜਤਾਲ ਕਰਨੀ ਸ਼ੁਰੂ ਕਰ ਦਿਤੀ। ਪਠਾਣਾਂ ਵਿਚੋਂ ਗਨੀ ਖਾਂ ਅਤੇ ਨਬੀਖਾਂ ਨੇ ਬੜੀ ਅਧੀਨਗੀ ਨਾਲ ਉਤਰ ਦਿਤਾ : "ਭਾਈ ਇਹ ਤਾਂ ਉਚ ਦੇ ਪੀਰ ਹਨ। ਜੋ ਮੌਜ ਵਿਚ ਆਪਣੇ ਮੁਰੀਦਾਂ ਨੂੰ ਨਿਵਾਜ ਰਹੇ ਹਨ। ਫੌਜੀ ਚੁਪ ਤਾਂ ਕਰ ਗਏ ਮਗਰ ਹੋਰ ਅਜ਼ਮਾਇਸ਼ ਕਰਨੀ ਚਾਹੀ। ਨੀਤੀ ਨੂੰ ਮੁਖ ਰਖਦਿਆਂ ਕਿਹਾ : ਸਾਡੇ ਧੰਨ ਭਾਗ ! ਪੀਰ ਜੀ ਸਾਡੇ ਪਾਸ ਹੀ ਕਿਆਮ ਕਰਨ, ਅਤੇ ਸਵੇਰ ਸਾਰ ਅਗੇ ਚਲੇ ਜਾਣ।

ਇਕ ਤੰਬੂ ਲਗਵਾ ਦਿਤਾ ਗਿਆ, ਪਾਲਕੀ ਉਤਾਰ ਦਿਤੀ ਗਈ ਅਤੇ ਗੁਰੂ ਜੀ ਤੰਬੂ ਵਿਚ ਅਰਾਮ ਕਰਨ ਵਾਸਤੇ ਚਲੇ ਗਏ। ਦੂਜੇ ਪਾਸੇ ਭੋਜਨ ਤਿਆਰ ਹੋਣਾ ਸ਼ੁਰੂ ਹੋਗਿਆ ਜਿਸ ਵਿਚ ਉਹਨਾਂ ਮਾਸ ਵੀ ਬਣਾਇਆ। ਜਦ ਭੋਜਨ

ਤਿਆਰ ਹੋ ਗਿਆ ਤਾਂ ਅਰਜ਼ ਹੋਈ ਹਜ਼ੂਰ ਖਾਣਾ ਤਿਆਰ ਹੈ, ਨੋਸ਼ ਫੁਰਮਾਈਏ ਤਾਂ ਸੇਵਾਦਾਰਾਂ ਨੇ ਉਤਰ ਦਿਤਾ 'ਪੀਰ ਜੀ ਦਾ ਦਾਇਮੀ ਰੋਜ਼ਾ ਹੈ ਤੇ ਕੇਵਲ ਇਕ ਜੌਂ ਤੇ ਨਿਰਬਾਹ ਕਰਦੇ ਹਨ:—

ਰੋਜ਼ੇ ਰਹਿਤ ਹਮੇਸ਼ ਇਸੀਬਿਦ
ਏਕ ਸਮਹਿ ਇਕ ਜੌਂ ਮੁਖ ਪਾਇ।

ਤਾਂ ਫੌਜੀਆਂ ਨੇ ਸੇਵਾਦਾਰ ਨੂੰ ਕਿਹਾ 'ਚਲੋ ਪੀਰ ਜੀ ਦਾ ਰੋਜ਼ਾ ਹੈ ਤਾਂ ਉਹਨਾਂ ਦੇ ਖਾਦਮ ਖਾਣਾ ਖਾਣ।' ਭਾਈ ਮਾਨ ਸਿੰਘ ਜੀ ਨੇ ਸਤਿਗੁਰਾਂ ਪਾਸੋਂ ਆਗਿਆ ਮੰਗੀ'ਗਰੀਬਨਿਵਾਜ਼ਕੀ ਹੁਕਮਹੈ।' ਸਤਿਗੁਰੂ ਜੀ ਉਤਰ ਦਿਤਾ 'ਜੋ ਮਿਲੇ ਕਰਦ ਭੇਟ ਕਰਕੇ ਛਕ ਲੈਣਾ ਅਤੇ ਨਾਲ ਵੀ ਲੈ ਆਉਣਾ' ਭਾਈ ਮਾਨ ਸਿੰਘ, ਦਇਆ ਸਿੰਘ ਆਦਿ ਹੁਕਮ ਮੰਨ ਕੇ ਗਏ ਤੇ ਖਾਣੇ ਤੇ ਬਹਿ ਗਏ ਭੋਜਨ ਆ ਗਿਆ। ਇਕ ਇਕ ਥਾਲ ਦੁਆਲੇ ਦੋ ਦੋ ਤਿੰਨ ੨ ਆਦਮੀ ਸਨ ਭਾਈ ਮਾਨ ਸਿੰਘ ਜੀ ਨਾਲ ਫੌਜਾਂ ਦਾ ਸਰਦਾਰ ਸੀ। ਥਾਲ ਸਾਹਮਣੇ ਸੀ ਅਤੇ ਵਿਚ ਮਾਸ ਸੀ, ਜਿਸ ਨੂੰ ਭਾਈ ਜੀ ਨੇ ਕਰਦ ਫੇਰ ਕੇ ਭੇਟਾ ਕੀਤੀ ਅਤੇ ਭੋਜਨ ਖਾਣ ਲਗ ਗਏ ਤਾਂ ਫੌਜੀਆਂ ਦੇ ਸਰਦਾਰ ਨੇ ਕਿਹਾ 'ਜਨਾਬ ਯਿਹ ਕਿਆ ਬਾਤ ਹੈ, ਇਹੋ ਜਿਹੇ ਸਮੇਂ ਜਿਵੇਂ ਗੁਰੂ ਕੇ ਸਿਖਾਂ ਨੂੰ ਅਕਾਸ਼ ਬਾਣੀ ਫੁਰਦੀ ਹੈ ਸਿਖ ਨੂੰ ਅਕਾਸ਼ ਬਾਣੀ ਫੁਰੀ ਅਤੇ ਉਤਰ ਦਿਤਾ 'ਅਸੀਂ ਪੀਰ ਜੀ ਨਾਲ ਮੱਕੇ ਹਜ ਤੇ ਗਏ। ਉਥੇ ਇਹ ਰਸਮ ਕੀਤੀ ਜਾਂਦੀ ਹੈ ਤਦੋਂ ਤੋਂ ਪੀਰ ਜੀ ਦੇ ਹੁਕਮ ਮੁਤਾਬਕ ਕਰਦ ਭੇਟ ਕਰਨਾ ਜਰੂਰੀ ਹੈ,ਇਹ ਸੁਣਕੇ ਸ੍ਰਦਾਰ ਖਾਮੋਸ਼ ਹੋ ਗਿਆ। ਅਕਾਲ ਪੁਰਖ ਦੀ ਰਜ਼ਾ ਮਾਸ ਨੂੰ ਕਰਦ ਲਗਣ ਦੀ ਦੇਰ ਸੀ ਕਿ ਉਹ ਕੜਾਹ ਪ੍ਰਸਾਦ ਵਿਚ ਬਦਲ ਗਿਆ। ਸਰਦਾਰ ਦੇ ਪਾਸੇ ਮਾਸ ਤੇ ਭਾਈ ਵਾਲੇ ਪਾਸੇ ਕੜਾਹ ਪ੍ਰਸਾਦਿ ਸੀ। ਗੁਰੂ ਜੀ ਦਾ ਹੁਕਮ ਪਾਕੇ ਛਕ ਵੀ ਲਿਆ ਅਤੇ ਨਾਲ ਵੀ ਲੈ ਆਂਦਾ ਜਦ ਡੇਰੇ ਲਿਆ ਖੋਲ੍ਹਿਆ ਤਾਂ ਸਭ ਨੇ ਵੇਖਿਆ ਕਿ ਉਥੇ ਗਰਮ ਗਰਮ ਕੜਾਹ ਪ੍ਰਸਾਦਿ ਸੀ। ਭਾਈ ਸੰਤੋਖ ਸਿੰਘ ਜੀ ਨੇ ਇਸ ਘਟਨਾ ਨੂੰ ਇਉਂ ਵਰਨਣ ਕੀਤਾ ਹੈ:—

ਮਾਨ ਸਿੰਘ ਤਬ ਕਰਦ ਹਾਥ ਧਰ,
ਵਿਚ ਰਕਬ ਫੇਰੀ ਕਰ ਕਾਰ।
ਤਬਿ ਉਮਰਾਵ ਸੰਦੇਹ ਧਾਰ ਕਰ,
ਹਿਤ ਬੂਝਨ ਕਿ ਬਾਕ ਉਚਾਰ।
ਇਹ ਕਿਆ ਕਰਹੁ ਕਰਦ ਤੁਮ ਫੇਰਹੁ,
ਮਕਰੂਹੁ ਕੀਨ ਖਾਨ ਆਹਾਰ।
ਤੁਰਕਨ ਬਿਖੈ ਕਉਨ ਇਮ ਕਰਤਾ,
ਜਿਮ ਤੁਮ ਕਰੀ ਕਰਦ ਕੀ ਕਾਰ।
ਸੁਨ ਕਰ ਮਾਨ ਸਿੰਘ ਕੀਯਾ ਉਤਰ,
ਜਬ ਮਕੇ ਹਮ ਜਾਇ।
ਨਈ ਰਸਮ ਨਿਕਲੀ ਇਹ ਤਹਿਤੇ,
ਸਭ ਕਿਛ ਲੋਹੇ ਤੇ ਬਨਿ ਆਇ
ਅਵਲ ਖਾਨੇ ਮਾਹਿ ਕਰਦ ਛੋਹਿ,
ਪੁਨਿ ਹੋਇ ਪਾਕ ਖਾਨ ਕਿ ਭਾਇ।
ਤਬਿ ਕਿ ਹਮਰੇ ਪੀਰ ਬਖਾਨਿਓ,
ਖਾਨਾ ਖਾਨ ਕਰਤ ਨਿਤ ਛਵਾਇ।
ਤਬ ਇਸ ਕਹਿ ਕਰਿ ਖਾਨਾ ਖਾਇਓ,
ਸਿੰਘ ਆਗੇ ਭਇਓ ਕਰਾਇ।
ਅਰਧ ਰਕੇਪ ਮਾਨ ਸਿੰਘ ਦਿਸ ਜੋ,
ਖਾਇ ਤਿਹਾਵਲ ਤਿਸ ਕਿ ਮਾਹਿ।
ਦਿਸ ਉਮਰਾਵ ਰਹਿਉ ਤਿਮ ਆਮਿਖ,
ਭਖਨ ਕਰਤੁ ਲਖਹਿ ਕਿਮ ਨਾਹਿ।
ਬਿਸਮਹਿ ਭਏ ਸੁਆਦ ਪੰਚਾ ਅੰਮ੍ਰਿਤ,
ਗੁਰੂ ਕਲਾ ਪ੍ਰਗਟੀ ਇਹ ਆਇ।

ਸੂਰਜ ਪ੍ਰਕਾਸ਼ ਛੇਵੀਂ। ਪੰਨਾ ੭੫੩।

ਕਈ ਸਜਣ ਇਸ ਗਲ ਤੇ ਇਤਰਾਜ਼ ਕਰਨਗੇ ਕਿ ਇਹ ਗਲ ਬਿਲਕੁਲ ਅਨਹੋਣੀ ਹੈ। ਮਾਸ ਤੋਂ ਕੜਾਹ ਪ੍ਰਸ਼ਾਦ ਕਦੇ ਨਹੀਂ ਬਣ ਸਕਦਾ। ਇਸ ਵਿਚ ਕੋਈ ਸ਼ਕ ਨਹੀਂ ਕਿ ਸਿੱਖ ਧਰਮ "ਕਰਾਮਾਤ" ਪ੍ਰਗਟਾਉਣ ਨੂੰ ਚੰਗਾ ਨਹੀਂ ਜਾਣਦਾ। ਮਗਰ ਮਹਾਂ ਪੁਰਸ਼ਾਂ ਦੇ ਬਚਨ ਅਤੇ ਦਿੱਬ ਦ੍ਰਿਸ਼ਟੀ ਨਾਲ ਜੇ ਕਰਾਮਾਤ ਪ੍ਰਗਟ ਹੋ ਜਾਵੇ—ਜਿਹੜੀ ਹੋ ਜਾਣੀ ਅਵਸ਼ ਹੈ—ਤਾਂ ਉਸ ਨੂੰ ਕੌਣ ਨਿੰਦ ਸਕਦਾ ਹੈ। ਜਿਹੜੇ ਕਰਾਮਾਤ ਤੇ ਵਿਸ਼ਵਾਸ਼ ਨਹੀਂ ਰਖਦੇ ਉਹਨਾਂ ਨੂੰ ਸਮਝਾਉਣ

ਵਾਸਤੇ ਇਹੋ ਕਹਿਣਾਂ ਕਾਫੀ ਹੈ ਕਿ ਸਿਆਲਕੋਟ (ਪਾਕਿਸਤਾਨ) ਦੀ ਬਾਬੇ ਦੀ ਬੇਰ" ਅਤੇ ਮਿਠੇ ਰੋਠੇ ਇਸ ਗਲ ਦੀ ਗਵਾਹੀ ਦੇ ਰਹੇ ਹਨ ਕਿ ਸਤਿਗੁਰੂ ਦੀ ਮਿਹਰ ਨਜ਼ਰ ਜ਼ਹਿਰ ਨੂੰ ਅੰਮ੍ਰਿਤ ਵਿਚ ਬਦਲ ਸਕਦੀ ਹੈ।

ਗੁਰਧਾਮਾਂ ਦੇ ਲੰਗਰ •

ਅਗੇ ਹੋਰ ਵੇਖੋ **ਖਾਸ** ੨ ਗੁਰਦਵਾਰਿਆਂ ਦੇ ਲੰਗਰਾਂ ਵਿਚ ਅਜੇ ਤਕ ਮਾਸ ਨਹੀਂ ਬਣਦਾ ਜੋ ਦਸਦਾ ਹੈ ਕਿ ਕਿਸੇ ਗੁਰੂ ਸਾਹਿਬ ਵੀ ਮਾਸ ਦੀ ਆਗਿਆ ਨਹੀਂ ਦਿਤੀ । ਹਜ਼ੂਰ ਸਾਹਿਬ ਦਾ ਗੁਰਧਾਮ ਜਿਥੇ ਗੁਰੂ ਜੀ ਕੁਝ ਚਿਰ ਵਾਸਤੇ ਸਮਾਂ ਗੁਜ਼ਾਰਿਆ ਸੀ ਅਤੇ ਸਚਖੰਡ ਜਾਣਦਾ ਨਾਟਕ ਰਚਿਆ ਸੀ, ਉਥੋਂ ਦਾ ਵਡਾ ਪੁਜਾਰੀ ਅਜੇ ਵੀ ਬਬੇਕੀ ਹੁੰਦਾ ਹੈ ਅਤੇ ਉਹਨਾਂ ਦੇ ਲੰਗਰ ਵਿਚ ਮਾਸ ਬਿਲਕੁਲ ਨਹੀਂ ਪੱਕ ਸਕਦਾ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਇਕ ਵਰ ਹਜ਼ੂਰ ਸਾਹਿਬ ਗਏ। ਉਹਨਾਂ ਦੀ ਤਕਣੀ ਤੋਂ ਵੀ ਬਲਿਹਾਰ ਜਾਈਏ। ਉਹਨਾਂ ਨੇ ਵੇਖਿਆ ਕਿ ਉਥੋਂ ਦੇ ਮੁਖ ਪੁਜਾਰੀ ਦਾ ਲਾਂਗਰੀ ਵਖਰਾ ਹੈ। ਗਰੀਬ ਨਿਵਾਜ ਨੇ ਵਾਰਤਾਲਾਪ ਵਿਚ ਪੁਛਿਆ ਤਾਂ ਸੰਤਾਂ ਨੇ ਉਤਰ ਦਿਤਾ ਮੇਰਾ ਪ੍ਰਸ਼ਾਦ ਵਖਰਾ ਪੱਕਦਾ ਹੈ ਅਤੇ ਮੈਂ ਦੂਜੇ ਲੰਗਰ ਵਿਚੋਂ ਇਸ ਵਾਸਤੇ ਪ੍ਰਸ਼ਾਦ ਨਹੀਂ ਛਕਦਾ ਕਿਉਂਕਿ ਦੂਜੇ ਲੰਗਰ ਵਿਚ ਮਾਸ ਖਾਣ ਵਾਲੇ ਹੱਥ ਲਾ ਜਾਂਦੇ ਹਨ।" ਇਸੇ ਤਰਾਂ ਦਮਦਮੇ ਸਾਹਿਬ ਅਤੇ ਪਟਨੇ ਸਾਹਿਬ ਦੇ ਲੰਗਰਾਂ ਵਿਚ ਮਾਸ ਨਹੀਂ ਬਣ ਸਕਦਾ ਇਸ ਬਾਰੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਇਹ ਰਾਏ ਹੈ: "ਅੰਦਰਲੀ ਸ਼ਸ਼ਤਰਾਂ ਦੀ ਸੇਵਾ ਕਰਨ ਵਾਲਾ ਸ੍ਰੀ ਹਜ਼ੂਰ ਸਾਹਿਬ ਦਾ ਵਡਾ ਪੁਜਾਰੀ ਪ੍ਰੰਪਰਾ ਤੋਂ ਅਜ ਤਾਂਈ ਲਗਾਤਾਰ ਉਸ ਬਬਕੀ ਸਜਣ ਨੂੰ ਥਾਪਿਆ ਜਾਂਦਾ ਹੈ, ਜਿਹੜਾ ਸ਼ਿਕਾਰ ਝਟਕਾ ਜਾਂ ਕਿਸੇ ਪ੍ਰਕਾਰ ਦਾ ਮਾਸ ਉੱਕਾ ਹੀ ਨਹੀਂ ਖਾਂਦਾ। ਇਹ ਗਲ ਦਸਦੀ ਹੈ ਕਿ ਮਾਸ ਖੋਰਿਆਂ ਨੇ ਉਸ ਗੁਰਧਾਮ ਵਿਚ ਮਾਸ ਖਾਣ ਦੀ ਨੀਤੀ ਜੋ ਵਖਰੇ ਲੰਗਰਾਂ ਵਿਚ ਚਲਾਈ ਹੈ, ਉਹ ਪਿਛੋਂ ਹੀ ਆਪਣੀ ਮੱਤ ਅਨੁਸਾਰ ਚਲਾਈ ਹੈ। ਇਸੇ ਤਰ੍ਹਾਂ ਤਖਤ ਸ੍ਰੀ ਪਟਨਾ ਸਾਹਿਬ ਦੇ ਮੁਖ ਲੰਗਰ ਵਿਚ ਹੁਣ ਤਕ ਮਾਸ ਉੱਕਾ ਹੀ ਨਹੀਂ ਰਿਜਦਾ । ਪੱਕੀ ਅਤੇ ਪੂਰੀ ਮਨਾਹੀ ਰਹੀ ਹੈ। ਸ਼ੁਕਰ ਹੈ ਕਿ ਸ੍ਰੀ ਦਮਦਮਾ ਸਾਹਿਬ ਜੀ ਦਾ ਇਤਹਾਸ ਸ਼ੁਰੂ ਤੋਂ ਹੀ ਮਾਸ ਬਾਜ਼ੀ ਦੀ ਲਾਨਤ ਤੋਂ ਪਾਕ ਹੈ।"

ਝਟਕਾ ਮਾਸ ਪ੍ਰਥਾਇ ਗੁਰਮਤਿ ਨਿਰਣਯ ਪੰਨਾ ੨੧੪-੧੫

ਸ੍ਰੀਮਾਨ ਸੱਚਖੰਡਵਾਸੀ ਸ੍ਰਦਾਰ ਆਤਮਾ ਸਿੰਘ ਨੂੰ ਕਿਹੜਾ ਨਾਮਧਾਰੀ ਜਾਂ ਗੈਰ-ਨਾਮਧਾਰੀ ਮਾਨੀਯ ਹਿੰਦੂ ਜਾਂ ਸਰਦਾ ਪੁਜਦਾ ਮੁਸਲਮਾਨ ਹੈ ਜਿਹੜਾ ਉਨ੍ਹਾਂ ਦੇ ਨਾਮ ਨਾਮੀ ਤੋਂ ਜਾਣੂੰ ਨ ਹੋਵੇ। ਉਹ ਦੇਸ਼ ਕੌਮ ਦੇ ਮਾਣ ਸਨ। ਉਹ ਵਡੇ-੨ ਸ੍ਰਦਾਰ ਬਹਾਦੁਰਾਂ, ਰਾਏ ਬਹਾਦਰਾਂ ਅਤੇ ਖਾਨ ਬਹਾਦੁਰਾਂ ਦੀ ਮਜਲਿਸ ਵਿਚ ਉੱਚੀ ਬਾਂਹ ਕਰਕੇ, ਨਿਝੱਕ ਹੋ ਕੇ ਆਖਿਆ ਕਰਦੇ ਸਨ: 'ਕਿ ਜ਼ਿਲੇ ਦੇ ਡਿਪਟੀ ਕਮਿਸ਼ਨਰ ਨੇ ਸ਼ਹਿਰ ਵਿਚ ਆਉਣਾ ਹੋਵੇ ਤਾਂ ਥਾਂ ਥਾਂ ਸਫਾਈਆਂ ਹੁੰਦੀਆਂ ਹਨ ਅਤੇ ਤ੍ਰਕਾਉ ਕੀਤੇ ਜਾਂਦੇ ਹਨ, ਜੇ ਲਾਗਿਉਂ ਲਾਟ ਸਾਹਿਬ ਨੇ ਲੰਘਣਾ ਹੋਵੇ, ਤਾਂ ਆਲੇ ਦੁਆਲੇ ਨੂੰ ਫੁਲਾਂ ਨਾਲ ਸ਼ੰਗਾਰਿਆਂ ਜਾਂਦਾ ਹੈ, ਮਗਰ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਜਿਸ ਸਿੰਘਾਸਣ ਤੇ ਅੱਲਾ ਪਾਕ, ਭਗਵਾਨ ਜਾਂ ਅਕਾਲ ਪੁਰਖ ਨੂੰ ਬਿਠਾਉਣਾ ਚਾਹੁੰਦੇ ਹਾਂ, ਉਸ ਥਾਂ ਨੂੰ ਬਕਰਿਆਂ, ਛਤਰਿਆ, ਕੁਕੜਾਂ, ਬਟੇਰਿਆਂ ਦੇ ਲਹੂ ਮਾਸ ਨਾਲ ਘਿਨਾਉਣਾ ਬਨਾਈ ਜਾ ਰਹੇ ਹਾਂ, ਮਾਸ ਬੋਟੀਆਂ ਨਾਲ ਹੱਡੋ ਰੋੜਾ ਉਸਾਰੀ ਜਾਂਦੇ ਹਾਂ। ਜਿਹੜਾ ਕਿਸੇ ਨੂੰ ਵੀ ਨਹੀਂ ਸ਼ੋਭਦਾ, ਮਾਸ ਮਨੁਖ ਦੀ ਖੁਰਾਕ ਨਹੀਂ, ਮਾਸ ਖਾਣਾ ਉਚਿਤ ਨਹੀਂ। ਕੀ ਹਿੰਦੂ, ਕੀ ਮੁਸਲਮਾਨ ਕਿਸੇ ਵਾਸਤੇ ਮਾਸ ਜਾਇਜ਼ ਨਹੀਂ ਅਤੇ ਖਾਸ ਕਰਕੇ ਸਿਖ ਭਰਾਵਾਂ ਨੂੰ ਮਾਸ ਖਾਣਾ ਸ਼ੋਭਾ ਨਹੀਂ ਪਾਉਂਦਾ ਕਿਉਂਕਿ ਇਨ੍ਹਾਂ ਦੇ ਹਾਦੀ ਦੀ ਹਦਾਇਤ ਹੈ:

ਨਾਨਕ ਨਾਮ ਚੜ੍ਹਦੀ ਕਲਾ,
ਤੇਰੇ ਭਾਣੇ ਸਰਬਤ ਕਾ ਭਲਾ।

# ਕੀ ਦਸਮ ਗ੍ਰੰਥ ਗੁਰਬਾਣੀ ਨਹੀਂ?

(੩੨ ਸਫੇ ਦੀ ਬਾਕੀ)

ਬੇਬਿਨਸਾਫੀ ਤੈਂ ਕਰੀ ਬਡ ਚਹੈਂ ਸਜਾਈ।
ਅਸ਼ਟ ਦਿਵਸ ਕੀ ਸਾਹਿਬੀ ਕਰ ਲੈ ਮਨਭਾਈ ੨੨।
ਦਾਸਤਾਨ ਬਦਸ਼ਹਿਨ ਕੀ ਅਰੁ ਕੇਤਕ ਆਨਾ।
ਲਿਖੇ ਬੈਂਤ ਕਰਿ ਫਾਇਰੀ ਚਤੁਰਈ ਮਹਾਨਾ
ਜਮ ਜਮ ਮਾਸ਼ਿ ਕਹਿਨ ਕੋ ਸਮਝ ਵਨ ਕੇਤਾ॥
ਕਹੇ ਪ੍ਰਸੰਗ ਅਨੇਕ ਤਸ ਸੁਨਿ ਮੂਢ ਅਚੇਤਾ। ੩੩।

-ਗੁਰ ਪ੍ਰਤਾਪ ਸੂਰਜ ਰੁਤ ੬ ਅੰਸੂ ੫੭

ਇਸਤੋਂ ਇਹ ਪੱਕੀ ਪੁਸ਼ਟੀ ਹੁੰਦੀ ਹੈ ਕਿ ੧੧ ਹਕਾਯਤਾਂ ਵੀ ਗੁਰੂ ਜੀ ਕ੍ਰਿਤ ਹੀ ਹਨ।

ਅਜ ਕਲ ਦੀ ਖੋਜ ਵਿਗਿਆਨਕ ਢੰਗ ਨਾਲ ਹੁੰਦੀ ਹੈ ਪਰ ਇਹ ਵਿਗਿਆਨੀ ਇਹ ਨਹੀਂ ਸੋਚਦੇ ਕਿ ਜਿਨ੍ਹਾਂ ਨੇ ਇਹ ਬਾਣੀ ਰਚੀ ਹੈ ਓਨ੍ਹਾਂ ਦੀ ਕੀ ਅਵਸਥਾ ਸੀ ਅਤੇ ਅਸੀਂ ਕਿਸ ਅਵਸਥਾ ਵਿਚ ਹਾਂ। ਗੁਰਤਵ ਛਡਕੇ ਜੇ ਗੁਰੂ ਸਾਹਿਬ ਦੀ ਸ਼ਖਸੀਅਤ ਦਾ 'ਤਿਆਗ' ਅਵਸਥਾਂ ਦਾ ਹੀ ਅਨੁਮਾਨ ਲਾਇਆ ਜਾਵੇ ਤਦ ਪਤਾ ਲਗਦਾ ਹੈ ਕਿ ਅਸੀਂ ਤਾਂ ਉਨ੍ਹਾਂ ਦੀ ਚਰਨ ਰਜ ਦੇ ਬ੍ਰਾਬਰ ਵੀ ਨਹੀਂ।

ਪਰ ਦੁਖ ਹੈ ਕਿ ਬਾਣੀ ਗੁਰੂ ਸਾਹਿਬ ਦੀ, ਅਤੇ ਓਨ੍ਹਾਂ ਦੀ, ਜੇੜ੍ਹੇ ਪਾਤਸ਼ਾਹਾਂ ਵਰਗੇ ਮਹਾਨ ਸੁਖ ਛਡਕੇ ਮਾਛੂਵਾੜੇ ਦੇ ਜੰਗਲ ਵਿਚ ਸਰੀਰ ਤੇ ਅਕਹਿ ਕਸ਼ਟ ਝਲਕੇ ਸਾਹਿਬਜਾਦੇ ਸ਼ਹੀਦ ਕਰਵਾਕੇ ਆਪਣੇ ਮਹਿਲਾਂ ਤੋਂ ਵਿਛੜ ਕੇ ਫੇਰ ਵੀ ਚਿਤ ਵਿਚ ਇਹੋ ਖਿਆਲ ਕਰਦੇ ਹਨ ਕਿ 'ਯਾਰੜੇ ਦਾ ਸਾਨੂੰ ਸਥਰ ਚੰਗਾ, ਅਸੀਂ ਇਸ ਬਾਣੀ ਨੂੰ ਤੋਲਣ ਲਈ ਤਕੜੀ ਆਪਣੇ ਹਥ ਵਿਚ ਫੜਦੇ ਹਾਂ ਜੇੜ੍ਹੇ ਸੰਸਾਰ ਦੇ ਛੋਟੇ ਤੋਂ ਛੋਟੇ ਮਾਇਕ ਪੇਦਾਰਥ ਤਾਂ ਕੀ, ਜੇ ਕੋਈ ਸਾਡੇ ਲੇਖ ਸਾਡੀ ਕਵਿਤਾ ਦੀ ਸਿਫਤ ਨਾ ਕਰੇ, ਜਾਂ ਸਾਨੂੰ ਚੰਗਾ ਨਾ ਆਖੇ ਤਦ ਸਾਰੀ ਜਿੰਦਗੀ ਓਸਦਾ ਪਿਛਾ ਨਹੀਂ ਛਡਦੇ।

ਅਜ ਕਲ ਨਵੀਂ ਰੋਸ਼ਨੀਂ ਦੇ ਅਸਰ ਹੇਠ ਇਹ ਖੋਜ ਇਨਾਂ ਭਿਆਨਕ ਰੂਪ ਧਾਰਨ ਕਰਦੀ ਜਾ ਰਹੀ ਹੈ ਕਿ ਇਓਂ ਲਗਦਾ ਹੈ ਕਿ, ਜੇ ਇਸ ਦੀ ਪ੍ਰਗਤੀ ਇਵੇਂ ਹੀ ਹੁੰਦੀ ਰਹੀ ਤਦ ਅਸੀਂ ਆਪਣੇ ਮਾਤਾ ਪਿਤਾ ਨੂੰ 'ਮਾਤਾ ਪਿਤਾ' ਕਹਿਣ ਤੋਂ ਇਨਕਾਰੀ ਹੋ ਜਾਵਾਂਗੇ।

ਨਵੀਨ ਖੋਜੀ ਨਵੇਂ ਪੜ੍ਹਣ ਵਾਲਿਆਂ ਤੇ ਇਹ ਆਖ ਕੇ ਆਪਣਾ ਅਸਰ ਪਾ ਲੈਂਦੇ ਹਨ ਕਿ ਇਹ ਖੋਜ ਵਿਗਿਆਨਕ ਢੰਗ ਨਾਲ ਕੀਤੀ ਗਈ ਹੈ। ਕਿਉਂ ਕਿ ਨਵੇਂ ਪੜ੍ਹਨ ਵਾਲੇ ਗੁਰਬਾਣੀ ਤੋਂ ਬਿਲਕੁਲ ਨਾਵਾਕਿਫ ਹੁੰਦੇ ਹਨ ਓਨ੍ਹਾਂ ਨੂੰ ਵਿਗਿ-ਆਨ ਬਾਰੇ ਹੀ ਸਕੂਲ ਵਿਚ ਆਮ ਕਰਕੇ ਪੜ੍ਹਾਇਆ ਜਾਂਦਾ ਹੈ ਅਤੇ ਓਹ ਇਹੀ ਸਮਝਦੇ ਹਨ ਕਿ ਧਰਮ ਜੋ ਹੈ ਸੋ ਫਜ਼ੂਲ ਹੈ ਅਤੇ ਵਿਗਿ-ਆਨਕ ਖੋਜ ਸਹੀ ਹੈ। ਵਿਗਿਆਨ ਜਾਨਣ ਲਈ ਅਜ ਕਲ੍ਹ ਆਮ ਸਕੂਲਾਂ ਕਾਲਜਾਂ ਵਿਚ ਸਾਧਨ ਮੌਜੂਦ ਹਨ ਪਰ ਗੁਰਬਾਣੀ ਤਾਂ ਕਿਸੇ ਨੇ ਕੀ ਪੜ੍ਹਨੀ ਹੈ ਬਹੁਤ ਸਾਰੇ ਸਿਖ ਬਚੇ ਐਸੇ ਮਿਲਣਗੇ ਜਿਨ੍ਹਾਂ ਨੂੰ ਆਪਣੇ ਗੁਰੂਆਂ ਦੇ ਨਾਮ ਹੀ ਯਾਦ ਨਹੀਂ। ਅਜ ਤੋਂ ਤੀਹ ਪੈਂਤੀ ਸਾਲ ਪਹਿਲਾਂ ਦੀ ਗਲ ਹੈ। ਸ੍ਰੀ ਭੈਣੀ ਸਾਹਿਬ ਵਿਚ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਦੇ ਪੜ੍ਹੇ ਹੋਏ ਵਿਦਯਾਰਥੀ ਨੂੰ ਆਖਿਆ ਗਿਆ ਕਿ ਗੁਰਮੁਖੀ ਦੀ ਪੈਂਤੀ ਦੇ ਸਾਰੇ ਅਖਰ ਦਸੋ ਤਾਂ ਓਹ ਨਾ ਦਸ ਸਕਿਆ। ਇਹੋ ਜਹੀ ਪੜ੍ਹਾਈ ਪੜ੍ਹਕੇ ਏਹ ਵੀਚਾਰ ਉਤਪੰਨ ਹੁੰਦੇ ਹਨ ਕਿ ਸਾਡੇ ਗੁਰੂ ਵੀ ਭੁਲਾਂ ਕਰਦੇ ਰਹੇ ਹਨ।

ਕੁਛ ਐਸੀਆਂ ਨਵੀਨ ਢੰਗਦੇ ਖੋਜ ਦੀਆਂ ਪੁਸਤਕਾਂ ਜੋ ਇਸ ਲੇਖਦੀ ਸਮਾਪਤੀ ਵੇਲੇ ਦੇਖਣ ਵਿਚ ਆਈਆਂ ਹਨ ਜਿਨ੍ਹਾਂ ਤੋਂ ਵਡੀ ਹੈਰਾਨੀ ਇਹ ਦੇਖਕੇ ਹੋਈ ਹੈ ਕਿ ਸਿਵਾਇ ਜਾਪੁ ਸਾਹਿਬ ਅਤੇ ਅਕਾਲ ਉਸਤਤ (ਚੰਡੀ ਸਤੋਤ੍ਰ ਤੋਂ ਬਿਨ੍ਹਾਂ) ਹੋਰ ਕੋਈ ਵੀ ਰਚਨਾ ਗੁਰੂ ਗੋਬਿੰਦ ਸਿੰਘ ਜੀ ਦੀ ਨਹੀਂ। ਜੋ ਅਰਦਾਸ 'ਪ੍ਰਿਥਮ ਭਗੌਤੀ ਸਿਮਰਕੈ' ਸਭ ਸਿਖ ਸੰਗਤਾਂ ਵਿਚ ਕੀਤੀ ਜਾਂਦੀ ਹੈ ਇਸ ਨੂੰ ਵੀ ਕਵੀਆਂ ਦੀ ਰਚਨਾ ਦਸਿਆ ਗਿਆ ਹੈ।

ਇਸ ਕਰਕੇ ਇਸ ਬਾਰੇ ਕੁਛ ਥੋੜ੍ਹੀ ਚਰਚਾ ਕਰ ਦੇਣੀ ਹੀ ਉਚਿਤ ਹੈ।

ਜੇ ਇਹ ਚੰਡੀ ਦੀਵਾਰ ਕਿਸੇ ਓਸ ਕਵੀ ਦੀ ਰਚਨਾ ਹੈ ਜੋ ਗੁਰੂ ਜੀ ਦਾ ਦਰਬਾਰੀ ਕਵੀ ਸੀ ਤਦ ਓਸਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਤਕ ਪਹਿਲੀ ਪਉੜੀ ਸਮਾਪਤ ਨਹੀਂ ਸੀ ਕਰ ਦੇਣੀ ਚਾਹੀਦੀ। ਸ੍ਰੀ ਗੁਰੂ ਗੋਬਿੰਦ ਸਿੰਘਜੀਦਾਨਾਮ ਲਿਖ ਦੇਣ ਵਿਚ ਓਸ ਨੂੰ ਕਿਉਂ ਸੰਕੋਚ ਹੋਇਆ। ਬਲਕਿ ਕਵੀ ਭਾਟ ਆਦਿ ਸ੍ਰੇਣੀ ਦੀ ਕੁਦਰਤੀ ਪ੍ਰਕ੍ਰਿਤੀ ਹੁੰਦੀ ਹੈ ਕਿ ਆਪਣੇ ਸਵਾਮੀ ਦੀ ਵਧ ਤੋਂ ਵਧ ਸਿਫਤ ਕਰਨੀ। ਜੇ ਇਹ ਦਸਮ ਗ੍ਰੰਥ ਕਵੀਆਂ ਦੀ ਬਾਣੀ ਹੈ ਤਾਂ ਸ੍ਰੀ ਦਸਮੇਸ਼ ਜੀ ਦੀ ਸਿਫਤ ਤੋਂ ਬਿਨਾ ਕਿਓਂ ਹੈ ? ਕਿਸੇ ਜਗ੍ਹਾ ਤਾਂ ਗੁਰੂ ਜੀ ਦੀ ਸਿਫਤ ਸਿਧ ਸ਼ਬਦਾਂ ਵਿਚ ਔਂਦੀ। ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਭਟਾਂ ਦੀ ਬਾਣੀ ਹੈ ਓਨ੍ਹਾਂ ਨੇ ਪਹਿਲੀ ਪਾਤਸ਼ਾਹੀ ਤੋਂ ਲੈਕੇ ਪੰਜਵੀਂ ਤਕ ਸਭ ਗੁਰੂਆਂ ਦੀ ਸਿਫਤ ਕੀਤੀ ਹੈ। ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਹੀ ਭਟਾਂ ਨੇ ਬਾਣੀ ਉਚਾਰੀ ਅਤੇ ਸ੍ਰੀ ਗੁਰੂ ਜੀ ਨੇ ਸ੍ਰੀ ਗ੍ਰੰਥ ਸਾਹਿਬ ਦੀ ਪਾਵਨ ਬੀੜ ਵਿਚ ਓਸ ਬਾਣੀ ਨੂੰ ਥਾਂ ਦਿਤਾ। ਇਸ ਬਾਣੀ ਵਿਚ ਗੁਰੂ ਸਾਹਿਬਦੇ ਸਾਹਮਣੇ ਹੀ ਇਹ ਲਿਖਿਆ ਗਿਆ ਹੈ "ਭਨ ਮਥੁਰਾ ਕਛੁ ਭੇਦ ਨਹੀ ਗੁਰ ਅਰਜਣ ਪਰਤਖ ਹਰਿ ।" ਜੋ ਦਸਮੇਸ਼ ਜੀ ਦੇ ਦਰਬਾਰੀ ਕਵੀ ਸਨ ਓਨ੍ਹਾਂ ਨੇ ਏਡੀ ਵਡੀ ਸਾਹਿਤਯ ਰਚਨਾ ਕੀਤੀ, ਪਿਛਲੇ ਸਭ ਗੁਰੂ ਸਾਹਿਬਾਨ ਦੇ ਨਾਮ ਗੁਰੂ ਤੇਗ ਬਹਾਦਰ ਜੀ ਤਕ ਬਚਿਤਰ ਨਾਟਕ ਅਤੇ ਚੰਡੀ ਦੀ ਵਾਰ ਵਿਚ ਲਿਖੇ ਅਤੇ ਆਪਣੇ ਸਵਾਮੀ ਦਾ ਨਾਮ ਹੀ ਨਹੀਂ ਲਿਆ॥ ਕਵੀ, ਢਾਡੀ, ਭਟ ਆਦਿ ਜੋ ਵੀ ਇਸ ਕਿਸਮ ਦਾ ਧੰਧਾ ਕਰਦੇ ਹਨ ਓਨ੍ਹਾਂ ਨੂੰ ਭਾਵੇਂ ਕਿਨਾਂ ਹੀ ਰੋਕਿਆ ਜਾਇ ਓਹ ਆਪਣੇ ਮਾਲਿਕ ਦੀ ਸਿਫਤ ਜ਼ਰੂਰ ਕਰਦੇ ਹਨ। ਜੋ ਇਹ ਕਹਿਕੇ ਬਚਿਤ੍ਰ ਨਾਟਕ ਨੂੰ ਗੁਰੂ ਜੀ ਦੀ ਰਚਨਾਂ ਨਹੀਂ ਮੰਨਦੇ ਕਿ ਇਸ ਬਾਣੀ ਵਿਚ 'ਮਹਾਕਾਲ'ਦਾ ਸਰੂਪ ਲਿਖਿਆ ਹੈ ਕਿ ਉਸਦੇ ਖਬੇ ਹਥ ਵਿਚ ਧਨੁਸ਼ ਹੈ ਆਦਿ ਆਦਿ...........ਅਤੇ ਆਦਿ ਬਾਣੀ ਵਿਚ "ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ।" ਅਤੇ ਦਸਮੇਸ਼ ਗੁਰੂ ਜੀ ਨੇ ਵੀ ਲਿਖਿਆ ਹੈ "ਚਕ੍ਰ ਚਿਹਨ ਅਰੁ ਬਰਨ ਜਾਤ ਅਰੁ ਪਾਤ ਨਹਿਨ ਜਿਹ।" ਓਹ ਇਸਤੋਂ ਇਹ ਭਾਵ ਲੈਂਦੇ ਹਨ ਕਿ ਅਕਾਲ ਪੁਰਖ ਦਾ ਕੋਈ ਰੂਪ ਨਹੀਂ, ਰੇਖ ਨਹ ਕੋਈ ਚਕ੍ਰ ਚਿਹਨ ਨਹੀਂ।

ਜੇ ਓਹ ਸਜਣ ਉਪਰੋਕਤ ਸੁਖਮਨੀ ਸਾਹਿਬ ਦੇ ਸਲੋਕ ਦੀ ਦੂਜੀ ਤੁਕ ਤੇ ਜਾਪੁ ਸਾਹਿਬ ਦੇ ਆਰੰਭ ਵਾਲੇ ਛਪਯ ਛੰਦ ਦੀ ਵੀ ਦੂਜੀ ਤੁਕ ਪੜ੍ਹਨ ਤਾਂ ਆਪੇ ਹੀ ਪਤਾ ਲਗ ਜਾਇਗਾ ਕਿ ਓਸ ਅਕਾਲ ਪੁਰਖ ਦਾ ਰੂਪ ਰੰਗ ਰੇਖ ਸਭ ਕੁਛ ਹੈ ਪਰ ਓਹ ਜਾਣਿਆ ਨਹੀਂ ਜਾ ਸਕਦਾ, ਓਸਨੂੰ ਓਹੋ ਹੀ ਜਾਣ ਸਕਦਾ ਹੈ ਜਿਸ ਤੇ ਪ੍ਰਭੂ ਅਕਾਲ ਪੁਰਖ ਦੀ ਕਿਰਪਾ ਹੋਵੇ। ਸੁਖਮਣੀ ਸਾਹਿਬ ਦੇ ਸਲੋਕ ਦੀ ਦੂਸਰੀ ਤੁਕ ਹੈ:—

"ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁ ਪ੍ਰਸੰਨ"

ਜਾਪੁ ਸਾਹਿਬ ਦੇ ਆਰੰਭਕ ਛਪਯ ਛੰਦ ਦੀ ਦੂਜੀ ਤੁਕ ਹੈ :

ਰੂਪ ਰੰਗ ਅਰੁਰੇਖ ਭੇਖ ਕੋਊ ਕਹਿ ਨ ਸਕਤਿ ਕਹ

ਆਦਿ ਬਾਣੀ ਵਿਚ ਈਸ਼ਵਰ ਦਾ ਸਰੂਪ "ਪੁਰਖ" ਕਰਕੇ ਬਹੁਤ ਥਾਵਾਂ ਤੇ ਲਿਖਿਆ ਹੈ। ਬਲਕਿ ਸਤਿਗੁਰੂ ਨੂੰ ਅਕਾਲ ਪੁਰਖ ਦਾ ਰੂਪ ਬੜਾ ਨਿਖਾਰ ਕੇ ਲਿਖਿਆ ਹੈ। ਆਦਿ ਬਾਣੀ ਤੋਂ ਇਹ ਸਪਸ਼ਟ ਸਿਧ ਹੁੰਦਾ ਹੈ ਕਿ ਈਸ਼ਵਰ ਪ੍ਰਮਾਤਮਾ "ਪੁਰਖ" ਰੂਪ ਹੈ ਅਤੇ ਓਸਦੇ ਮਨੁਖਾਂ ਵਾਲੇ ਅੰਗ ਹਥ ਮੂੰਹ ਕੰਨ ਪੈਰ ਆਦਿ ਹਨ। ਹੇਠ ਲਿਖੀਆਂ ਕੁਛ ਪੰਕਤੀਆਂ ਤੋਂ ਸਤਿਗੁਰੂ ਅਕਾਲ ਪੁਰਖ ਈਸ਼ਵਰ ਪ੍ਰਭੂ ਪ੍ਰਮਾਤਮਾਂ ਦੇ "ਪੁਰਖ" (ਮਨੁਖ)ਰੂਪ ਹੋਣ ਦੀ ਪੁਸ਼ਟੀ ਹੁੰਦੀ ਹੈ।

ਹਰਿ ਜੈਸਾ ਪੁਰਖੁ ਨ ਲਭਈ,

ਸਭੁ ਦੇਖਿਆ ਜਗਤੁ ਮੈ ਟੋਲੇ।

[ਵਾਰਾਂ ਤੇ ਵਧੀਕ ਸਲੋਕ ਮ: ੪ ਸਫਾ ੧੪੨੪]

ਹੇਠ ਲਿਖੀ ਤੁਕ ਤੋਂ ਪਤਾ ਲਗਦਾ ਹੈ ਕਿ

ਅਕਾਲ ਪੁਰਖ ਸੁਣਦਾ ਹੈ :

"ਹੋਇ ਦਇਆਲੁ ਕਿਰਪਾਲੁ ਪ੍ਰਭੁ,
ਠਾਕੁਰ ਆਪੇ ਸੁਣੈ ਬੇਨੰਤੀ।"
ਸੋਰਠਿ ਮਃ ੫ ਸਫਾ ੬੨੫

ਸਤਿਗੁਰੂ ਅਕਾਲ ਪੁਰਖ ਹੈ ਅਤੇ ਓਹ ਮਾਨਸ ਚਰਿਤ੍ਰ ਖਾਣ ਪੀਣ ਆਦਿ ਸਭ ਕਰਦਾ ਹੈ :

ਬ੍ਰਹਮੁ ਬਿੰਦੈ ਸੋ ਸਤਿਗੁਰ ਕਹੀਐ
ਹਰਿ ਹਰਿ ਕਥਾ ਸੁਣਾਵੈ।
ਤਿਸੁ ਗੁਰ ਕਉ ਛਾਦਨ ਭੋਜਨ
ਪਾਟ ਪਟੰਬਰਬਹੁਬਿਧਿ ਸਤਿਕਰਿ
ਮੁਖਿ ਸੰਚਹੁ ਤਿਸੁ,
ਪੁੰਨ ਕੀ ਫਿਰਿ ਤੋਟਿ ਨ ਆਵੈ।੪।
ਸਤਿਗੁਰ ਦੇਉ ਪਰਤਖਿ ਹਰਿ,
ਮੂਰਤਿ ਜੋ ਅੰਮ੍ਰਿਤਬਚਨ ਸੁਣਾਵੈ।
ਨਾਨਕ ਭਾਗ ਭਲੇ ਤਿਸੁ ਜਨਕੇ,
ਜੋ ਹਰਿ ਚਰਣੀ ਚਿਤੁ ਲਾਵੈ।੪੧੫।
[ਮਲਾਰ ਮਃ ੪ ਸਫਾ ੧੨੬੪]

ਇਸ ਤੋਂ ਇਹ ਸਾਫ ਪ੍ਰਗਟ ਹੈ ਕਿ ਅਕਾਲ ਪੁਰਖ ਦਾ ਸਰੂਪ ਮਨੁਖ ਵਾਲਾ ਹੈ। ਇਹ ਜਰੂਰ ਹੈ ਕਿ ਓਸ ਸਮੇਂ ਦੀ ਲੋੜ ਅਨੁਸਾਰ ਆਪਣਾ ਸਰੂਪ ਓਸ ਸਮੇ ਅਨੁਸਾਰ ਬਣਾ ਲੈਂਦਾ ਹੈ। ਓਹ ਪਾਤਸ਼ਾਹਾਂ ਵਿਚ ਪਾਤਸ਼ਾਹ ਹੈ, ਸਾਧੂਆਂ ਵਿਚ ਸਾਧੂ ਹੈ ਗ੍ਰਿਹਸਥੀਆਂ ਵਿਚ ਗ੍ਰਹਸਥੀ ਹੈ। ਜੋ ਰੂਪ ਓਹਦੀ ਇਛਾ ਹੋਵੇ, ਮਨੁਖ ਜਾਂ ਦੂਸਰਾ ਓਹ ਹਰ ਰੂਪ ਧਾਰਨ ਲਈ ਸਮਰਥ ਹੈ। ਰਾਮਕਲੀ ਦੀ ਤੀਸਰੀ ਵਾਰ ਵਿਚ ਲਿਖਿਆ ਹੈ :

ਜਿਨਿ ਬਾਸਕੁ ਨੇਤ੍ਰੈ ਘਤਿਆ,
ਕਰਿ ਨੇਹੀ ਤਾਣੁ।
ਜਿਨਿ ਸਮੁੰਦੁ ਵਿਰੋਲਿਆ,
ਕਰਿ ਮੇਰੁ ਮਧਾਣੁ।

ਪਹਿਲੀ ਤਾਂ ਇਹ ਗਲ ਜੇ ਇਸ ਸਾਖੀ ਦਾ ਪਤਾ ਨਹੀਂ ਕਿ ਬਾਸਕ ਕੌਣ ਸੀ ਅਤੇ ਕੀ ਸ, ਮੇਰੂ ਕੀ ਸੀ ਅਤੇ ਓਹ ਮਧਾਣ ਕਿਸਨੇ ਬਣਾਇਆ ਸਮੁੰਦਰ ਕਿਵੇਂ ਵਰੋਲਿਆ (ਰਿੜਕਿਆ) ਤਾਂ ਇਸ ਦਾ ਕੁਛ ਪਤਾ ਨਹੀਂ ਲਗ ਸਕਦਾ। ਫਿਰ, ਜਦ ਸਮੁੰਦਰ ਰਿੜਕਿਆ ਤਦ ਓਸ ਮੇਰੁ ਮਾਧਾਣ ਦੇ ਥਲੇ ਥਿਰ ਕਾਹਦੀ ਸੀ ? ਇਨ੍ਹਾਂ ਸਭਨਾਂ ਗਲਾਂ ਦਾ ਪਤਾ ਤਦ ਹੀ ਲਗ ਸਕਦਾ ਹੈ ਜੇ ਇਨ੍ਹਾਂ ਸਾਖੀਆਂ ਦਾ ਪਤਾ ਹੋਵੇ।

ਜੇ ਦਸਮ ਗ੍ਰੰਥ ਪੜ੍ਹੀਏ ਤਦ ਪਤਾ ਲਗੇਗਾ ਕਿ ਮੇਰੁ ਦੇ ਥਲੇ 'ਕਛ' ਅਵਤਾਰ ਥਿਰ ਬਣਿਆ ਸੀ। ਪਰ ਜੇ ਇਹ ਆਖਿਆ ਜਾਇ ਕਿ ਜਿਸ ਬਾਣੀ ਵਿਚ ਕਛ ਅਵਤਾਰ, ਬਾਸਕ ਨਾਗ ਜਾਂ ਸੁਮੇਰ ਪਰਬਤ ਦਾ ਮਧਾਣੀ ਬਣਨਾ ਲਿਖਿਆ ਹੈ ਇਹ ਹਿੰਦੂਆਂ ਦੇ ਅਵਤਾਰਾਂ ਨਾਲ ਸਬੰਧਤ ਹੈ ਇਸ ਕਰਕ ਇਹ ਆਦਿ ਗ੍ਰੰਥ ਸਾਹਿਬ ਵਿਚ ਦਰਜ ਹੋਣ ਯੋਗ ਹੋ ਹੀ ਨਹੀਂ ਸਕਦੀ। ਤਾਂ ਫਿਰ ਆਦਿ ਗ੍ਰੰਥ ਸਾਹਿਬ ਨੂੰ ਮੰਨਣੋਂ ਹਟ ਜਾਣਾ ਪਏਗਾ, ਨਾਲ ਹੀ ਸਿਖੀ ਵਲੋਂ ਬੇਦਾਵਾ। ਤਾਂਤੇ ਇਨ੍ਹਾਂ ਅਤਿ ਤਰਕ ਵਾਦੀ ਖਿਆਲਾਂ ਦੇ ਧਾਰਨੀ ਕਦੇ ਵੀ ਨਹੀਂ ਬਣਨਾ ਚਾਹੀਦਾ। ਸਿਖੀ ਦੇ ਮਾਰਗ ਤੇ ਚਲਣ ਲਈ ਤਾਂ "ਛੋਡਿ ਸਿਆਨਪ ਬਹੁ ਚਤੁਰਾਈ ਦੁਇ ਕਰ ਜੋੜਿ ਸਾਧ ਮਗਿ ਚਲੁ" ਦੇ ਧਾਰਨੀ ਬਣਿਆਂ ਹੀ ਕੁਛ ਪ੍ਰਾਪਤੀ ਹੁੰਦੀ ਹੈ।

ਆਦਿ ਅਤੇ ਦਸਮ ਬਾਣੀ ਤੋਂ, ਤੁਛ ਬੁਧੀ ਅਨੁਸਾਰ ਜੋ ਸਮਝ ਆਈ ਹੈ ਓਸ ਅਨੁਸਾਰ ਅਕਾਲ ਪੁਰਖ ਸਮਰਥ ਹੈ ਜਦੋਂ ਜੋ ਰੂਪ ਧਾਰਨਾਂ ਚਾਹੇ, ਧਾਰਨ ਲਈ ਸਮਰਥ ਹੈ। ਓਹ ਕਾਲ (ਸਮਾ) ਵੀ ਹੈ ਅਤੇ ਅਕਾਲ (ਸਮੇਂ ਤੋਂ ਰਹਿਤ) ਵੀ ਹੈ ਪਰ ਪੁਰਖ ਸਰੂਪ ਵਿਚ ਓਹ ਸਦਾ ਹੈ। ਪੁਰਖ ਸਰੂਪ ਦੇ ਅੰਗਾਂ ਦਾ ਵਰਣਨ ਉਪਰ ਆਦਿ ਬਾਣੀ ਵਿਚੋਂ ਦਿਤਾ ਜਾ ਚੁਕਾ ਹੈ। ਦਸ਼ਮ ਪਾਤਸ਼ਾਹ ਵੀ 'ਗਿਆਨ ਪ੍ਰਬੋਧ' ਵਿਚ ਲਿਖਦੇ ਹਨ 'ਕੰਜਲਕ ਨੈਨ ਕੰਬੁ ਗ੍ਰੀਵਹਿ ਕਟਿ ਕੇਹਰਿ ਕੁੰਜਰ ਗਵਨ। ਕਦਲੀ ਕੁਰੰਗ ਕਰਪੂਰ ਗਤ ਬਿਨ ਅਕਾਲ ਦੂੱਜੋ ਕਵਨ'।

ਓਸਦੇ ਸਰੂਪ ਦੀ ਸੁੰਦਰਤਾ ਐਸੀ ਹੈ ਤੇਜ ਪ੍ਰਕਾਸ਼ ਐਸਾ ਹੈ ਜਿਸਦਾ ਵਰਨਣ ਕੋਈ ਕਰ ਨਹੀਂ ਸਕਦਾ। ਪਰ ਓਹ ਜਾਣ ਵੀ ਸਕਦਾ ਹੈ ਜਿਸਨੂੰ

ਓਹ ਆਪ ਜਣਾਏ। ਸੋ ਅਕਾਲ ਪੁਰਖ ਨੇ ਜੇ ਮਹਾਕਾਲ ਦੀ ਸੰਗਯਾ ਧਾਰਨ ਕਰ ਲਈ, ਧਨਸ਼ ਹਥ ਵਿਚ ਫੜ ਲਿਆ, ਰਾਖਸ਼ ਮਾਰ ਦਿਤੇ ਆਦਿ... ਤਾਂ ਓਸਤੇ ਇਹ ਕੋਈ ਬੰਧਨ ਨਹੀਂ ਕਿ ਓਹ ਏਹ ਕਰ ਨਹੀਂ ਸਕਦਾ। ਨਾ ਹੀ ਓਹ ਤਾਂਤ੍ਰਿਕ ਮਤ ਦੇ ਹਿੰਦੂਆਂ ਦਾ ਵਖਰਾ ਦੇਵਤਾ ਬਣ ਜਾਂਦਾ ਹੈ।

ਨਵੀਨ ਖੋਜ ਅਨੁਸਾਰ ਆਖਰੀ ਚਰਿਤਰ ਵਿਚ ਵੀ ਮਹਾਕਾਲ ਦਾ ਵਰਣਨ ਜੋ ਹੈ ਸੋ ਤਾਂਤ੍ਰਿਕ ਮਤ ਦੇ ਹਿੰਦੂਆਂ ਦੇ ਦੇਵਤੇ ਦਾ ਹੈ ਇਸ ਲਈ ਓਹ ਸਾਰੇ ਦਾ ਸਾਰਾ ਹੀ ਗੁਰਬਾਣੀ ਯਾਨੀ ਸ੍ਰੀ ਦਸਮੇਸ਼ ਕ੍ਰਿਤ ਨਹੀਂ। ਪਰ ਭਾਈ ਸਾਹਿਬ ਕਾਨ੍ਹ ਸਿੰਘ ਜੀ ਓਹ 'ਮਹਾਕਾਲ' ਜਿਸਦਾ ਵਰਣਨ ਦਸਮ ਗ੍ਰੰਥ ਵਿਚ ਹੈ, ਦਾ ਅਰਥ 'ਪਾਰਬ੍ਰਹਮ' ਕੀਤਾ ਹੈ (ਵੇਖੋ ਮਹਾਨ ਕੋਸ਼ ਸਫਾ ੭੦੦ ਕਾਲਮ ੧) ਆਖਰੀ ਚਰਿਤਰ ਵਿਚ 'ਕਬਿਯੋ ਵਾਚ' ਚੌਪਈ ਦੀਆਂ ਤੁਕਾਂ ਬਹੁਤ ਚੰਗੀਤਰ੍ਹਾਂ ਇਸ ਗਲ ਦੀ ਪੁਸ਼ਟੀ ਕਰਦੀਆਂ ਹਨ ਕਿ ਇਹ ਕਥਾਵਾਂ ਜੋ ਗੁਰੂ ਜੀ ਨੇ ਲਿਖੀਆਂ ਹਨ ਉਨ੍ਹਾਂ ਦੇ ਸੰਪੂਰਨ ਹੋਣ ਤੇ ਬੇਨਤੀ ਕੀਤੀ ਗਈ ਹੈ:

ਹਮਰੀ ਕਰੋ ਹਾਥ ਦੈ ਰਛਾ......।
ਹਮਰੇ ਦੁਸਟ ਸਭੈ ਤੁਮ ਘਾਵਹੁ।
ਆਪੁ ਹਾਥ ਦੈ ਮੋਹਿ ਬਚਾਵਹੁ।
ਸੁਖੀ ਵਸੈ ਮੋਰੋ ਪਰਵਾਰਾ।
ਸੇਵਕ ਸਿਖ ਸਭੈ ਕਰਤਾਰਾ।
ਮੋ ਰਛਿਆ ਨਿਜ ਕਰਦੈ ਕਰੀਏ।
ਸਭ ਬੈਰਨਿ ਕੋ ਆਜ ਸੰਘਰੀਏ।

ਇਹ ਬਾਣੀ ਜੇ ਰਾਮ ਅਤੇ ਸਿਆਮ ਆਦਿਕ ਕਵੀਆਂ ਦੀ ਹੋਵੇ ਤਦ ਏਹ ਲਭਣਾ ਪਵੇਗਾ ਕਿ ਓਨ੍ਹਾਂ ਕਵੀਆਂ ਨੂੰ ਦੁਖ ਦੇਣ ਵਾਲੇ ਦੁਸ਼ਮਣ ਕੇੜ੍ਹੇ ਸਨ, ਓਨ੍ਹਾਂ ਕਵੀਆਂ ਨੇ ਕੇੜ੍ਹਾ ਪੰਥ ਚਲਾਇਆ ਸੀ ਜਿਸ ਦੇ ਸਿਖਾਂ ਸੇਵਕਾਂ ਨੂੰ ਸੁਖੀ ਰਹਿਣ ਲਈ ਪ੍ਰਾਰਥਨਾ ਕੀਤੀ ਗਈ ਅਤੇ ਓਨ੍ਹਾਂ ਕਵੀਆਂ ਦੇ ਕੇੜ੍ਹੇ ਵੈਰੀ ਸਨ ਜਿਨ੍ਹਾਂ ਦਾ ਸੰਘਾਰ ਕਰਨ ਦੀ ਬੇਨਤੀ ਕੀਤੀ ਗਈ? ਜੇ ਓਨ੍ਹਾ ਨੇ ਕੋਈ ਪੰਥ ਨਹੀਂ ਚਲਾਇਆ ਜਾਂ ਕੋਈ ਓਨ੍ਹਾਂ ਦਾ ਵੈਰੀ ਨਹੀਂ ਤਾਂ ਇਹ ਬਾਣੀ ਓਨ੍ਹਾਂ ਕਵੀਆਂ ਦੀ ਨਹੀਂ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੈ।

ਅਖੀਰ ਤੋਂ ਜਰਾ ਪਹਿਲੋਂ ਦੀਆਂ ਤੁਕਾਂ ਹਨ—

ਸ੍ਰੀ ਅਸਿਧੁਜ ਜਬ ਭਏ ਦਇਆਲਾ।
ਪੂਰਨ ਕਰਾ ਗ੍ਰੰਥ ਤਤਕਾਲਾ।

ਉਪ੍ਰੋਕਤ ਪੰਕਤੀਆ ਇਸ ਗਲ ਦਾ ਬਿਲਕੁਲ ਨਿਰਣਾ ਕਰ ਦਿੰਦੀਆਂ ਹਨ ਕਿ ਏਨ੍ਹਾਂ ਨੂੰ ਲਿਖਣ ਵਾਲੇ ਦਸਮੇਸ਼ ਜੀ ਹੀ ਹਨ। ਕਿਉਂਕਿ ਖਾਲਸੇ ਦੀ ਸਾਜਨਾਂ ੧੭੫੬ ਸੰਮਤ ਵਿਚ ਹੋਈ ਹੈ ਅਤੇ ਏਹ 'ਗ੍ਰੰਥ' (ਇਕ ਦੋ ਜਾਂ ੧੫—੨੦ ਚਰਿਤ੍ਰ ਨਹੀਂ) ਪੂਰਾ ਹੁੰਦਾ ਹੈ ੧੭੫੩ ਵਿਚ। ਯਾਨੀ ਖਾਲਸੇ ਦੀ ਸਾਜਨਾਂ ਤੋਂ ੩ ਸਾਲ ਪਹਿਲਾਂ ਇਸੇ ਲਈ ਇਥੇ 'ਸਿਖ' ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਹੋ ਸਕਦਾ ਹੈ, 'ਸਿਖ' ਦੀ ਥਾਂ 'ਸਿੰਘ' ਪਦ ਆ ਜਾਂਦਾ, ਜੇ ਇਹ ਰਚਨਾ ੧੭੫੬ ਤੋਂ ਬਾਦ ਦੀ ਹੁੰਦੀ।

ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਕਈ ਬੀੜਾਂ ਕੁਛ ਐਸੀਆਂ ਹਨ ਜਿਨ੍ਹਾਂ ਵਿਚ ਪਾਠਾਂ ਦਾ ਕੁਛ ਫਰਕ ਜਾਂ ਕੁਛ ਵਧ ਘਟ ਹਨ ਇਸਤੋਂ ਜੇ ਇਹ ਅਨੁਮਾਨ ਲਾਈਏ ਕਿ ਪਾਠ ਭੇਦ ਹੈ ਤਾਂ ਤੇ ਇਹ ਗੁਰਬਾਣੀ ਨਹੀਂ। ਤਦ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਤੇ ਵੀ ਸ਼ੰਕਾ ਉਤਪੰਨ ਹੋ ਸਕਦੀ ਹੈ ਕਿਉਂਕਿ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਦੇ ਵੀ ਕਈ ਪ੍ਰਕਾਰ ਹਨ। ਮੁਖ ਰੂਪ ਵਿਚ ਕਰਤਾਰ ਪੁਰ ਵਾਲੀ, ਭਾਈ ਬੰਨੋ ਵਾਲੀ ਅਤੇ ਜਿਸ ਬੀੜ ਵਿਚ ਨੌਵੀ ਪਾਤਸ਼ਾਹੀ ਦੀ ਬਾਣੀ ਹੈ ਇਹ ਤਿੰਨ ਹਨ। ਪਰ ਇਨ੍ਹਾਂ ਬੇਲੋੜੀਆਂ ਬਰੀਕੀਆਂ ਵਲ ਜਾਣਾ ਅਸਲੋਂ ਹੀ ਉਚਿਤ ਨਹੀਂ। ਗੁਰਬਾਣੀ ਏਡੀ ਉਚੀ ਚੀਜ ਹੈ ਜਿਸਦਾ ਸਤਿਕਾਰ ਹੀ ਕਰਨਾ ਬਣਦਾ ਹੈ। ਐਵੇਂ ਨੁਕਤਾ ਚੀਨੀ ਵਿਚ ਪੈਕੇ ਆਪਣੀ ਸਿਖੀ ਨੂੰ ਹਾਨੀ ਪਹੁੰਚਾਉਣ ਵਾਲੀ ਗਲ ਹੈ। ਨਾਲ ਮਹਾਂ ਪੁਰਖਾਂ ਦਾ ਕਥਨ ਹੈ ਕਿ ਅਤਿ ਤਰਕ ਵਾਦੀ ਪੁਰਸ਼ ਨੂੰ ਕੋਈ ਪ੍ਰਾਪਤੀ ਨਹੀਂ ਹੋ ਸਕਦੀ।

ਗੁਰਬਾਣੀ ਨੂੰ ਸਮਝਣ ਲਈ ਅਜ ਕਲ੍ਹ ਦੇ ਸਕੂਲਾਂ, ਕਾਲਜਾਂ, ਯੂਨੀਵਰਸਟੀਆਂ ਦੀ ਪੜ੍ਹਾਈ ਕਾਰ—ਆਮਦ ਨਹੀਂ ਹੋ ਸਕਦੀ। ਇਸਨੂੰ ਉਚਾਰਨ ਵਾਲਿਆਂ ਦੀ ਜੋ ਅਵਸਥਾ ਸੀ ਓਸਦੀ ਪ੍ਰਾਪਤੀ ਕਿਸੇ ਨੂੰ ਹੋ ਜਾਏ ਤਦ ਓਸਦੇ ਸਰਵੋਤਮ ਭਾਗ ਹਨ, ਪਰ, ਸਾਡੀ ਸਮਝ ਵਿਚ ਇਸਦਾ ਕੋਈ ਕਿਣਕਾ ਤਦ ਹੀ ਆ ਸਕਦਾ ਹੈ ਜੇ ਅਸੀਂ ਓਸ ਅਵਸਥਾ ਵਾਲੇ ਪਾਸੇ ਦਾ ਰੁਖ ਕਰੀਏ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਸੀ ਕਿ ਜੇ ਗੁਰਬਾਣੀ ਦੀ ਕਿਸੇ ਤੁਕ ਦਾ ਅਰਥ ਜਾਣਨਾ ਚਾਹੁੰਦੇ ਹੋ ਤਦ ਓਸ ਤੁਕ ਦਾ ੧੦੧ਵਾਰੀ ਪਾਠ ਕਰੋ ਅਤੇ ਸਤਿਗੁਰੂ ਅਗੇ ਅਰਦਾਸ ਕਰੋ ਕਿ ਕਿਰਪਾ ਕਰੋ ਮੈਨੂੰ ਇਸ ਤੁਕ ਦੇ ਅਰਥ ਦਾ ਗਿਆਨ ਹੋਵੇ!

ਨਾਮਧਾਰੀਆਂ ਬਾਰੇ ਸਰੋਮਣੀ ਕਮੇਟੀ ਵਿਚ ਚਰਚਾ ਵੀ ਹੋ ਚੁਕੀ ਹੈ ਕਿ ਇਹ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੇ ਅਤੇ ਗਿਆਰਾਂ ਬਾਰਾਂ ਗੁਰੂ ਮੰਨਦੇ ਹਨ ਇਹ ਸਿਖ ਨਹੀਂ ਹੋ ਸਕਦੇ। ਪਰ ਇਹ ਗਲ ਦਾਅਵੇ ਨਾਲ ਆਖੀ ਜਾ ਸਕਦੀ ਹੈ ਕਿ ਗੁਰਬਾਣੀ (ਆਦਿ ਅਤੇ ਦਸਮ ਸ੍ਰੀ ਗ੍ਰੰਥ ਸਾਹਿਬ) ਦਾ ਜੋ ਸਤਿਕਾਰ ਨਾਮਧਾਰੀਆਂ ਵਿਚ ਹੈ ਓਹ ਹੋਰ ਕਿਧਰੇ ਨਹੀਂ।

ਸ੍ਰੀ ਸਤਿਗੁਰੂ ਜੀ ਦੀ ਬਖਸ਼ੀ ਹੋਈ ਬੁਧੀ ਅਨੁਸਾਰ ਇਹ ਲੇਖ ਲਿਖਿਆ ਗਿਆ ਹੈ। ਇਸਦਾ ਨਿਸ਼ਾਨਾ ਕਿਸੇ ਦਾ ਵਿਰੋਧ ਨਹੀਂ ਪਰ ਜੋ ਸਿਖ ਪਰੰਪਰਾ ਦੀ ਮਰਯਾਦਾ ਅਤੇ ਦਸਮ ਗੁਰਬਾਣੀ ਦਾ ਅਦਬ ਆਮ ਸਿਖਾਂ ਵਿਚੋਂ ਘਟ ਰਿਹਾ ਹੈ ਓਨ੍ਹਾਂ ਦੇ ਸਾਹਮਣੇ ਅਸਲੀਅਤ ਰਖਣ ਵਾਸਤੇ ਲਿਖਿਆ ਹੈ। ਦਸਮੇਸ਼ ਜੀ ਦਾ ੩੦੦ ਸਾਲਾ ਗੁਰਪੁਰਬ ਹੈ। ਇਸ ਕਰਕੇ ਆਸ ਕੀਤੀ ਜਾਂਦੀ ਹੈ ਕਿ ਬਹੁਤੇ ਸਜਣ ਉਨ੍ਹਾ ਦੀ ਰਚਨਾ ਬਾਰੇ ਇਹ ਲੇਖ ਪੜ੍ਹਕੇ ਅਸਲੀਅਤ ਤੋਂ ਜਾਣੂ ਹੋਣਗੇ।

—:o:—

## ਰੁਬਾਈਆਂ—

ਤੇਰਾ ਆਉਣਾ ਓਸ ਜ਼ਮਾਨੇ ਸੀ ਅਤਿਅੰਤ ਜਰੂਰੀ।
ਜਦ ਕਿ ਪਾਪਾਂ ਝੜੀ ਸੀ ਲਾਈ ਧਰਤੀ ਸਹੇ ਮਜਬੂਰੀ।
ਹਿੰਦੂ ਧਰਮ ਦੇ ਪਰ ਸੀ ਦੇਣੇ ਤੋੜ ਮੁਗਲ ਜਰਵਾਣੇ:
ਵੇਂਡਿਆ ਆਕੇ ਜਲਵਾ ਨੂਰੀ ਕੀਤੇ ਸਭ ਸਰੂਰੀ।

—:o:—

ਤੇਰੇ ਤੀਰਾਂ ਦੀ ਛਟਕਾਰੋਂ ਕੰਬੇ ਜਿਗਰ ਪਹਾੜੀ।
ਰਣ ਵਿਚ ਖੰਡੇ ਤੁਰਕ ਮੁਕਾਏ ਜਿਵੇਂ ਦਾਤਰੀ ਹਾੜੀ।
ਗਊ—ਗਰੀਬ ਦੀ ਰਖਿਆ ਖਾਤਰ ਗਾਹੇ ਜੰਗਲ ਬੇਲੇ:
ਉਹ ਬੇਲੇ, ਅਜ ਰੂਪ ਵਟਾਕੇ ਬਣੇ ਸਿਖੀ ਫੁਲਵਾੜੀ।

—ਸ੍ਰੀ ਅਜੀਤ ਸਿੰਘ ਜੀ ਮਿਰਜ਼ਾ ਪੁਰ ਥੇੜ੍ਹ—

# ਗੁਰਮਤ ਅਤੇ ਕਾਲੇ-ਨੀਲੇ ਬਸਤ੍ਰ

—ਸ੍ਰੀ ਮਹਾਰਾਜ ਬੀਰ ਸਿੰਘ ਜੀ

ਸਿਖ ਪੰਥ ਵਿਚ ਭਾਵੇਂ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਵੀ ਕੁਛ ਇਕ ਦੋ ਸੰਪ੍ਰਦਾਯ ਚਲ ਚੁਕੀਆਂ ਸਨ ਪਰ ਬਾਦ ਵਿਚ ਬਹੁਤੀਆਂ ਚਲੀਆਂ। ਬਾਦ ਵਿਚ ਚਲੀਆਂ ਹੋਈਆਂ ਸੰਪ੍ਰਦਾਯ ਭਾਵੇਂ ਛੋਟੇ ਛੋਟੇ ਕਈਰੂਪ ਧਾਰਨ ਕਰ ਗਈਆਂ ਪਰ ਮੁਖ ਰੂਪ ਵਿਚ ਇਕ ਓਹ ਜਿਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀਨੂੰ ਆਪਣਾਂ ਆਖਰੀ ਗੁਰੂਮੰਨਿਆਂ ਅਤੇ ਗੁਰਤਾ ਉਸ ਤੋਂ ਬਾਦ ਪੰਥਗੁਰੂ ਅਤੇ ਗ੍ਰੰਥ ਗੁਰੂ ਵਿਚ ਲੀਨ ਦਸੀ ਇਸ ਸੰਪ੍ਰਦਾਯ ਵਿਚ ਅਕਾਲੀ ਨਿਹੰਗ ਨਿਰਮਲੇ ਆਦਿ ਸ਼ਾਮਲ ਹਨ। ਦੂਸਰੇ ਨਾਮਧਾਰੀ ਅਤੇ ਕੁਛ ਹਦ ਤਕ ਨਿਰੰਕਾਰੀ ਜੋ ਦੇਹਧਾਰੀ ਗੁਰੂ ਮੰਨਦੇ ਹਨ। ਨਾਮਧਾਰੀਆਂ ਅਤੇ ਨਿਰੰਕਾਰੀਆਂ ਦੇ ਗੁਰੂ ਸਿਧਾਂਤ ਵਿਚ ਇਹ ਭੇਦ ਹੈ ਕਿ ਨਾਮਧਾਰੀ ਗੁਰਬਾਣੀ ਨੂੰ ਸਰਵ-ਸ੍ਰੇਸ਼ਟ ਬਾਣੀ ਮੰਨਦੇ ਹਨ ਅਤੇ ਗੁਰੂ ਦੇਹਧਾਰੀ ਨੂੰ ਹੀ ਮੰਨ ਦੇ ਹਨ ਪਰ ਨਿਰੰਕਾਰੀ ਦੇਹਧਾਰੀ ਗੁਰੂ ਮੰਨਦੇ ਹੋਏ ਵੀ ਗ੍ਰੰਥ ਸਾਹਿਬ ਜੀਨੂੰ ਮੰਨਦੇ ਹਨ। ਨਾਮਧਾਰੀਆਂ ਵਿਚ ਮਾਸ ਸ਼ਰਾਬ ਆਦਿ ਦੀ ਸਖਤ ਮਨਾਹੀ ਹੈ ਪਰ ਦੂਸਰੀਆ ਸੰਪ੍ਰਦਾਵਾਂ ਵਿਚ ਏਨੀ ਸਖਤ ਪਾਬੰਦੀ ਨਹੀਂ।

ਸਫੇਦ (ਸ੍ਵੇਤ) ਰੰਗ ਅਤੇ ਕਾਲਾ-ਨੀਲਾ ਰੰਗ, ਇਨ੍ਹਾਂ ਦਾ ਜੁਗਾਂ ਨਾਲ ਸੰਬੰਧ, ਇਨ੍ਹਾਂ ਦਾ ਸੁਭਾਵ ਨਾਲ ਸੰਬੰਧ ਇਹ ਪ੍ਰੰਪਰਾ ਤੋਂ ਚਲੀ ਆ ਰਹੀ ਇਕ ਰੀਤੀ ਹੈ ਗੁਰਬਾਣੀ ਵਿਚ 'ਸਤਿਜੁਗ' ਦੇ ਸਮੇਂ ਦਾ ਪਹਿਰਾਵਾ ਸਫੇਦ ਦਸਿਆ ਹੈ।'ਸਾਮ ਕਹੈ ਸੇਤੰਬਰ ਸੁਆਮੀ ਸਚਿ ਮਾਹ ਆਛੈ ਸਾਚਿ ਰਹੇ' (ਆਸਾ ਦੀ ਵਾਰ) ਸਿਖ ਧਰਮ ਵਿਚ ਕਾਲੇ ਨੀਲੇ ਰੰਗ ਦਾ ਪਹਿਰਾਵਾ ਧਾਰਨ ਕਰਨ ਵਾਲਾ ਚੰਗਾ ਨਹੀ ਮੰਨਿਆ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨੀਲੇ ਰੰਗ ਦੇ ਵਸਤ੍ਰ ਓਦੋਂ ਪਾਏ ਜਦੋਂ ਓਨ੍ਹਾਂ ਨੂੰ ਮਕੇ ਜਾਣਾ ਪਿਆ। ਭਾਈ ਗੁਰ- ਜੀ ਨੇ ਲਿਖਿਆ ਹੈ।

ਬਾਬਾ ਫਿਰ ਮਕੇ ਗਯਾ,
ਨੀਲ ਬਸਤ੍ਰ ਧਾਰੇ ਬਨਵਾਰੀ
ਵਾਰ ੧ ਪਉੜੀ ੩੨

ਭਾਵ, ਆਪਣਾ ਪਹਿਰਾਵਾ ਛਡਕੇ ਦੂਸਰੇ ਧਰਮ ਦਾ ਪਹਿਰਾਵਾ ਧਾਰਨ ਕੀਤਾ ਜਿਸਦਾ ਰੰਗ ਨੀਲਾ ਸੀ। ਇਸ ਤੋਂ ਇਹ ਸਿਧ ਹੁੰਦਾ ਹੈ ਕਿ ਇਸਲਾਮ ਧਰਮ ਦਾ ਇਸ ਨੀਲੇ-ਕਾਲੇ ਨਾਲ ਖਾਸ ਸੰਬੰਧ ਹੈ। ਇਸੇ ਕਰਕੇ ਮੁਗਲ ਰਾਜ ਸਮੇ, ਜੋ ਪੁਰਸ਼ ਹਕੂਮਤ ਪਾਸ ਫਰਿਆਦੀ ਹੋਕੇ ਜਾਂਦਾ ਸੀ ਉਸਨੂੰ ਨੀਲੇ-ਕਾਲੇ ਰੰਗ ਦੇ ਲੀੜੇ ਪੌਣੇ ਜਰੂਰੀ ਹੁੰਦੇ ਸਨ। ਜੋ ਗੁਰੂ ਅਮਰਦਾਸ ਜੀ ਵਿਰੁਧ ਮਰਵਾਹੇ ਖਤ੍ਰੀਆਂ ਨੇ ਤਪੇ ਫਕੀਰ ਨੂੰ ਖਿੰਧੋਲਾ ਪਹਿਨਾਕੇ ਬਾਦਸ਼ਾਹ ਪਾਸ ਭੇਜਿਆ ਸੀ ਓਸਦਾ ਰੰਗ ਨੀਲਾ ਕਾਲਾ ਸੀ। ਸ੍ਰੀ ਗੁਰੂ ਰਾਮਦਾਸ ਜੀ ਨੇ ਗਉੜੀ ਦੀ ਪਹਿਲੀ ਵਾਰ ਵਿਚ ਇਸ ਬਾਰੇ ਇਓਂ ਲਿਖਿਆ ਹੈ:-"ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ।" ਆਸਾ ਦੀ ਵਾਰ ਦੇ ਸੋਲ੍ਹਵੇਂ ਸਲੋਕ ਵਿਚ ਲਿਖਿਆ ਹੈ: 'ਨੀਲ ਵਸਤ੍ਰ ਪਹਿਰ ਹੋਵਹਿ ਪਰਵਾਣੁ। ਮਲੇਛ ਧਾਨੁ ਲੇ ਪੂਜਹਿ ਪੁਰਾਣੁ।' ਆਦਿ ਗ੍ਰੰਥ ਸਾਹਿਬ ਦਾ ਜੋ ਅੰਗਰੇਜ਼ੀ ਭਾਸ਼ਾ ਵਿਚ ਟੀਕਾ ਸ੍ਰੋਮਣੀ ਗੁਰਦਵਾਰਾ ਪਰਬੰਧਕ ਕਮੇਟੀ ਵਲੋਂ ਪ੍ਰਕਾਸ਼ਤ ਹੋ ਰਿਹਾ ਹੈ ਜਿਸਦੇ ਟੀਕਾਕਾਰ ਸ੍ਰ. ਮਨਮੋਹਣ ਸਿੰਘ ਜੀ ਹਨ, ਓਥੇ ਤੁਕਾਂ ਦਾ ਅਰਥ ਨਾਲ ਦੀ ਨਾਲ ਪੰਜਾਬੀ ਭਾਸ਼ਾ ਵਿਚ ਵੀ ਹੈ ਸ੍ਰ. ਮਨਮੋਹਣ ਸਿੰਘ ਜੀ ਨੇ ਇਨ੍ਹਾਂ ਤੁਕਾਂ ਦਾ ਅਰਥ ਇਓਂ ਕੀਤਾ ਹੈ: 'ਨੀਲੇ

ਕਪੜੇ ਪਹਿਨਕੇ ਓਹ ਮੁਸਲਮਾਨਾਂ ਦੀਆਂ ਅਖਾਂ ਵਿਚ ਮਕਬੂਲ (ਪ੍ਰਵਾਣ) ਹੋ ਜਾਂਦਾ ਹੈ। ਮੁਲਸਮਾਨਾਂ ਤੋਂ ਟੁਕਰ ਲੈਕੇ ਓਹ ਪੁਰਾਣਾਂ ਨੂੰ ਪੂਜਦਾ ਹੈ।" ਇਸ ਤੋਂ ਵੀ ਇਸਦੀ ਪੁਸ਼ਟੀ ਹੁੰਦੀ ਹੈ ਕਿ ਇਹ ਰੰਗ ਮੁਸਲਮਾਨਾਂ ਦਾ ਹੈ। ਗਉੜੀ ਰਾਗ ਦੀਆਂ ਅਸ਼ਟਪਦੀਆਂ ਵਿਚ ਗੁਰੂ ਨਾਨਕ ਦੇਵ ਜੀ ਨੇ ਇਕ ਤੁਕ ਲਿਖੀ ਹੈ: "ਨੀਲ ਅਨੀਲ ਅਗਨਿ ਇਕ ਠਾਈ।" ਇਥੇ 'ਨੀਲ' ਦਾ ਅਰਥ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨੇ ਮਲੀਨ ਅਤੇ ਤਾਮਸੀ ਸੁਭਾਵ ਕੀਤਾ ਹੈ।

(ਦੇਖੋ ਮਹਾਨ ਕੋਸ਼ ਸਫਾ ਪ੩੭ ਕਾਲਮ ੪)

ਅਨੰਦਪੁਰ ਸਾਹਿਬ ਤੇ ਜੋ ਤੁਰਕੀ ਫੌਜਾਂ ਚੜ੍ਹਕੇ ਆਈਆਂ ਉਨ੍ਹਾਂਬਾਰੇ ਗਿ: ਗਿਆਨ ਸਿੰਘਜੀ ਨੇ ਪੰਥ ਪ੍ਰਕਾਸ਼ ਵਿਚ ਲਿਖਿਆ ਹੈ: 'ਕਾਰੀ ਘਟਾ ਸਮ ਆਵਤ ਭੇ ਦਿਸ ਚਾਰਨ ਤੇ ਉਮਡੇ ਬਲਕਾਰੀ। ਕਾਰੀ ਹੈ ਪੋਸ਼ਸ ਅੰਗ ਸਜੀ ਸਭ ਜੰਗ ਮਚਾਵਨ ਕੇ ਹਿਤਕਾਰੀ।' ਸ੍ਰੀ ਦਸਮੇਸ਼ ਜੀ ਨੇ ਵੀ ਜ਼ਫਰਨਾਮੇ ਵਿਚ ਲਿਖਿਆ ਹੈ: 'ਬਰੰਗੇ ਮਗਸ ਸ਼ਾਹ ਪੋਸ਼ ਆਮਦਮ।' ਭਾਵ, ਮਖੀ ਰੰਗੇ ਕਾਲੀ ਪੋਸ਼ਸ਼ ਵਾਲੇ ਸਾਡੇ ਤੇ ਚੜ੍ਹਕੇ ਆਏ। ਇਸਤੋਂ ਇਹ ਸਾਫ ਜ਼ਾਹਿਰ ਹੁੰਦਾ ਹੈ ਕਿ ਓਹ ਆਪ ( ਦਸਮੇਸ਼ ਜੀ ) ਕਾਲੀ—ਨੀਲੀ ਪੁਸ਼ਾਕ ਦੇ ਧਾਰਨੀ ਨਹੀਂ ਸਨ।

ਜਦ ਹਜ਼ੂਰ ਚਮਕੌਰ ਤੋਂ ਨਿਕਲੇ ਤਦ ਆਪ ਨੇ ਵੀ ਇਸ ਰੰਗ ਦੇ ਵਸਤ੍ਰ ਪਾਏ ਉਚ ਦੇ ਪੀਰ ਕਹਿਕੇ ਤੁਰਕੀ ਸੈਨਾਂ ਵਿਚੋਂ ਬਚਕੇ ਨਿਕਲਣ ਦਾ ਸਾਂਗ ਵਰਤਾਇਆ। 'ਉੱਚ' ਦਾ ਪਹਿਲਾ ਨਾਮ ਦੇਵਗੜ੍ਹ ਸੀ ਜੋ ਰਿ: ਬਹਾਵਲ ਪੁਰ ਵਿਚ ਦਰੀਆਉ ਸਤਿਲੁਜ ਦੇ ਦਖਣੀ ਕਿਨਾਰੇ ਸੀ। ਇਥੋਂ ਦੇ ਹਿੰਦੂ ਰਾਜੇ ਦਾ ਰਾਜ ਖੋਹ ਕੇ ਸਯਦ ਜਲਾਲੁਦੀਨ ਬੁਖਾਰੀ ਨੇ ਕਬਜਾ ਕੀਤਾ ਅਤੇ ਇਸਦਾ ਨਾਮ ਉੱਚ ਰਖਿਆ। ਇਥੇ ਬਹੁਤੇ ਪੀਰਾਂ ਦੀ ਰਿਹਾਇਸ਼ ਲਿਖੀ ਹੈ। ਨਾਨਕ ਪ੍ਰਕਾਸ਼ ਵਿਚ ਇਹ ਵੀ ਲਿਖਿਆ ਹੈ " 'ਉਚ' ਜਹਾਂ ਸਯਦ ਬਹੁ ਬਾਸੀ।" ਇਸਤੋਂ ਏਸ ਭਾਵ ਦੀ ਪੁਸ਼ਟੀ ਹੁੰਦੀ ਹੈ ਕਿ ਨੀਲੇ ਵਸਤਰ ਗੁਰੂ ਜੀ ਦਾ ਆਪਣਾ ਪਹਿਰਾਵਾ ਨਹੀਂ ਸੀ ਬਸ ਕਿ ਓਨ੍ਹਾਂ ਦੇ ਵਿਰੋਧੀ, ਇਸਲਾਮ ਧਰਮ ਮੰਨਣ ਵਾਲਿਆਂ ਦਾ ਪਹਿਰਾਵਾ ਸੀ

ਇਸਤਰ੍ਹਾਂ ਵਸਤ੍ਰ ਗੁਰੂ ਜੀ ਪਾਏ ਹੋਏ ਜਦ ਦਿਲਵੀਂ ਗਏ ਤਦ ਸੋਢੀ ਕੌਲ ਜੀ ਨੇ ਵਸਤ੍ਰ ਲਿਆ ਕੇ ਦਿਤੇ ਅਤੇ ਬੇਨਤੀ ਕੀਤੀ ਕਿ ਇਹ (ਨੀਲੇ) ਵਸਤ੍ਰ ਉਤਾਰ ਦਿਓ ਅਤੇ ਸਫੇਦ ਪਹਿਨੋ। ਕਲਗੀਧਰ ਜੀ ਨੇ ਸੋਢੀ ਜੀ ਦਾ ਬਚਨ ਮੰਨ ਲਿਆ ਅਤੇ ਨੀਲੇ ਵਸਤਰ ਉਤਾਰ ਹੀ ਨਹੀਂ ਦਿਤੇ ਬਲਕਿ ਪਾੜ ਪਾੜ ਕੇ ਫੂਕ ਦਿਤੇ। ਅਤੇ ਆਸਾ ਦੀ ਵਾਰ ਵਿਚ ਲਿਖੀ ਹੋਈ ਤੁਕ 'ਨੀਲ ਬਸਤਰ ਲੇ ਕਪੜੇਪਹਿਰੇਤੁਰਕਪਠਾਣੀਅਮਲੁਕੀਆ' ਉਲਟਾਈ। ਜਿਸਦਾ ਵਰਣਨ ਭਾਈ ਸੰਤੋਖ ਸਿੰਘ ਜੀ ਨੇ ਇਓਂ ਕੀਤਾ ਹੈ:

ਜ੍ਵਲਤ ਅੰਗੀਠਾ ਅਗਨ ਅਗਾਰੀ।
ਨੀਲਾਂਬਰ ਲੇ ਹਾਥ ਮਝਾਰੀ।
ਲੀਰ ਪਾੜ ਕਰ ਤਿਸਤੇ ਸਤਿਗੁਰ।
ਸ੍ਰੀ ਮੁਖ ਤੇ ਤੁਕ ਏਵ ਉਚਰ ਕਰ।............
ਨੀਲ ਬਸਤਰ ਲੇ ਕਪੜੇ ਫਾੜੇ,
ਤੁਰਕ ਪਠਾਣੀ ਅਮਲੁ ਗਇਆ।
ਪਠ ਕਰ ਤਤ ਛਿਨ ਲੀਰ ਜੁ ਕਰ ਮਹਿ,
ਅਗਨ ਬਿਖੈ ਪਟ ਡਾਰ ਦਇਆ।
ਪੁਨਹ ਪਾੜ ਕਰ ਤਿਮਹੀ ਪਠ ਕਰ
ਪਾਵਕ ਪਾਵਤ ਛਾਰ ਕਇਆ।
ਚੀਰਤ ਚੀਰ ਕਰਤ ਲਘੁ ਲਘੁ ਕੋ
ਅਚਰਜ ਸਭਕੇ ਰਿਦੇ ਭਇਆ।
ਤੁਕ ਉਲਟਾਉਣ ਤੇ ਸੋਢੀ ਜੀ ਨੇ ਆਖਿਆ।
ਬਿਪ੍ਰੰ ਪਠੇ ਚਾਰ ਹੂ ਬਰਣ।
ਸ੍ਰੀ ਹਰਿ ਰਾਇ ਸੁਨੇ ਜਬ ਕਰਣ।
ਰਾਮ ਰਾਇ ਕੋ ਤਯਾਗਯੋ ਐਸੇ।
ਨਿਜ ਮੁਖ ਲਗਨ ਨ ਦੀਨਸਿ ਕੈਸੇ।
ਨਹਿ ਬੈਠਾਇਸ ਗੁਰਤਾ ਗਾਦੀ
ਸ੍ਰੀ ਹਰਿ ਕ੍ਰਿਸ਼ਨ ਭਏ ਆਹਲਾਦੀ।
ਤੁਮਨੇ ਸਗਰੀ ਤੁਕ ਉਲਟਾਈ।
ਇਮ ਅਨੁਚਿਤ ਹਮ ਸਹਿ ਨ ਸਕਾਈ।

ਸੁਨ ਕਰ ਕ੍ਰਿਪਾ ਨਿਧਾਨ ਬਖਾਨਾ।
ਰਾਮ ਰਾਇ ਕਹਿਬੇ ਜਗ ਜਾਨਾ।
ਕਰਨ ਤੁਰਕੜੇ ਹੇਤ ਖੁਸ਼ਾਮਦ।
ਹਰਖਵਾਨ ਜਿਸਤੇ ਬਹੁ ਆਮਦ।
ਸਤਿਗੁਰ ਦੀ ਤੁਕ ਤਿਨ ਉਲਟਾਈ।
ਭਈ ਸਜਾਇ ਨ ਗੁਰਤਾ ਪਾਈ।

ਸ੍ਰੀ ਗੁਰੂ ਜੀ ਫੁਰਮਾਇਆ :

ਹਮ ਤੋ ਇਸ ਤੁਕ ਹਿਤ ਉਲਟਾਵਨ।
ਸਕਲ ਸਮਿਗ੍ਰੀ ਦੀਨ ਲੁਟਾਵਨ।
ਚਾਰਹੁ ਪੂਤ ਦਏ ਇਸ ਕਾਜੂ।
ਕੌਨ ਗਿਨੋ ਸਭ ਸਦਨ ਸਮਾਜੂ।
ਨਾਸ ਕਰਿਓ ਸਰਬੰਸ ਸਮੇਤੇ।
ਅਬ ਭੀ ਕਹਿ ਉਲਟਾਵਨ ਦੇਤੇ।
ਸ੍ਰੀ ਬਾਬਾ ਨਾਨਕ ਬਚ ਭਾਖਾ।
ਭਇਓ ਬਿਦਿਤ ਜਗ ਮਹਿ ਸਭ ਲਾਖਾ।
ਮੁਗਲ ਪਠਾਨ ਰਾਜ ਕਰ ਕਾਲਾ।
ਸਭ ਅਵਨੀ ਮਹਿ ਤੇਜ ਬਿਸਾਲਾ॥
ਕਹਿਓ ਬਾਕ ਤਿਨ ਕੋ ਅਬ ਫੇਰਾ।
ਜਿਸਤੇ ਤੁਰਕਨ ਮੂਲ ਉਖੇਰਾ।
ਰਾਖੀ ਹਿੰਦਨ ਕੀ ਬਡਿਆਈ॥
ਭਯੋ ਧਰਮ ਥਿਰ ਕਯੋ ਹੂੰ ਨ ਜਾਈ।
ਪੰਥ ਖਾਲਸਾ ਉਤਪਤ ਹੋਵਾ।
ਤੁਰਕ ਪ੍ਰਤਾਪ ਉਲਟ ਬਚ ਖੋਵਾ।
ਇਹ ਤੁਮ ਕਹਹੁ ਭਲੀ ਕਿ ਬੁਰੀ।
ਸੁਨਤ ਕੌਲ ਤਬ ਤੂਸ਼ਨ ਧਰੀ।
ਪਰੀਏ ਪੂਰਬ ਸਭ ਰਿਦੈ ਬਿਚਾਰਿਓ।
ਇਨ ਜਥਾਰਥ ਬਾਕ ਉਚਾਰਿਓ।
ਪਰ ਉਪਕਾਰ ਹੋਤ ਕ੍ਰਿਤ ਐਸੇ।
ਕਉਨ ਸਹੈ ਸੰਕਟ ਇਮ ਕੈਸੇ।
ਸਭ ਸੁਤ ਹਤਨ ਸਮਾਜ ਲੁਟਾਵਨ।
ਕਉਨ ਕਰੈ ਏਤੋ ਦੁਖ ਪਾਵਨ।
ਏਹ ਬਰ ਬੀਰ ਧੀਰ ਬਡ ਧਾਰੀ।
ਦੇ ਸਰਬੰਸ ਪ੍ਰੀਤ ਨਹਿ ਹਾਰੀ।
ਤੁਰਕ ਤੋਮ ਕੀ ਜਰਾ ਉਖਾਰੀ।
ਜਿਨ ਪਤਿਸ਼ਾਹਿਤ ਜਗਤ ਸੰਭਾਰੀ।
ਇਨ ਕੀ ਕ੍ਰਿਤ ਸੁ ਇਨ ਹੂੰ ਬਨੈ।
ਧੰਨ ਹੋਇ ਜਗ ਮਹਿ ਇਨ ਭਨੈ।

ਗੁਰਪ੍ਰਤਾਪ ਸੂਰਜ ਐਨ ੧ ਅੰਸੂ ੫

ਨੀਲੇ ਰੰਗ ਦੇ ਵਸਤਰਾਂ ਦੇ ਧਾਰਨੀ ਕੌਣ ਸਨ ਜਿਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨ ਨਾਲ ਪਾਤਸ਼ਾਹੀ ਮਿਲੀ। ਨੀਲੇ ਵਸਤਰ ਫੂਕ ਕੇ ਤੁਕ ਉਲਟਾਈ ਅਤੇ ਸੋਢੀ ਕੌਲ ਜੀ ਦੇ ਪ੍ਰਸ਼ਨ ਦਾ ਉਤਰ ਦਿਤਾ ਇਹ ਸਾਰਾ ਕੁਛ ਉਪ੍ਰੋਕਤ ਪੰਕਤੀਆਂ ਵਿਚੋਂ ਧਯਾਨ ਨਾਲ ਪੜ੍ਹਨ ਤੇ ਪਤਾ ਲਗਦਾ ਹੈ। ਗਿ: ਕਰਤਾਰ ਸਿੰਘ ਜੀ ਕਲਾਸ ਵਾਲੀਏ ਨੇ ਵੀ ਇਸ ਘਟਨਾ ਦਾ ਵਰਣਨ ਕਰਦਿਆਂ ਹੋਇਆਂ ਇਓਂ ਲਿਖਿਆ ਹੈ :

"ਨੀਲੇ ਫਾੜ ਚਿਟੇ ਵਸਤ੍ਰ ਪਹਿਨ ਗੁਰ ਜੀ,
ਗੁਰੂ ਗ੍ਰੰਥ ਦੀ ਤੁਕ ਉਲਟਾਈ ਓਥੇ।"

ਅਜੇ ਵੀ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਸਿਖ ਅਖਵੌਣ ਅਤੇ ਨੀਲੇ-ਕਾਲੇ ਰੰਗ ਦੇ ਬਸਤਰ ਪਹਿਰਨ, ਤਦ ਇਸਦਾ ਭਾਵ ਏਹ ਹੈ ਕਿ ਗੁਰੂ ਜੀ ਦੇ ਸਰਬੰਸ ਕੁਰਬਾਨ ਕਰ ਦੇਣ ਦੀ ਉਨ੍ਹਾਂ ਦੇ ਮਨ ਵਿਚ ਕੋਈ ਕੀਮਤ ਨਹੀਂ।

ਸ੍ਰੀ ਗੁਰੂ ਜੀ ਨੇ ਸ੍ਰੀ ਦਸਮ ਗ੍ਰੰਥ ਵਿਚ ਰੁਦ੍ਰ ਅਵਤਾਰ ਪਾਰਸ ਨਾਥ ਦੀ ਕਥਾ ਲਿਖਦਿਆਂ ਜਿਥੇ ਬਿਬੇਕ (ਵਿਚਾਰਵਾਨ) ਅਤੇ ਅਬਿਬੇਕ (ਵਿਚਾਰ ਰਹਿਤ) ਦੇ ਪਰਸੰਗ ਦਾ ਵਰਣਨ ਕੀਤਾ ਹੈ ਓਥੇ ਅਬਿਬੇਕ ਦੇ ਰਥ ਵਸਤਰਾਂ ਆਦਿਕ ਸਭਨਾਂ ਦਾ ਰੰਗ ਕਾਲਾ ਲਿਖਿਆ ਹੈ :

?ਅਸਿਤ ਬਰਣ ਅਬਿਬੇਕ
ਅਸਿਤ ਬਾਜੀਰਥ ਸੋਭਤ।
ਅਸਿਤ ਬਸਤਰ ਤਿਹ ਅੰਗ
ਨਿਰਖ ਨਾਰੀ ਨਰ ਲੋਭਤ॥
ਅਸਿਤ ਸਾਰਥੀ ਅਗਰ
ਅਸਿਤ ਆਭਰਨ ਰਥੋਤਮ।

?ਕਾਲਾ ਰੰਗ

ਅਸਿਤ ਧਨੁਖ ਕਰ ਅਸਿਤ ਧੁਜਾ
ਜਾਨਕ ਪਰਖੋਤਮ।
ਇਹ ਛਬ ਨਰੇਸ ਅਬਿਬੇਕ ਨ੍ਰਿਪ
ਜਗਤ ਜਯੰਕਰ ਮਾਨੀਯੈ।
ਅਨਜਿਤ ਜਾਸ ਕਹਨਾਤ ਜੋ
ਕਿਸਨ ਰੂਪ ਜਾਨੀਯੈ।

ਅਬਿਬੇਕ ਦਾ ਅਸਰ ਏਨਾਂ ਹੈ ਕਿ ਅਜਕਲ ਕਈ ਪ੍ਰਚਾਰਕ ਦਸਮੇਸ਼ ਜੀ ਦੀ ਸਵਾਰੀ ਵਾਲੇ ਘੋੜੇ ਨੂੰ 'ਨੀਲਾ' ਆਖ ਦਿੰਦੇ ਹਨ। ਘੋੜੇ ਰਖਣ ਵਾਲਿਆਂ ਨੂੰ ਪਤਾ ਹੈ ਕਿ ਘੋੜਾ ਨੀਲੇ ਰੰਗ ਦਾ ਨਹੀਂ ਹੁੰਦਾ। 'ਨੀਲੇ' ਦਾ ਅਰਥ ਗਧਾ ਹੈ।
(ਵੇਖੋ ਮਹਾਨ ਕੋਸ਼ ਸਫਾ ਪ੩੭ ਕਾਲਮ ੪)

ਉਪ੍ਰੋਕਤ ਪ੍ਰਮਾਣਾਂ ਤੋਂ ਇਹ ਬਿਲਕੁਲ ਨਿਰਨਾ ਹੋ ਜਾਂਦਾ ਹੈ ਕਾਲਾ–ਨੀਲਾ ਰੰਗ ਸਿਖ ਧਰਮ ਦੇ ਵਿਰੁਧ ਹੈ ਸਤਿਜੁਗੀ ਬਾਣਾ ਨਹੀਂ ਅਤੇ ਵਿਚਾਰ ਹੀਨ ਪੁਰਸ਼ਾਂ ਦਾ ਭੇਸ ਹੈ।

ਸੁਣਨ ਵਿਚ ਵੀ ਆਇਆ ਹੈ ਕਿ ਨਨਕਾਣੇ ਸਾਹਿਬ ਗੁਰਦਵਾਰੇ ਤੇ ਕਬਜਾ ਕਰਨ ਵਾਲੇ ਜੋ ਸਿੰਘ ਓਥੋਂ ਦੇ ਕਾਬਜਾਂ ਵਲੋਂ ਮਾਰ ਦਿਤੇ ਗਏ ਓਨ੍ਹਾਂ ਦੇ ਸੋਗ ਵਿਚ ਨੀਲੇ ਜਾਂ ਕਾਲੇ ਰੰਗ ਦੇ ਦਸਤਾਰੇ ਪਹਿਲਾਂ ਪਹਿਲ ਸਜਾਏ ਗਏ। ਸੋਗ ਦਾ ਵਿਖਾਵਾ ਕਰਨਾ ਵੀ ਸਿਖ ਧਰਮ ਵਿਰੁਧ ਹੈ ਪਰ ਜੇ ਇਹ ਜਰੂਰੀ ਕਰਨਾ ਵੀ ਸੀ ਤਦ ਪੰਜ–ਦਸ ਦਿਨ ਕਰਨ ਤੋਂ ਬਾਦ ਛਡ ਦੇਣਾ ਚਾਹੀਦਾ ਸੀ। ਪਰ ਇਸਦੇ ਉਲਟ ਇਸ ਰੰਗ ਦੇ ਵਸਤ੍ਰ ਪਹਿਰਨ ਵਾਲਿਆਂ ਦੀ ਇਕ ਸੰਪਰਦਾਯ ਚਲਾ ਦਿਤੀ ਅਤੇ ਅਨਜਾਣ ਭੋਲੇ ਭਾਲੇ ਸਿਖਾਂ ਨੂੰ ਇਹ ਨਿਸਚਾ ਕਰਵਾ ਦਿਤਾ ਗਿਆ ਕਿ ਕਾਲਾ –ਨੀਲਾ ਰੰਗ ਵੀ ਸਿਖ ਧਰਮ ਦਾ ਇਕ ਚਿਨ੍ਹ ਹੈ। ਕਈ ਦਸਤਾਰ ਨੀਲੀ ਨਹੀਂ ਬੰਨਦੇ ਪਰ ਕ੍ਰਿਪਾਨ ਗਾਤਰੇ ਪੌਂਦੇ ਹਨ ਅਤੇ ਓਸਦਾ ਗਾਤਰਾ ਨੀਲੇ ਰੰਗ ਦਾ ਬਣਵਾ ਲੈਂਦੇ ਹਨ।

ਪਾਠਕ ਇਨ੍ਹਾਂ ਸਤਰਾਂ ਨੂੰ ਵਿਰੋਧ ਦ੍ਰਿਸ਼ਟੀ ਨਾਲ ਨਾ ਪੜ੍ਹਨ ਬਲਕਿ ਉਪਰ ਦਿਤੇ ਹੋਏ ਹਵਾ-ਲਿਆਂ ਤੇ ਧੀਰਜ ਨਾਲ ਵੀਚਾਰ ਕਰਨ ਅਤੇ ਅਸਲੀਅਤ ਸੁਣਨ ਵਾਲਿਆਂ ਅਤੇ ਹੋਰਨਾਂ ਤਕ ਪਹੁੰਚਾਉਣ।

---

# ਸਾਹਿਬਜ਼ਾਦਿਆਂ ਵਲੋਂ ਸੂਬੇ ਸਰਹਿੰਦ ਨੂੰ ਜਵਾਬ:–

[–ਬੀਬੀ ਜਗੀਰ ਕੌਰ ਸੰਧੂ ਸ੍ਰੀ ਰਾਮਪੁਰ

ਬੀਬੀ ਜੀ ਨੇ ਛੋਟੇ ਸਾਹਿਬ ਜ਼ਾਦਿਆਂ ਦਾ ਸ਼ਹੀਦੀ ਪ੍ਰਸੰਗ ਤਾਂ ਬੜੇ ਵਿਸਥਾਰ ਸਹਿਤ ਇਸ ਅੰਕ ਲਈ ਭੇਜਿਆ ਸੀ, ਪਰ ਇਹ ਸਾਡੀ ਮਜਬੂਰੀ ਹੈ ਕਿ ਅਸੀਂ ਉਹਨਾਂ ਦੀ ਲੰਮੀ ਕਵਿਤਾ ਵਿਚੋਂ ਕੁਝ ਲਾਈਨਾ ਹੀ ਵੰਨਗੀ ਦੇ ਤੌਰ ਤੇ ਪਾਠਕਾਂ ਦੀ ਭੇਟਾ ਕਰ ਰਹੇ ਹਾਂ— ਗ. ਸ. ਨ.

ਅਗੋਂ ਗਰਜ ਕੇ ਬੋਲੇ ਦਸਮੇਸ਼ ਬਚੇ, ਕਾਹਨੂੰ ਲਗਾ ਏਂ ਸਾਨੂੰ ਭਰਮਾਣ ਸੂਬੇ।
ਰਾਜ ਕਾਜ ਨਾ ਅਸਾਂ ਦੇ ਕੰਮ ਕੋਈ, ਕਾਹਨੂੰ ਲਗਾ ਕੁਰਾਹੇ ਤੂੰ ਪਾਉਣ ਸੂਬੇ।
ਤੇਰੇ ਝੂਠਿਆਂ ਲਾਰਿਆਂ ਵਿਚ ਆਕੇ, ਲਗੇ ਅਸੀਂ ਨਾ ਡੋਲਣੇ ਪਰਨਾਣ ਸੂਬੇ।
ਸਾਡੀ ਅਣਖ ਵੰਗਾਰਦੀ ਧਰਮ ਵਲੋਂ, ਸਮਝ ਲਈਂ ਨਾ ਸਾਨੂੰ ਅਣਜਾਣ ਸੂਬੇ।
ਸਾਨੂੰ ਮੌਤ ਦਾ ਭੈ ਸੁਨਾ ਨਾਹੀ, ਅਸੀਂ ਹਾਂ ਦਸਮੇਸ਼ ਦੇ ਬੀਰ ਬੱਚੇ।
ਸਾਡੇ ਡੋਲਿਆਂ ਵਿਚ ਹੈ ਖੂਨ ਬਾਂਕਾ, ਸਾਨੂੰ ਜਾਣੀ ਨਾ ਉਮਰ ਦੇ ਹਾਂ ਕੱਚੇ।
ਅਸੀਂ ਧਰਮ ਤੇ ਕੌਮ ਦੇ ਹਾਂ ਰਾਖੇ, ਦਿਲੋਂ ਦੇਸ਼ ਪਿਆਰ ਦੇ ਹਾਂ ਸਚੇ।
ਐਪਰ ਸੂਬਿਆ ਤੈਨੂੰ ਵੀ ਦਸ ਦੇਈਏ ਤੈਨੂੰ ਮਿਲਣੇ ਦਰਗਾਹ ਚੋਂ ਹੈਣ ਧਕੇ।

# ਗਊ ਰਖਿਅਕ ਗੁਰੂ

—ਗੁਰਭਜਨ ਸਿੰਘ ਨਾਮਧਾਰੀ

'ਆਪੇ ਗੋਪੀ ਕਾਨੁ ਹੈ ਪਿਆਰਾ,
ਬਨਿ ਆਪੇ ਗਊ ਚਰਾਹਾ।'

ਸੋਰਠ ਰਾਗ ਵਿਚ ਗੁਰੂ ਰਾਮਦਾਸ ਜੀ ਨੇ ਜਿਸ ਅਕਾਲ ਪੁਰਖ ਨੂੰ 'ਆਪੇ ਗਊ ਚਰਾਹਾ' ਕਿਹਾ ਹੈ ਉਸੇ ਅਕਾਲ ਪੁਰਖ ਨੇ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੂੰ "ਮੈਂ ਆਪਨਾ ਸੁਤ ਤੋਹਿ ਨਿਵਾਜਾ" ਕਹਿਕੇ ਸਾਡੀ ਦੁਨੀਆਂ ਤੇ ਸਾਡਾ ਧਰਮ ਤੇ ਗਊ ਗ੍ਰੀਬ ਦੀ ਰਖਿਆ ਲਈ ਭੇਜਿਆ ਸੀ। ਗੁਰੂ ਨਾਨਕ ਦੇਵ ਜੀ ਨੇ ਵੀ "ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ' ਲਿਖਿਆ ਸੀ। ਕਿਸੇ ਪਰਾਏ ਮਾਲ ਤੇ ਮਲੋ ਮਲੀ ਕਾਬਜ਼ ਹੋਣਾ ਮੁਸਲਮਾਨ ਨੂੰ ਆਪਣੇ ਧਾਰਮਿਕ ਜਾਂ ਪੂਜਨੀਯ ਪਸ਼ੂ ਸੂਰ ਖਾਣ ਬਰਾਬਰ ਅਤੇ ਹਿੰਦੂ ਲਈ ਉਸਦੇ ਪੂਜਨੀਯ ਪਸ਼ੂ ਗਊ ਬਰਾਬਰ। ਇਸ ਪਰਾਏ ਹੱਕ ਨੂੰ ਨਜਾਇਜ਼ ਹੀ ਆਪਣੀ ਮਲਕੀਅਤ ਬਣਾਉਣ ਦੇ ਕਾਜ ਨੂੰ ਗਊ ਦੇ ਬਜਾਏ ਕਿਸੇ ਹੋਰ ਵਸਤੂ ਨਾਲ ਵੀ ਤੁਲਨਾ ਦਿਤੀ ਜਾ ਸਕਦੀ ਸੀ, ਪਰ ਕਿਉਂਕਿ ਇਸੇ ਨੂੰ ਹੀ ਵਧੇਰੇ ਪਵਿਤਰ, ਪੂਜਨਯੋਗ ਤੇ ਉਚਿਤ ਗੁਰੂ ਸਾਹਿਬ ਨੇ ਸਮਝਦਿਆਂ ਹੋਇਆਂ ਇਸਦੇ ਖਾਣ ਜਿੰਨਾ ਪਾਪ ਦਸਿਆ ਹੈ।

ਜਰੂਰੀ ਸੀ ਕਿ ਜੋ ਮੁਗਲ ਸਾਮਰਾਟ ਆਪਣਾ ਧਰਮ, ਸੂਰ ਖਾਣ ਨੂੰ ਕੁਝ ਨਹੀਂ ਸਮਝਦਾ ਤਾਂ ਉਹ ਗਊ ਲਈ ਕਦੋਂ ਭਲਾ ਸੋਚ ਸਕਦਾ ਸੀ। ਗਊ ਸਾਡਾ ਪੂਜਨੀਯ ਪਸ਼ੂ ਹੋਣ ਕਾਰਨ ਉਸਨੂੰ ਇਸਦਾ ਖਾਣਾ ਤਾਂ ਸਹਿਲ ਹੀ ਸੀ ਪਰ ਉਨ੍ਹੇ ਹਿੰਦੁਸਤਾਨ ਨੂੰਆਪਣੀਬਸਤੀਬਣਾਕੇ ਸੂਰ ਖਾਣ ਦਾ ਵੀ ਸਬੂਤ ਦਿਤਾ। ਅਜੇਹੇ ਸਮੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀਆਂ ਬਾਕੀ ਸਭ ਅਰਜੋਈਆਂ ਵਿਚੋਂ ਆਪਣੇ ਪਿਤਾ ਪ੍ਰਮਾਤਮਾ ਅਗੇ ਇਹ ਖਾਸ ਅਰਜ਼ ਕੀਤੀ:

"ਯਹੀ ਬੇਨਤੀ ਖਾਸ ਹਮਰੀ ਸੁਣੀਜੈ।
ਅਸੁਰ ਮਾਰ ਕਰ ਰਛ ਗਊਅਨ ਕਰੀਜੈ।"

ਗੁਰੂ ਸਾਹਿਬ ਨੇ ਗਊ ਰਖਸ਼ਾ ਨੂੰ ਧਰਮ ਦਾ ਪ੍ਰਮੁਖ ਅੰਗ ਮੰਨਿਆ। ਇਹ ਸਿਰਫ ਆਪ ਨੇ ਹੀ ਨਹੀਂ ਮੰਨਿਆ ਸੀ, ਸਗੋਂ ਪੂਰਵ ਅਵਤਾਰਾਂ ਵਲੋਂ ਵੀ ਗਊ ਦੀ ਰਖਿਆ ਲਈ ਪੂਰਾ ਪੂਰਾ ਸਮਰਥਨ ਸੀ ਅਤੇ ਉਸੇ ਤਰ੍ਹਾਂ ਹੀ—ਜਿਵੇਂ ਬਾਕੀ ਧਾਰਮਿਕ ਅਤੇ ਸਿਆਸੀ ਕਾਰਨਾਮਿਆਂ ਸਦਕਾ ਆਪਦਾ ਨਾਮ ਵਧੇਰੇ ਰੌਸ਼ਨ ਹੈ—ਇਸਦੇ ਨਾਲ ਹੀ ਗਊ ਰਖਿਆ ਲਈ ਵੀ ਆਪਨੇ ਵਧੇਰੇ ਪੁਖਤਾ ਕੰਮ ਕੀਤਾ ਅਤੇ ਗਊ ਰਖਿਆ ਨੂੰ ਧਾਰਮਿਕ ਸਰਗਰਮੀਆਂ ਵਿਚ ਖਾਸ ਥਾਂ ਦਿਤੀ। ਇਸਦੇ ਬਧ ਦੇ ਤਾਂ ਆਪ ਇਤਨੇ ਵਿ[illegible] ਹਨ ਕਿ ਬੜੇ ਉਤਾਵਲੇ ਹੋਕੇ ਆਗਿਆ ਮੰਗਦੇ ਹਨ:—

"ਯਹੀ ਦੇਹ ਆਗਿਆ ਤੁਰਕਨ ਗਹਿ ਖਪਾਊਂ।
ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ।

ਪਹਾੜੀ ਬਾਈਧਾਰ ਰਾਜਿਆਂ ਨਾਲ ਤੇ ਮੁਗਲ ਬਾਦਸ਼ਾਹ ਔਰੰਗਜ਼ੇਬ ਨਾਲ ਲੋਹਾ ਲੈਣ ਮਗਰ ਕੋਈ ਖਾਸ ਰਾਜ਼ ਇਸ ਪ੍ਰਕਾਰ ਦਾ ਨਹੀਂ ਸੀ ਕਿ ਉਹ ਆਪਣੀ ਕੋਈ ਵਖਰੀ ਸਲਤਨਤ ਕਾਇਮਕਰਨਗੇ। ਸਗੋਂ ਉਸਸਮੇਂ ਉਸਦੇਵਿਰੁਧਆਵਾਜ਼ ਬੁਲੰਦ ਕਰਨਾ-ਜਦੋਂ ਕਿ ਉਹ ਹਿੰਦੂਆਂ ਦੇ ਜਬਰਨ ਧਰਮ ਬਦਲਵਾ ਰਿਹਾ ਹੋਵੇ—ਖਾਸ ਮੈਅਨੇ ਰਖਦੀ ਹੈ। ਆਪਦਾ ਉਸ ਨਾਲ ਕੋਈ ਜਾਤੀ ਰੰਜ, ਵੈਰ ਵਿਰੋਧ ਨਹੀਂ ਸੀ, ਸਗੋਂ ਆਪ ਤਾਂ ਉਸਦੇ ਬੁਰੇ ਕਰਮਾਂ ਦੀ ਸਜ਼ਾ ਉਸਨੂੰ ਦੇਣਾ ਚਾਹੁੰਦੇ ਸਨ। ਇਸ ਤੋਂ ਬਿਨਾਂ ਆਪ ਦੀ ਤੁਰਕ ਜਾਤੀ ਨਾਲ ਭੀ ਕੋਈ ਦੁਸ਼ਮਨੀ ਨਹੀਂ ਸੀ ਜਦੋਂ ਕਿ ਆਪ ਤਾਂ 'ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।' ਦੇ ਸਿਧਾਂਤ ਨੂੰ ਮੰਨਣ

ਵਾਲੇ ਸਨ। ਜੇ ਆਪ ਨੇ ਕੋਈ ਵਖਰਾ ਰਾਜ ਕਾਇਮ ਕਰਨਾ ਹੁੰਦਾ ਤੇ ਆਪ ਦੀ ਮੁਸਲਮਾਨਾਂ ਨਾਲ ਹੀ ਅਣਬਣ ਹੁੰਦੀ ਤਾਂ ਆਪ ਅਸਹਿ ਦੁਖ ਝਲਦੇ ਹੋਏ ਵੀ ਬਹਾਦਰ ਸ਼ਾਹ ਨੂੰ ਕਿਓਂ ਬਾਦ-ਸ਼ਾਹ ਸਥਾਪਤ ਕਰਦੇ ? ਭਾਵੇਂ ਬਾਦਸ਼ਾਹ ਨੇ ਬਾਦ ਵਿਚ ਇਸ ਉਪਕਾਰ ਦਾ ਧੰਨਵਾਦ ਆਪਣੇ ਸਫੀਰ ਰਾਹੀਂ ਖੰਜਰ ਨਾਲ ਕੀਤਾ ਸੀ। ਸੋ ਇਹ ਮੰਨਣਾ ਪਵੇਗਾ ਕਿ ਆਪ "ਸਿਖਯ ਉਬਾਰ ਅਸਿਖਯੋ ਸੰਘਰੋ" ਅਤੇ 'ਸਕਲ ਮਲੇਛ ਕਰੋ ਰਣ ਘਾਤਾ' ਦੀਆਂ ਮੰਗਾਂ ਤਾਂ ਹੀ ਮੰਗਦੇ ਸਨ ਜੇ ਉਹ ਮਲੇਛ ਗਊ ਗ੍ਰੀਬ ਨੂੰ ਦੁਖਾਂਦੇ ਅਤੇ ਉਹਨਾਂ ਦੇ ਧਰਮ ਨੂੰ ਠੇਸ ਪਹੁਚਾਂਦੇ ਸਨ। ਅਤੇ ਆਪ ਤਾਂ ਆਏ ਹੀ ਇਸੇ ਕਾਰਜ ਲਈ ਸਨ :—

'ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕੋ ਮੂਲ ਉਪਾਰਨ।'

ਇਸ ਲਈ,ਆਪਦੇ ਏਨੇ ਜ਼ਿਆਦਾ ਜੰਗਾਂ ਜੁਧਾਂ ਤੇ ਅਣਗਿਣਤ ਕੁਰਬਾਨੀਆਂ ਮਗਰ ਜੋ ਛਿਪੀ ਹੋਈ ਆਸ ਹੈ, ਉਸ ਦਾ ਆਪ ਹੀ ਜ਼ਿਕਰ ਕਰਦੇ ਹਨ:—

'ਯਹੀ ਆਸ ਪੂਰਨ ਕਰਹੁ ਤੁਮ ਹਮਾਰੀ।
ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ।'

ਸਾਡੀ ਇਹੋ ਆਸ ਪੂਰੀ ਕਰ ਦਿਓ ਕਿ ਗਊਆਂ ਦਾ ਕਸ਼ਟ ਨਿਵਿਰਤ ਹੋ ਜਾਵੇ ਅਤੇ ਭਾਰੀ ਦੁਖ ਦੂਰ ਹੋ ਜਾਵੇ–ਇਥੇ ਇਹ ਦੁਖ ਭਾਵੇਂ ਗਊਆਂ ਦਾ ਕਹਿ ਲਵੋ ਅਤੇ ਭਾਵੇਂ ਉਹ ਦੁਖ ਕਹਿ ਲਵੋ ਜਿੰਨ੍ਹਾਂ ਵਿਚ ਹਿੰਦੂ ਧਰਮ ਫਸਿਆ ਹੋਇਆ ਸੀ।

ਆਪ ਸਮੁਚੇ ਗੋਵੰਸ਼ ਦਾ ਭਲਾ ਚਿਤਵਦੇ ਸਨ। ਇਹ ਨਹੀਂ ਸਨ ਸੋਚਦੇ ਕਿ ਪਹਿਲੇ ਜਾਂ ਦੂਜੇ ਸੂਏ ਵਾਲੀ ਗਊ ਦੀ ਹਤਿਆ ਤੇ ਪਾਬੰਦੀ ਲਗੇ ਜਾਂ ਵਧ ਦੁਧ ਦੇਣ ਵਾਲੀ ਦੀ ਰਖਿਆ ਹੋਵੇ। ਨਹੀਂ, ਆਪ ਬੁਢੀ, ਜਵਾਨ, ਨਕਾਰਾ–ਹਰ ਪ੍ਰਕਾਰ ਦੀ ਗਊ–ਉਹ ਗਊ ਹੋਵੇ ਸਹੀ, ਸਭ ਦੀ ਰਖਿਆ ਲਈ ਤਤਪਰ ਸਨ। ਉਹ ਗਊ ਘਾਤ ਦਾ ਦੁਖ ਧਾਰਮਿਕ ਨਜ਼ਰੀਏ ਅਨੁਸਾਰ ਮੇਟਣ ਦੇ ਹਾਮੀ ਸਨ ਤੇ ਕਿਸੇ ਇਕ ਅੱਧੇ ਪ੍ਰਾਂਤ ਜਾਂ ਦੇਸ਼ ਵਿਚੋਂ ਨਹੀਂ ਸਗੋਂ ਸਾਰੇ ਜਗ ਵਿਚੋਂ ਇਸ ਦਾ ਦੁਖ ਮਿਟਾਉਣਾ ਲੋਚਦੇ ਸਨ। ਇਸ ਦੀ ਰਖਿਆ ਦੇ ਵਿਗਿਆਨਕ ਲਾਭ ਜਾਂ ਹਾਨ ਆਦਿ ਲਈ ਉਹਨਾਂ ਦੇ ਵਿਚਾਰਾਂ ਵਿਚ ਥਾਂ ਹੀ ਕਿਥੇ ਸੀ? ਉਹ ਤਾਂ 'ਧਰਮ ਹੇਤ ਗੁਰਦੇਵ ਪਠਾਇ ।'ਅਨੁਸਾਰ ਧਰਮ ਨੂੰ ਹੀ ਫੈਲਾਉਣ ਆਏ ਸਨ। ਇਸੇ ਦੇ ਚਾਨਣੇ ਨਾਲ ਗਊ ਹਤਿਆ ਦੇ ਹਨੇਰੇ ਨੂੰ ਦੂਰ ਕਰਨ ਲਈ ਜੂਝਦੇ ਰਹੇ ਸਨ।

ਆਪ ਜੀ ਨੇ ਜਦੋਂ ਅਨੰਦਪੁਰ ਦਾ ਕਿਲਾ ਛਡਿਆ ਸੀ ਤਾਂ ਓਦੋਂ ਕਿਸੇ ਜਵਾਨ, ਪਹਿਲੇ ਦੂਜੇ ਸੂਏ ਵਿਚ ਵੀਹ ਪੰਝੀ ਸੇਰ ਦੁਧ ਦੇਣ ਵਾਲੀ ਗਊ ਦੀ ਸੁਗੰਧ ਨਾਲ ਤਾਂ ਨਹੀਂ ਛਡਿਆ ਸੀ, ਸਗੋਂ ਇਕ ਉਹ ਆਟੇ ਦੀ ਗਊ ਸੀ ਜੋ ਨਾ ਚਲ ਫਿਰ ਸਕੇ, ਨਾ ਖਾ ਸਕੇ, ਨਾ ਪੀ ਸਕੇ, ਨਾ ਦੁਧ ਦੇ ਸਕੇ ਅਤੇ ਨਾ ਹੀ ਸਹੀ ਸ਼ਬਦਾਂ ਵਿਚ ਗਊ ਅਖਵਾ ਸਕੇ–ਸਗੋਂ ਜੋ ਇਕ ਗਊ ਦੀ ਨਕਲ ਸੀ ਅਤੇ ਉਸੇ ਦੀ ਸੌਂਹ ਦੀ ਉਲੰਘਣਾ ਨਾ ਕਰਦਿਆਂ ਹੋਇਆਂ ਅਨੰਦਪੁਰ ਦਾ ਕਿਲਾ ਛਡ ਦਿਤਾ ਸੀ।

ਗੁਰ ਪ੍ਰਤਾਪ ਸੂਰਜ ਦੇ ਪੰਨਾ ੪੬੪–੬੫ ਤੇ ਇਸ ਪ੍ਰਸੰਗ ਦਾ ਵਰਣਨ ਬੜਾ ਸਯੋਗ ਤੇ ਵਿਸਥਾਰ ਸਹਿਤ ਕੀਤਾ ਹੈ। ਲੜਦੇ ਲੜਦੇ ਪਹਾੜੀ ਰਾਜੇ ਹਾਰ ਗਏ ਹਨ –ਹੁਣ ਉਹਨਾਂ ਦੀ ਕੋਈ ਪੇਸ਼ ਵੀ ਨਹੀਂ ਜਾਂਦੀ ਤੇ ਅੰਤ ਆਪਣੇ ਵਿਚੋਂ ਕਿਸੇ ਇਕ ਸਿਆਣੇ ਬ੍ਰਾਹਮਣ ਪਾਸ ਵਾਪਸ ਮੁੜਨ ਤੋਂ ਪਹਿਲਾਂ ਜਾ ਝੁਰਦੇ ਹਨ। ਬ੍ਰਾਹਮਣ ਸੁਣਕੇ ਕਹਿੰਦਾ ਹੈ :–

'ਸੁਨ ਪੰਮੇ ਸਭ ਬਿਧੈ ਬਖਾਨੀ–
ਗੁਰੂ ਧਰਮ ਦਿਢ ਧਾਰੀ।
ਹਿੰਦਨ ਬਿਖੈ ਧੇਨ ਕੈ ਦਿਜ ਬਰ
ਇਸ ਤੇ ਪਰੈ, ਨ ਭਾਰੀ।
ਦੇਂਹ ਗੁਰੂ ਕੀ ਆਨ ਅਨੰਦ ਪੁਰ
ਤਯਾਗਹੁ ਇਤ ਕੋ ਬਾਸਾ।

ਅਪਰ ਥਾਨ ਮਹਿ ਥਿਰ ਹ੍ਵੈ ਰਹੀਐ,
ਮਿਟੈ ਬਾਦ ਕੋ ਤ੍ਰਾਸਾ।
—ਗੁ: ਪ੍ਰ: ਸੂ:

ਗੁਰੂ ਗੋਇੰਦ ਸਿੰਘ ਵਿਪਰੀਤ ਰਾਜਿਆਂ ਦੇ ਇਸ ਬ੍ਰਾਹਮਣ ਨੂੰ ਵੀ ਗੁਰੂ ਸਾਹਿਬ ਦੇ ਪਕੇ ਧਰਮੀ ਹੋਣ ਦਾ ਤੇ ਇਹਨਾਂ ਦੇ ਧਰਮ ਵਿਚ ਗਊ ਦੇ ਸਥਾਨ ਦਾ ਪਤਾ ਹੈ। ਬ੍ਰਾਹਮਣ ਦੀ ਇਸ ਸਲਾਹ ਦਾ ਥੋੜਿਆਂ ਨੇ ਵਿਰੋਧ ਵੀ ਕੀਤਾ ਪਰ ਬਹੁਤੇ ਇਸੇ ਮਤ ਦੇ ਸਨ:—

"ਆਗੇ ਜਸ ਕੋ ਚੰਦ ਚੜ੍ਹਾਯਹੁ
ਮਾਰ ਖਾਇ ਹਟ ਆਏ।
ਅਬ ਪੰਮੇ ਕੀ ਮਤਿ ਕੋ ਲੈਕੇ
ਲੇਹੁ ਪਰਮ ਪਦ ਪਾਏਂ।
ਕੇਤਕ ਕਹੈ ਭਲੀ ਇਹ ਠਾਨਹੁ
ਮਿਟੈ ਮਰਨ ਕੋ ਤ੍ਰਾਸਾ।
ਹਟਹਿ ਜੰਗ ਨਿਤ ਪਰਤ ਬਖੇਰਾ
ਸੁਭਟਨ ਕੇਰ ਬਿਨਾਸਾ।
ਹੀਨ ਭਏ ਤੇ ਕ੍ਰਿਯਾ ਘਟਿ ਜੈ ਹੈ
ਮਿਟੈ ਉਪਾਧ ਸਦਾ ਕੀ।
ਪੰਮੇ ਸੁਭ ਮਤ ਕਰੀ ਉਚਾਰਨ
ਰਹੈ ਨ ਕਾਰਜ ਬਾਕੀ।
ਭੀਮ ਚੰਦ ਤੇ ਆਦਿ ਗਿਰੇਸੂਰ
ਕਹਿਯੋ ਆਜ ਨ੍ਰਿਸ ਮਾਹੀ।
ਕਰਹੇ ਰਹੁ ਜੇ ਸਿਧ ਹੋਇ ਕਾਰਜ
ਅਨੰਦ ਪੁਰ ਛੁਟ ਜਾਹੀ।
ਸਭ ਜਹਾਨ ਜਾਨਹਿ ਜਸੁ ਕਹਿਹੈ
ਪੁਰ ਤੇ ਗੁਰੂ ਨਿਕਾਸਾ।
ਧੇਨ ਆਨ ਕੋ ਕੋ ਕੋ ਜਾਨਹਿ
ਲਖਹਿ ਕਿ ਪਾਯੋ ਤ੍ਰਾਸਾ।"

ਲੋਕਾਂ ਦੀਆਂ ਅਖਾਂ ਵਿਚ ਘਟਾ ਪਾਉਣ ਵਾਲੀਆਂ ਅਤੇ ਆਪਣਾ ਮਤਲਬ ਸਿਧ ਕਰਨ ਵਾਲੀਆਂ ਸਕੀਮਾਂ ਤੋਂ ਬਾਦ ਬ੍ਰਾਹਮਣ ਗਊ ਤਿਆਰ ਕਰਦਾ ਹੈ:—

"ਇਮ ਮਸਲਤ ਕਰ ਉਠੇ ਸਕਲ ਹੀ
ਪੰਮੇ ਉਦਮ ਲੀਨਾ।
ਸੁੰਦਰ ਰਚੀ ਚੂਨ ਕੀ ਧੇਨੂ
ਚਾਰ ਬਰਨ ਤਿਹ ਕੀਨਾ।
ਕਾਨ ਬਿਖਾਨ ਪੂੰਛ ਔ ਪ੍ਰਿਸ਼ਟੀ
ਸਗਰੇ ਅੰਗ ਬਨਾਏ।
ਤਿਮਰ ਸਮੇਤ ਰਾਤ ਜਬ ਹੋਈ
ਸੀਸ ਉਠਾਇ ਸਿਧਾਏ।
ਆਨ ਅਨੰਦ ਪੁਰ ਦ੍ਵਾਰ ਹੁਤੋ
ਜਿਹ ਗੋਪੈ ਲਿੰਪ ਸਥਾਨਾ।
ਖਰੀ ਕਰੀ ਬਿਧ ਖਰੀ ਤਹਾਂ ਤਬ
ਡੋਰੀ ਗਰਬੰਧਾਨਾ।
ਪੂਰਯੋ ਚੌਂਕ ਧਰੇ ਕੁਛ ਅਛਤ
ਕੇਸਰ ਚੰਦਨ ਮਾਲਾ।
ਅਰਚਨ ਚਰਚਨ ਕਰਕੈ ਸਭ ਬਿਧ
ਪੰਮਾ ਕੂਰ ਕੁਚਾਲਾ।
ਲਿਖਯੋ ਪਤ੍ਰ ਪਰ ਆਨ ਗਊ ਕੀ
ਤਯਾਗ ਅਨੰਦ ਪੁਰ ਜਾਵੋ।
ਰਾਜਨ ਕੋ ਅਰਮਾਨ ਹੈ ਜਗ
ਨਿਕਟ ਬਸਹੁ ਸੁਖ ਪਾਵਹੁ।"

ਆਟੇ ਦੀ ਸੁੰਦਰ ਗਊ ਬਣਾਕੇ ਦਰਵਾਜੇ ਅਗੇ ਪੋਚਾ ਫੇਰਕੇ ਰਖ ਦਿਤੀ। ਲੋੜੀਂਦਾ ਪੂਜਾ ਦਾ ਸਾਮਾਨ ਤੇ ਨਾਲ ਇਕ ਪਤਰ ਤੇ ਸੁਗੰਧ ਵੀ ਲਿਖਕੇ ਰਖ ਦਿਤੀ ਕਿ ਸੌਂਹ ਗਊ ਦੀ, ਜੇ ਅਸੀਂ ਤੁਹਾਨੂੰ ਕੁਛ ਆਖੀਏ ਜਾਂ ਜੇ ਅਸੀਂ ਤੁਹਾਡੇ ਤੇ ਤਲਵਾਰ ਉਠਾਵਾਂਗੇ ਤਾਂ ਗਊ ਤੇ ਉਠਾਵਾਂਗੇ ਪਰ ਤੁਸੀਂ ਅਨੰਦ ਪੁਰ ਦਾ ਕਿਲਾ ਛਡ ਜਾਓ। ਇਸ ਤਰ੍ਹਾਂ ਦੀ ਇਹ ਬੜੀ ਚੰਗੀ ਕੁਚਾਲ ਚਲਕੇ ਬ੍ਰਾਹਮਣ ਨਤੀਜੇ ਦੀ ਉਡੀਕ ਵਿਚ ਬੇਫਿਕਰ ਜਾ ਸੁਤਾ। ਦਿਨ ਚੜ੍ਹਨ ਸਾਰ ਕਈ ਸੇਵਕਾਂ ਨੇ ਇਹ ਦ੍ਰਿਸ਼ ਦੇਖਿਆ। ਗੁਰੂ ਸਾਹਿਬ ਪਾਸ ਅਰਜ਼ ਕੀਤੀ ਗਈ:—

'ਸ੍ਰੀ ਕਲਗੀਧਰ ਨਿਕਟ ਗਏ
ਤਬ ਦੌਰਤ ਜਾਇ ਬਤਾਈ।
ਪ੍ਰਭ ਜੀ ਪੁਰ ਕੇ ਔਰ ਅਗਰ ਹੀ
ਕਿਨ ਇਹ ਬਨਤ ਬਨਾਈ।

ਕਾਗਦ ਧਰਯੋ ਨ ਹਮ ਕਰ
ਛੁਵਯੋ ਚਹਹੁ ਜਿ ਲੇਹੁ ਮੰਗਵਾਈ।
ਧੇਨ ਚੂਨ ਕੀ ਲਿੰਪੀ ਧਰੀ ਧਰ
ਕਛੂ ਨ ਜਾਨਯੋ ਜਾਈ।"

ਸਿੰਘਾਂ ਨੇ ਬੜੀ ਹੈਰਾਨੀ ਨਾਲ ਜ਼ਿਕਰ ਕੀਤਾ ਅਤੇ ਓਨੀ ਛੇਤੀ ਹੀ ਲੈ ਆਉਣ ਦਾ ਹੁਕਮ ਹੋ ਗਿਆ :

'ਸੁਨ ਪ੍ਰਭ ਦਾਸ ਪਠਯੋ ਪੁਰ
ਪੌਰਹਿ ਜਾਇ ਤਬਹਿ ਲੇਆਵਾ।
ਕਾਗਦ ਤਬਹਿ ਪੜ੍ਹਾਵਨ ਕੀਨਾ
ਜਬ ਲਿਖਯੋ ਸੁਨ ਪਾਵਾ।
ਆਨ ਗਊ ਕੀ ਸਹਿ ਨ ਸਕਹਿ
ਪ੍ਰਭ ਤਤ ਛਿਨ ਕੀਨਸ ਤਯਾਰੀ।
ਕੂਚ ਕਰਨ ਕੋ ਬਜਯੋ ਦਮਾਮਾ
ਸਭ ਕੋ ਸਰੁਤ ਧੁਨ ਡਾਰੀ।"

ਬਸ, ਫਿਰ ਕੀ ਸੀ? ਗਊ ਦੀ ਸੁਗੰਧ ਅਗੇ ਲਾਜਵਾਬ ਹੋ ਗਏ। ਝਟ ਪਟ ਤਿਆਰੀ ਹੋਣ ਲਗ ਪਈ ਅਤੇ ਕੂਚ ਕਰਨ ਦੇ ਨਗਾਰੇ ਖੜਕ ਗਏ। ਇਥੇ ਭਾਈ ਉਦੇ ਸਿੰਘ ਤੇ ਦਇਆ ਸਿੰਘ ਜੀ ਆਦਿ ਏਨੀ ਛੇਤੀ ਕੂਚ ਕਰਨ ਦੇ ਕਾਰਨ ਭੀ ਪੁਛਦੇ ਹਨ ਅਤੇ ਬਾਈਧਾਰ ਰਾਜਿਆਂ ਦੇ ਇਸ ਪ੍ਰਪੰਚ ਬਾਰੇ ਤੇ ਬਾਦ ਵਿਚ ਇਹਨਾਂ ਦੇ ਦੇਣ ਵਾਲੇ ਧੋਖੇ ਬਾਰੇ ਵੀ ਦਸਦੇ ਹਨ, ਪਰ—ਧੰਨ ਹਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਜੋ ਇਹ ਸਭ ਕੁਝ ਸੁਣਦੇ ਸਮਝਦੇ ਸਭ ਕੁਝ ਜਾਣਦੇ ਹੋਏ ਵੀ ਫੁਰਮਾਉਂਦੇ ਹਨ:—

'ਹੋਇ ਰੰਕ ਸਮ ਦਈ ਸਪਤ ਗੋ
ਹੈਫ ਜੁ ਰਾਜ ਸਮਾਜਾ।
ਮਮ ਜੈਸੇ ਛਤ੍ਰੀ ਨ ਮਾਨਹਿ
ਤੋ ਭੀ ਨੀਕ ਨ ਕਾਜਾ।
ਬਲ ਤੇ ਚਹਯੋ ਅਨੰਦਪੁਰ ਲੈਬੇ
ਚਲਯੋ ਨ ਬਸ ਕਸਿ ਭਾਤੀ।
ਅਬਿ ਨਿਰਬਲਤਾ ਧਰਿ ਅਭਿਲਾਖੇ
ਸਭਿ ਸੈਲਪ ਬਲਿ ਸਾਤੀ।

ਜੇ ਹਮ ਧੇਨ ਸਪਤ ਨਹਿ ਮਾਨੇ
ਆਨ ਕੌਨ ਤਬ ਮਾਨੇ।
ਦਯਾ ਸਿੰਘ ਚਿਤ ਸਮਝ ਚਿਤਾਰਹੁ
ਰਿਪ ਜੀਵਤ ਹਤ ਜਾਨੇ।
ਰਾਜਨ ਕੋ ਜੀਵਨ ਅਬ ਧ੍ਰਿਗ ਹੈ
ਸ਼ਸਤ੍ਰ ਗ੍ਰਹਿਨ ਧ੍ਰਿਗ ਹੋਈ।
ਹਮਰੋ ਤੋ ਅਨੰਦਪੁਰ ਘਰ ਹੈ
ਇਸ ਮਹਿ ਅਪਰ ਨ ਕੋਈ।
ਚਿੰਤਾ ਕਰਹੁ ਨ, ਧਰਮ ਧਰਹੁ
ਨਿਜ ਸਭ ਕਿਛ ਤੁਮਰੇ ਹਾਥਾ।
ਜਗ ਮਹਿ ਅਪਜਸੁ ਰਾਜਨ ਕੇਰਾ
ਮਰੈ ਨਰਕ ਦੁਖ ਸਾਥਾ।

ਗੁਰੂ ਸਾਹਿਬ ਦਯਾ ਸਿੰਘ ਜੀ ਨੂੰ ਸਮਝਾ ਰਹੇ ਹਨ ਕਿ ਰਾਜਿਆਂ ਨੇ ਹਥਿਆਰ ਸੁਟ ਦਿਤੇ ਹਨ, ਗ੍ਰੀਬਾਂ ਦੇ ਬਰਾਬਰ ਹੋਕੇ ਗਊ ਦੀ ਸੌਂਹ ਦਿਤੀ ਹੈ ਅਤੇ ਮੇਰੇ ਵਰਗੇ ਛਤਰੀ ਜੇ ਇਹ ਸੌਂਹ ਨਾ ਮੰਨਣ ਤਾਂ ਠੀਕ ਕੰਮ ਨਹੀਂ। ਹਿੰਮਤ ਨਾਲ ਤਾਂ ਅਨੰਦਪੁਰ ਦਾ ਕਿਲਾ ਲੈ ਨਹੀਂ ਸਕੇ ਤੇ ਹੁਣ ਨਿਰਬਲ ਹੋਕੇ ਆਏ ਹਨ, ਅਤੇ, ਜੇ ਅਸੀਂ ਹੀ ਗਊ ਦੀ ਸਪਤ ਨਾ ਮੰਨਾਂਗੇ ਤਦ ਹੋਰ ਕੌਣ ਮੰਨੇਗਾ? ਰਾਜਿਆਂ ਨੂੰ ਜੀਊਣਾ ਹੁਣ ਧ੍ਰਿਗ ਹੈ, ਜੇ ਸ਼ਸਤਰ ਫੜਨ ਤਾਂ ਵੀ ਧ੍ਰਿਗ ਹੈ, ਸਾਡਾ ਤਾਂ ਅਨੰਦਪੁਰ ਘਰ ਹੈ—ਚਿੰਤਾ ਨਾ ਕਰੋ ਦੇ ਧਰਮ ਤੇ ਚਲੋ, ਸਭ ਕੁਝ ਤੁਹਾਡੇ ਹਥ ਵਿਚ ਹੈ, ਜਗ ਵਿਚ ਤਾਂ ਜੋ ਅਪਮਾਨ ਹੋਣਾ ਹੈ ਉਹ ਰਾਜਿਆਂ ਦਾ ਹੀ ਹੋਣਾ ਹੈ।

ਇਸੇ ਕਿਲੇ ਲਈ ਗੁਰੂ ਸਾਹਿਬ ਕਿੰਨਾ ਜ਼ਿਆਦਾ ਲੜੇ—ਕਈ ਸਿੰਘ ਸ਼ਹੀਦੀਆਂ ਪਾ ਗਏ ਪਰ ਕਿਲਾ ਨਾ ਛਡਿਆ ਤੇ ਹੁਣ:—

'ਇਤਨਾ ਲਰੇ ਮਰੇ ਸ਼ਸਤ੍ਰਨ ਧਰ
ਬਲ ਕਰ ਪੁਰ ਕੋ ਰਾਖਾ।
ਅਬ ਸ੍ਰਧੇਨ ਹੀ ਤਜ ਕਰ ਗਮਨੇ
ਕਹਾਂ ਗੁਰੂ ਭਿਲਾਖਾ।'

ਸਹਿਜੇ ਹੀ ਛਡ ਦਿਤਾ। ਇਸ ਪ੍ਰਸੰਗ ਸਬੰਧੀ ਇਕ ਸਵੈਯਾ ਪੰਥ ਪ੍ਰਕਾਸ਼ ਕ੍ਰਿਤ ਗਿਆਨੀ

ਗਿਆਨ ਸਿੰਘ ਜੀ ਵਿਚ ਇਸ ਪ੍ਰਕਾਰ:–

'ਆਰਦ ਕੀ ਧੇਨ ਬਨਾ ਕਰ
ਯੌ ਕਹਿ ਕੈ ਗੁਰ ਪਾਸ ਪਠਾਈ।
ਆਹਿ ਸੁਗੰਦ ਹਮੈ ਇਸ ਧੇਨੁ ਕੀ
ਜੌ ਤੁਮ ਸੌ ਕਰੈ ਫੇਰ ਲਰਾਈ।
ਇਕ ਵਾਰ ਦੁਰਗ ਤਯਾਗ ਯਹੀ
ਤੁਮ ਔਰ ਦਿਸਾ ਕਿਤ ਜਾਹੁ ਸਿਧਾਈ।
ਮਾਨ ਕੈ ਆਨ ਗੁਰੂ ਭਬ ਧੇਨ ਕੀ
ਤਯਾਗ ਕਿਲਾ ਨਿਕਸੇ ਜਬ ਸਾਂਈ।'

ਮੁਖ ਰੂਪ ਵਿਚ ਇਹੋ ਇਕ ਕਾਰਨ ਹੈ ਜਿਥੋਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਬੇਮਿਸਾਲ ਮੁਸੀਬਤਾਂ ਦਾ ਸ੍ਰੀ ਗਨੇਸ਼ ਹੁੰਦਾ ਹੈ। ਧਾਰਮਿਕ ਤੌਰ ਤੇ ਜ ਉਹ ਗਊ ਨੂੰ ਏਨੀ ਵਡੀ ਮਹਾਨਤਾ ਨਾ ਦਿੰਦੇ ਹੁੰਦੇ ਤਾਂ ਕੋਈ ਹਰਜ ਨਹੀਂ ਸੀ ਜੇ ਉਹ ਇਸ ਆਟੇ ਦੀ ਗਊ ਦੀ ਸੁਗੰਧ ਨੂੰ ਨ ਕਬੂਲਦੇ। ਕੁਝ ਵੀ ਕਹਿਕੇ ਟਾਲ ਸਕਦੇ ਸਨ ਜਿੰਨ੍ਹਾਂ ਤੋਂ ਨਾ ਹੀ ਤਾਂ ਆਪ ਜੀ ਦਾ ਗਊ ਦੀ ਸੌਂਹ ਕਬੂਲਣ ਵਲੋਂ ਇਨਕਾਰੀ ਹੋਣ ਦਾ ਪਤਾ ਲਗੇ ਅਤੇ ਨਾ ਹੀ ਆਪਣੇ ਆਪ ਨੂੰ ਹੀ ਦੁਖਾਂ ਦੇ ਰਾਹ ਤੇ ਤੁਰਨ ਲਈ ਪ੍ਰੇਰਨਾ ਦਿੰਦੇ ਰਾਜਿਆਂ ਦੀ ਤਾਂ ਕੋਈ ਹਿੰਮਤ ਨਹੀਂ ਸੀ ਕਿ ਉਹ ਲੜਕੇ ਕਿਲਾ ਛੁਡਵਾ ਲੈਣ। ਦਯਾ ਸਿੰਘ ਤੇ ਉਦੇ ਸਿੰਘ ਜੀ ਦੇ ਕਹਿਣ ਤੇ ਇਸ ਨੂੰ ਇਕ ਪਖੰਡ ਹੀ ਕਹਿਕੇ ਵਾਪਸ ਭੇਜ ਦਿੰਦੇ, ਇਸ ਤੇ ਬੇ ਵਿਸ਼ਵਾਸੀ ਪ੍ਰਗਟ ਕਰ ਦਿੰਦੇ ਅਤੇ ਖੁਦ ਆਪ, ਪ੍ਰਵਾਰ ਤੇ ਸੇਵਕ ਸਿਖਾਂ ਨੂੰ ਜਿੰਨ੍ਹਾਂ ਲਈ:–

'ਹਮਰੇ ਦੁਸ਼ਟ ਸਭੈ ਤੁਮ ਘਾਵਹੁ।
ਆਪ ਹਾਥ ਦੈ ਮੋਹਿ ਬਚਾਵਹੁ।
ਸੁਖੀ ਬਸੈ ਮੋਰੋ ਪਰਵਾਰਾ।
ਸੇਵਕ ਸਿਖ ਸਭੈ ਕਰਤਾਰਾ।"

ਅਰਦਾਸਾਂ ਕਰਦੇ ਹਨ, ਸੁਖੀ ਵਸਣ ਦੀਆਂ ਮੰਗਾਂ ਮੰਗਦੇ ਹਨ–ਉਹਨਾਂ ਤੇ ਕਿਉਂ ਆਪ ਹੀ ਦੁਖਾਂ ਤਕਲੀਫਾਂ ਦੇ ਝਖੜ ਝੁਲਾ ਲੈਂਦੇ। ਬਿਰਧ ਮਾਤਾ, ਕਿਸ਼ੋਰ ਤੇ ਨਾਬਾਲਗ ਸਾਹਿਬ ਜ਼ਾਦੇ ਅਤੇ ਉਹ ਸਿਖ ਜਿੰਨ੍ਹਾਂ ਲਈ 'ਸੇਵਕ ਸਿਖ ਹਮਾਰੇ ਤਾਰੀਅਹਿ' ਦੇ ਵਰਦਾਨ ਮੰਗਦੇ ਹਨ, ਕੀ ਇਹਨਾਂ ਸਭਨਾਂ ਲਾਡਲਿਆਂ ਨੂੰ ਅਨੰਦ ਪੁਰਦਾ ਕਿਲਾ ਛਡਕੇ ਮੌਤ ਦੇ ਮੂੰਹ ਧਕੇਲਣ ਦਾ ਕੋਈ ਚਾਅ ਸੀ ? ਸਪਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਪਾਸ ਇਸ ਗਊ ਦੀ ਸੁਗੰਧ ਅਗੇ ਕੋਈ ਉਤਰ ਨਹੀਂ ਸੀ, ਸਿਵਾਏ ਇਸਦੇ ਕਿ ਉਹ ਕਿਲਾ ਛਡ ਜਾਂਦੇ। ਇਸ ਲਈ ਉਹਨਾਂ ਨੇ ਗਊ ਦੀ ਸੁਗੰਧ ਦੀ ਉਲੰਘਣਾ ਨਹੀਂ ਕੀਤੀ, ਬਾਦ ਵਿਚ ਭਾਵੇਂ ਅਨੇਕਾਂ ਕੁਰਬਾਨੀਆਂ ਦਿਤੀਆਂ, ਪਰਵਾਰ ਵਿਛੋੜਾ ਸਹਿਆ, ਵਡੇ ਦੋ ਸਾਹਿਬਜ਼ਾਦੇ ਚਮਕੌਰ ਲੜਦੇ ਲੜਦੇ ਸ਼ਹੀਦ ਹੋ ਗਏ, ਛੋਟੇ ਸਰਹਿੰਦ ਸ਼ਹੀਦ ਕੀਤੇ ਗਏ, ਬਿਰਧ ਮਾਤਾ ਗੁਜਰੀ ਜੀ ਇਸੇ ਦੁਖ ਨੂੰ ਨਾ ਸਹਿੰਦੇ ਹੋਏ ਬੁਰਜ ਤੋਂ ਛਾਲ ਮਾਰਕੇ ਨਿਛਾਵਰ ਹੋਗਏ ਅਤੇ ਆਪ ਚਮਕੌਰ ਦੀ ਗੜ੍ਹੀਉਂ ਨਿਕਲਕੇ ਮਾਛੂਵਾੜੇ ਦੇ ਜੰਗਲ ਬੀਆਬਾਨਾਂ ਵਿਚ ਪਾਟੇ ਕਪੜੀਂ ਨੰਗੇ ਚਰਨੀਂ ਵਿਚਰਦੇ ਰਹੇ। ਇਨ੍ਹਾਂ ਸਭ ਭਾਂਤ ਭਾਂਤ ਦੇ ਦੁਖਾਂ ਦਾ, ਕੁਰਬਾਨੀਆਂ ਦਾ ਤੇ ਪਾਤਸ਼ਾਹ ਤੋਂ ਫਕੀਰ ਹੋਣ ਦਾ ਇਕੋ ਇਕ ਕਾਰਨ ਹਿੰਦੂ ਧਰਮ ਦੀ ਪ੍ਰਤੀਕ ਗਊ ਹੀ ਹੈ ਜਿਸ ਦੇ ਧਾਰਮਿਕ ਦਰਜੇ ਵਿਚ ਰੰਚ ਮਾਤਰ ਵੀ ਫਰਕ ਨਹੀਂ ਆਉਣ ਦਿਤਾ, ਸਗੋਂ ਇਸੇ ਦੇ ਕਾਰਨ ਆਪਣਾ ਸਰਬੰਸ ਵਾਰ ਕੇ ਤੇ ਇਤਨੀਆਂ ਸਖਤ ਘਾਲਾਂ ਘਾਲ ਕੇ ਇਸ ਦੀ ਪਵਿਤਰਤਾ, ਇਸ ਦੀ ਪੂਜਾ ਤੇ ਧਰਮ ਵਿਚ ਇਸਦੀ ਉਚ ਮਹਾਨਤਾ ਨੂੰ ਚਾਰ ਚੰਨ ਲਾਏ ਹਨ॥ ਨਿਰਸੰਦੇਹ ਆਪ ਇਕ ਮਹਾਂ ਮਹਾਨ ਗਊ ਰਖਿਅਕ ਸਨ।

ਇਹ ਇਕ ਐਸੀ ਘਟਨਾ ਹੈ ਜਿਸਦੇ ਦਵਾਲੇ ਆਪਦਾ ਸਮੁਚਾ ਜੀਵਨ ਘੁੰਮਦਾ ਹੈ : ਜਾਂ ਇਉਂ ਕਹਿ ਲਓ ਕਿ ਆਪਦੇ ਜੀਵਨ 'ਚ ਆਈਆਂ ਬਿਪਤਾਵਾਂ ਦਾ ਆਰੰਭ ਇਸੇ ਵਾਕਿਆ ਤੋਂ ਹੁੰਦਾ ਹੈ। ਅਤੇ ਅਸਲੀਅਤ ਭੀ ਇਹੋ ਹੈ ਕਿ ਜੇ ਆਪ ਇਸ ਸਪਤ ਦੀ ਬੇਪ੍ਰਵਾਹੀ ਨਾਲ ਉਲੰਘਣਾ ਕਰ ਜਾਂਦੇ ਅਤੇ ਅਨੰਦਪੁਰ ਦਾ ਕਿਲਾ ਨਾ ਤਿਆਗਦੇ ਤਾਂ ਆਪਦੇ ਸਮੁਚੇ ਜੀਵਨ ਦੇ ਇਤਿਹਾਸ ਦੀ ਰੂਪ ਰੇਖਾ ਇਸਤਰ੍ਹਾਂ ਦੀ ਨਾ ਹੁੰਦੀ, ਜੋ ਅਜ ਜਾਣੀ ਜਾ

ਰਹੀ ਹੈ ਅਤੇ ਕਿਸੇ ਹੋਰ ਕਿਸਮ ਦਾ ਇਤਿਹਾਸ ਹੀ ਸਾਡੇ ਸਾਹਮਣੇ ਹੁੰਦਾ।

ਗਊ ਦੇ ਧਰਮ ਵਿਚ ਉਚ ਸਥਾਨ ਸਬੰਧੀ ਜਾਣਕਾਰੀ ਇਹੋ ਇਕ ਘਟਨਾ ਹੀ ਕਾਫੀ ਹੈ ਜੋ ਗੁਰੂ ਸਾਹਿਬ ਦੇ ਮੁਢਲੇ ਜੀਵਨ ਵਿਚ ਵਾਪਰੀ। ਉਗ੍ਰਦੰਤੀ ਵਿਚ ਆਪ ਨੇ ਵਾਰ ਵਾਰ ਤੁਰਕਾਂ ਨੂੰ ਖਤਮ ਕਰਨ ਦੀਆਂ ਮੰਗਾਂ ਮੰਗੀਆਂ ਹਨ, ਜਿਨ੍ਹਾਂ ਵਿਚੋਂ ਖਾਸ ਬੇਨਤੀਆਂ ਗਊ ਰਖਿਆ ਲਈ ਹੀ ਹਨ। ਆਪ ਪ੍ਰਚਾਰ ਭੀ ਇਸੇ ਕਿਸਮ ਦਾ ਹੀ ਕਰਿਆ ਕਰਦੇ ਸਨ। ਆਗਰੇ ਪਹੁੰਚਕੇ ਆਪ ਜੀ ਨੇ ਰਾਜਪੂਤਾਂ ਨੂੰ ਉਪਦੇਸ਼ ਕਰਨ ਲਗਿਆਂ ਫੁਰਮਾਇਆ ਸੀ:

'ਸ੍ਰੀ ਮੁਖ ਤੇ ਤਿਨ ਪ੍ਰਤਿ ਫੁਰਮਾਯੋ।
ਲਸ਼ਕਰ ਦੇਸ ਅਹੈ ਅਧਿਕਾਯੋ।
ਤੇਜ ਬਿਸਾਲ ਸ਼ਸਤ੍ਰ ਬਡ ਧਾਰੀ।
ਬੁਰੀ ਬਾਰਤਾ ਏਕ ਤੁਮਾਰੀ।'

ਹੋਰ ਤਾਂ ਸਭ ਕੁਝ ਚੰਗਾ ਹੈ ਪਰ ਇਕ ਗੱਲ ਬਹੁਤ ਬੁਰੀ ਹੈ। ਉਹ ਕੇਹੜੀ?

"ਗਊ ਕਸਾਈ ਕੋ ਕਰਿ ਦੇਤ।
ਧਰਮ ਬਿਨਾਸ ਅਪਨ ਕਰ ਲੇਤ।"

ਤੁਸੀਂ ਕਸਾਈ ਦੇ ਹਥ ਗਊ ਦੇ ਕੇ ਆਪਣਾ ਧਰਮ ਨਾਸ ਕਰ ਲੈਂਦੇ ਹੋ। ਇਹ ਸੁਣਕੇ ਰਾਜਪੂਤ ਬਹੁਤ ਹੈਰਾਨ ਹੁੰਦੇ ਹਨ। 'ਸਕਲ ਦੇਸ ਕੇ ਬਿਚ ਕਿਸ ਥਾਈ। ਬਸਨ ਨ ਦਏ ਕਸਾਬ ਕਦਾਈ।' ਅਸੀਂ ਤਾਂ ਆਪਣੇ ਦੇਸ ਵਿਚ ਕਸਾਈਆਂ ਨੂੰ ਕਿਤੇ ਵਸਣ ਹੀ ਨਹੀਂ ਦਿੰਦੇ ਤੇ ਇਹ ਗਲ ਤੁਸਾਂ ਕਿਥੋਂ ਸੁਣੀ ਜਿਸ ਗਲ ਤੋਂ ਤੁਸੀਂ ਸਾਨੂੰ ਵਰਜ ਰਹੇ ਹੋ ਆਪ ਸਪਸ਼ਟੀਕਰਨ ਕਰਦੇ ਹਨ:—

ਸ੍ਰੀ ਮੁਖ ਤੇ ਫਰਮਾਇਯੋ ਭੇਤ।
ਤਨਜਾ ਤੁਰਕਨ ਕੋ ਤੁਮ ਦੇਤ।

ਤੁਸੀਂ ਆਪਣੇ ਲੜਕੀਆਂ ਦੇ ਰਿਸ਼ਤੇ ਤੁਰਕਾਂ ਵਲ ਕਰਦੇ ਹੋ। "ਇਸਤੇ ਪਰੇ ਨ ਔਗੁਨ ਔਰ।" ਇਸਤੋਂ ਵਡਾ ਗੁਨਾਹ ਕੋਈ ਨਹੀਂ।

ਇਥੇ ਦੋਵੇਂ ਉਪਦੇਸ਼ ਸਪਸ਼ਟ ਰੂਪ ਵਿਚ ਸਾਹਮਣੇ ਹਨ। ਇਕ ਤਾਂ ਗਊ ਕਸਾਈਆਂ ਹਥ ਦੇਕੇ ਧਰਮ ਨਾਸ਼ ਹੋ ਜਾਂਦਾ ਹੈ ਅਤੇ ਉਹ ਧਰਮ ਨਾਸ਼ ਹੁੰਦਾ ਹੈ ਜਿਸਨੂੰ ਪ੍ਰਚਾਰਨ ਉਹ ਆਏ ਹਨ। ਦੂਸਰਾ ਐਸਾ ਗੁਨਾਹ ਹੈ ਕਿ ਜਿਸ ਤੋਂ ਪਰੇ ਕੋਈ ਨਹੀਂ—ਉਹ ਹੈ ਲੜਕੀਆਂ ਤੁਰਕਾਂ ਨੂੰ ਦੇਣੀਆਂ। ਤੁਰਕਾਂ ਨੂੰ ਲੜਕੀਆਂ ਦੇਣ ਤੋਂ ਵੀ ਤਾਂ ਹੀ ਮਨਾਹੀ ਲਗਵਾਉਂਦੇ ਹਨ ਜੇ ਉਹ ਗਊ ਭਖਸ਼ਕ ਸਨ। ਸੋ ਗੁਰੂ ਸਾਹਿਬ ਗਾਹੇ ਬਗਾਹੇ ਗਊਆਂ ਕਸਾਈ ਹਥ ਦੇਣੋਂ ਵਿਵਰਜਤ ਵੀ ਕਰਦੇ ਰਹੇ। ਠੀਕ, ਉਸ ਸਮੇਂ ਦੇ ਸਿਖ ਵੀ ਗਊ ਗ਼ੀਬ ਦੀ ਬਾਂਹ ਹੁੰਦੇ ਸਨ, ਜਿਵੇਂ ਕਿ ਪੰਥ ਪ੍ਰਕਾਸ਼ ਬਿਆਨਦਾ ਹੈ:—

'ਗੋ ਗ੍ਰੀਬ ਧੇਨ ਦ੍ਵਿਜ ਸਾਧਨ ਕੇ ਰਾਖਬੇ ਕੋ
ਬਾਲਕਾ ਅਕਾਲਕਾ ਹੈ ਖ਼ਾਲਸਾ ਅਮਨਕੋ।'

ਗੁਰੂ ਗੋਬਿੰਦ ਸਿੰਘ ਜੀ ਦਾ ਖਾਲਸਾ ਨਿਰੋਲ ਧਰਮ ਤੇ ਗਊ ਗ੍ਰੀਬ ਦੀ ਰਖਿਆ ਵਾਸਤੇ ਹੀ ਸੀ। ਇਸੇ ਸ਼ੁਭ ਕਰਮ, ਜਿਸਨੂੰ ਉਹਨਾਂ ਨੇ ਜੰਗਲਾਂ ਵਿਚ ਲੁਕ ਕੇ ਛੋਲੇ ਚਬਕੇ, ਭੁਖੇ ਰਹਿਕੇ ਚਰਖੜੀਆਂ ਤੇ ਚੜ੍ਹਕੇ ਅਤਿ ਕਠਿਨ ਤਸੀਹੇ ਸਹਿਕੇ ਕੇਸਾਂ ਸੁਆਸਾਂ ਨਾਲ ਨਿਭਾਇਆ, ਦੇ ਫਲ ਸਰੂਪ ਹੀ ਉਹਨਾਂ ਨੂੰ ਖਾਲਸਈ ਰਾਜ ਪਾਪਤ ਹੋਇਆ। ੧੮੫੬ ਬਿਕ੍ਰਮੀ ਵਿਚ ਲਾਹੌਰ ਦਰਬਾਰ ਕਰਕੇ ਰਣਜੀਤ ਸਿੰਘ ਨੇ 'ਮਹਾਰਾਜਾ' ਦਾ ਖਿਤਾਬ ਹਾਸਲ ਕੀਤਾ। ਇਸਦੇ ਰਾਜ ਵਿਚ ਬਿਨਾ ਕਿਸੇ ਭਰਮ ਭੁਲੇਖੇ ਮੰਨਿਆ ਜਾਂਦਾ ਹੈ ਕਿ ਗਊ ਕਤਲ ਕਰਨ ਵਾਲੇ ਨੂੰ ਮੌਤ ਦੀ ਸਜ਼ਾ ਹੁੰਦੀ ਸੀ।

ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:—

'ਹਰਿ ਕਾ ਸੇਵਕ ਸੋ ਹਰਿ ਜੇਹਾ।
ਭੇਦ ਨ ਜਾਣਹੁ ਮਾਣਸ ਦੇਹਾ।

ਜੋ ਹਰਿ ਕਾ ਸੇਵਕ ਉਸੇ ਜੇਹਾ ਹੋ ਸਕਦਾ ਹੈ ਤਾਂ ਕੀ ਜਿਸਨੂੰ ਹਰਿ ਨੇ ਆਪਣਾ ਸੁਤ ਨਿਵਾਜ਼ ਕੇ ਭੇਜਿਆ ਹੈ ਉਸਦੀਆਂ ਧਰਮ ਦੀ ਸਥਾਪਤੀ ਲਈ, ਗਊ ਰਖਿਆ ਲਈ, ਤੁਰਕਾਂ ਨੂੰ ਖਤਮ ਕਰਨ ਲਈ ਬਾਰੰਬਾਰ ਕੀਤੀਆਂ ਅਰਦਾਸਾਂ ਵਲ ਹਰਿ ਪਿਤਾ ਨੇ ਧਿਆਨ ਨਾ ਦਿਤਾ ਹੋਵੇਗਾ ਜਦੋਂ ਕਿ 'ਬਿਰਥਾ ਨ ਜਾਵਈ ਜਨ ਕੀ ਅਰਦਾਸ' ਅਤੇ ਇਹ ਆਪ ਨੇ ਖਾਸ

ਸੁਤ ਦੀਆਂ ਅਰਦਾਸਾਂ ਜੋ ਵਜ਼ਨ ਵਿਚ ਨਿਗਰ ਤੇ ਜਿੰਨ੍ਹਾਂ ਵਿਚ ਛੇਤੀ ਬਹੁੜੀ ਕਰਨ ਲਈ ਕਈ ਵਾਰ ਦੁਹਰਾਇਆ ਗਿਆ ਹੈ, ਨਾ ਸੁਣੀਆਂ ਹੋਣਗੀਆਂ। ਨਹੀਂ ! ਇਹ ਕਦੇ ਨਹੀਂ ਹੋ ਸਕਦਾ। ਉਹ ਅਰਦਾਸਾਂ ਸਕਾਰਥੇ ਲਗੀਆਂ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਵਿਚ ਹੀ ਖਾਲਸਿਆਂ ਦੇ ਲਹਾ ਚੜ੍ਹਾ ਤਕੇ ਅਤੇ ਬਿ: ੧੪੬੯ ਤਕ ਖਾਲਸਈ ਰਾਜ ਵੀ ਮਾਣਿਆ। ਤੁਰਕਾਂ ਲਈ ਬੂਹਾ ਬੰਦ ਵੇਖਿਆ ਅਤੇ ਗਊ ਗਰੀਬ ਦੀ ਰਖਿਆ ਤਕੀ ਅਤੇ ਏਹਨਾਂ ਨੂੰ ਦੁਖ ਪਹੁੰਚਾਉਣ ਵਾਲਿਆਂ ਦੀਆਂ ਸਜ਼ਾਵਾ ਵੀ ਵੇਖੀਆਂ ਪਰ:—

'ਧਾਰੇ ਹੈਂ ਗਰਾਰੇ ਤੰਬੇ ਤਹਿਮਤ ਅਧਿਕ ਲੰਬੇ
ਜਿੰਨੈ ਦੇਖ ਸਿਖੀ ਗਊ ਕੰਬੇ ਤੁਰਕ ਗਨ ਕੈ।
ਸਿਖੀ ਦਸਮੇਸ਼ ਕੀ ਸੁ ਕੀ ਅਪਰਦੇਸ਼ ਕੀ
ਅਸਿਖੀ ਪਰੀ ਪੇਸ਼ਗੀ ਛਿਨਾਰ ਬਨ ਠਨ ਕੈ।

... ... ... ... ... ...

ਬਗਲੈਂਉਪਾਰੈਂ ਕੋਊਭੋਹੈਂਸੋਹੈਂ ਕੀਉਖਾਰੈਂ
ਨਾਸਿਕਾ ਕੋ ਫਾਰ ਹਾਥ ਮਾਥ ਪੈ ਚਲਾਇ ਹੈਂ
ਸਿਖਨ ਕੇ ਪੂਤ ਮਜ਼ਬੂਤ ਸਿੰਘ ਨਾਮ ਵਾਰੇ
ਹਾਏ ਵੇ ਕਸਾਈ ਰਹੇ ਸਿਖੀ ਗਊ ਖਾਇ ਹੈਂ

—ਪੰਥ ਪ੍ਰਕਾਸ਼

ਜਦੋਂ ਇਸ ਹਾਲਤ ਵਿਚ ਪਹੁੰਚ ਕੇ ਸਿਖੀ ਨੇ ਧਰਮ ਤਿਆਗ, ਦਿਤਾ ਗਊਆਂ ਫਿਰ ਕਸਾਈ-ਖਾਨਿਆ ਵਿਚ ਜਾਣ ਲਗ ਪਈਆਂ ਤਾਂ ਰਾਜ ਭਾਗ ਨੇ ਵੀ ਖਾਲਸੇ ਨੂੰ ਤਿਲਾਂਜਲੀ ਦੇ ਦਿਤੀ।

ਫੇਰ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਗਊ ਗਰੀਬ ਤੇ ਪਾਪਾਂ ਹੇਠ ਕੁਰਲਾਉਂਦੀ ਧਰਤੀ ਦੀ ਪੁਕਾਰ ਸੁਣਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਰੂਪ ਵਿਚ ਆਪਣੇ ਨਾਮ 'ਗੋਬਿੰਦ' (ਗਊ ਪਾਲਕ) ਦੀ ਲਜ ਰਖੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚ ਨਾਮਧਾਰੀ ਸਿਖਾਂ ਨੇ ਗਊ ਦੇਸ਼ ਤੇ ਧਰਮ ਰਖਿਆ ਲਈ ਜੋ ਕੁਝ ਕੀਤਾ, ਉਹ ਸਭ ਦੇ ਸਾਹਮਣੇ ਹੈ ਅਤੇ ਇਹ ਸਭ ਕੁਝ ਇਸੇ ਵਾਸਤੇ ਕੀਤਾ ਕਿ ਉਹ ਨਾਮਧਾਰੀ ਸਿਖ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਕਟੜ ਪੈਰੋਕਾਰ ਮੰਨਦੇ ਸਨ।

ਆਓ ! ਅਜ ਉਹਨਾਂ ਦੀ ਤਿੰਨ ਸੌਂਵੀ ਜਯੰਤੀ ਤੇ ਆਪਣੇ ਅੰਦਰੀਂ ਝਾਤ ਮਾਰੀਏ ਕਿ ਜਿੰਨ੍ਹਾਂ ਸਤਿਗੁਰਾਂ ਦੇ ਅਸੀ ਸਿਖ ਅਖਵਾਉਂਦੇ ਹਾਂ ਅਤੇ ਜਿੰਨ੍ਹਾਂ ਨੇ ਗਊ ਦੀ ਆਣ ਬਦਲੇ ਲਾਮਿਸਾਲ ਕਸ਼ਟ ਸਹੇ, ਅਸੀਂ ਵੀ ਉਹਨਾਂ ਦੇ ਕਦਮ ਚਿੰਨ੍ਹਾਂ ਤੇ ਚਲਦੇ ਹੋਏ ਗਊ ਰਖਿਆ ਲਈ ਕੁਝ ਕਰਦੇ ਹਾਂ ਜਾਂ ਕਿ ਨਹੀਂ ? ਜੋ ਵੀ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਸਿਖ ਅਖਵਾਉਂਦਾ ਹੈ ਉਸ ਦਾ ਫਰਜ਼ ਬਣਦਾ ਹੈ ਕਿ ਉਹ ਹਰ ਇਕ ਅੰਦਰ ਗਊ ਰਖਿਆ ਦੀ ਭਾਵਨਾ ਪੈਦਾ ਕਰੇ ਅਤੇ ਜੋ ਐਸਾ ਸ਼ੁਭ ਕਰਮ ਕਰਨ ਤੋਂ ਟਲਦਾ ਹੈ, ਉਸ ਦੇ ਹਿਰਦੇ ਵਿਚ ਗੁਰੂ ਸਾਹਿਬ ਦੀਆਂ ਦਿਤੀਆਂ ਹੋਈਆਂ ਕੁਰਬਾਨੀਆਂ ਦੀ ਕੋਈ ਕਦਰ ਨਹੀਂ ਸਮਝੀ ਜਾ ਸਕਦੀ।

—:o:—

# ਦਸਮੇਸ਼ ਆਯਾ

—ਸ੍ਰੀ ਨਿਰੰਜਣ ਸਿੰਘ ਤਾਂਘੀ ਨੀਲੋਖੇੜੀ

ਸੁਤੇ ਭਾਰਤ ਨਿਮਾਣੀ ਦੇ ਭਾਗ ਜਾਗੇ, ਇਸਦੀ ਆਹ ਸੁਣ ਸਿਰੀ ਨਰੇਸ਼ ਆਯਾ।
ਦੁਖੀਆ ਹਿੰਦ ਕੁਮਲਾਈ ਹੋਈ ਦੇਖ ਕਰਕੇ, ਦੀਨਾਂ ਹੀਨਾਂ ਦੇ ਹਰਨ ਕਲੇਸ਼ ਆਯਾ।
ਜਿੰਦ—ਜਾਨ ਦਾਤਾ ਤੇ ਪ੍ਰਾਨ ਦਾਤਾ ਜੀਅ ਦਾਨ ਦਾਤਾ ਵਿਸ਼ੇਸ਼ ਆਯਾ।
ਸੰਤਾਂ ਤਾਰਨੇ ਦੁਸ਼ਟ ਸੰਘਾਰਨੇ ਨੂੰ, 'ਤਾਂਘੀ' ਰਬ ਬਣ ਆਪ ਦਸਮੇਸ਼ ਆਯਾ।

# ਨਦੇੜੋਂ ਬਾਦ

—ਸੰਤ ਤਰਨ ਸਿੰਘ ਜੀ 'ਵਹਿਮੀ'

ਗੁਰੂ ਗੋਬਿੰਦ ਸਿੰਘ ਜੀ ਨਦੇੜ ਦੇ ਕੌਤਕੋਂ ਬਾਦ ਕਿਥੇ ਕਿਥੇ ਬਾਬਤ ਲਿਖਿਆ ਪੁਸਤਕ(ਨਦੇੜੋਂ ਬਾਦ) ਮੇਰੇ ਵਲੋਂ ੨੦੧੯ ਸੰਮਤ ਦੇ ਹੋਲੇ ਸੰਤ ਨਗਰ ਦੇ ਤੋਂ ਹਰ ਨਾਮਧਾਰੀ ਪੰਥ ਦੇ ਮੇਲਿਆਂ ਹੋਲੇ ਤੇ ਸ੍ਰੀ ਭੈਣੀ ਸਾਹਿਬ ਦੇ ਨਾਮ ਬਾਣੀ ਦੇ ਸਮਾਗਮਾਂ ਤੇ ਮਿਲਦੇ ਤੇ ਮੇਰੇ ਵਲੋਂ ਹਥੀਂ ਤੇ ਡਾਕ ਰਾਹੀਂ ਭੀ ਦਿਲੀ ਜਲੰਧਰ ਚੰਡੀਗੜ੍ਹ ਅੰਮ੍ਰਿਤਸਰ ਗੁਰੂ ਰਾਮਦਾਸ ਜੀ ਦੀ ਲਾਇਬ੍ਰੇਰੀ ਤੇ ਰੀਸਰਚ ਮਹਿਕਮੇ ਨੂੰ ਪੁਜ ਚੁਕਾ ਹੈ।

ਹੁਣ ਦਸਮ ਗੁਰਦੇਵ ਜੀ ਦੀ ਤੀਜੀ ਸ਼ਤਾਬਦੀ ਤੇ ਸਤਿਜੁਗ ਵਲੋਂ ਛਪ ਰਹੇ ਨੰਬਰ ਜੋਗ ਉਪਰ ਲਿਖੇ ਪੁਸਤਕ ਵਿਚੋਂ ਤੇ ਹੋਰ ਖੋਜ ਕੀਤੀ ਦੇ ਅਧਾਰ ਗੁਰੂ ਜੀ ਨਦੇੜੋਂ ਬਾਦ ਕਿਥੇ ਰਹੇ ਤੇ ਵਿਚਾਰ ਲਿਖ ਪਾਠਕਾਂ ਦੀ ਸੂਝ ਤੇ ਖੁਸ਼ੀ ਵਿਚ ਵਾਧਾ ਕਰਦਾ ਹਾਂ।

—ਤਰਨ ਸਿੰਘ ਸ੍ਰੀ ਰਾਮਪੁਰ

ਗੁਰੂ ਜੀ ਨਦੇੜ ਅਧੀ ਰਾਤੇ ਚਿਖਾ ਚਿਣਵਾ ਉਸ ਦੁਵਾਲੇ ਕਨਾਤ ਕਰਾ ਤੇ ਸਿਖਾਂ ਦੀਆਂ ਉਸ ਵਲ ਕੰਡਾਂ ਕਰਵਾ ਘੋੜਾ ਤਿਆਰ ਕਰਵਾਯਾ ਲੈ ਜਾਂਦੇ ਹਨ। ਤੇ ਇਹ ਪਕੀ ਪਹਿਲੋਂ ਹੀ ਕਰਦੇ ਹਨ ਮੇਰਾ ਅੰਗੀਠਾ ਕੋਈ ਨ ਫੋਲੇ ਨ ਸਮਾਧ ਬਨਾਏ। ਇਸ (ਨਰ—ਨਾਟਕ) ਕੌਤਕ ਨੂੰ ਆਲਿਮ ਜੀ ਗੁਰੂ ਪਦ ਪ੍ਰਕਾਸ਼ ਦੂਜੇ ਤੇ ਤੀਜੇ ਵਿਚ ਵਿਸਥਾਰ ਸਹਿਤ ਲਿਖ ਸਾਬਤ ਕੀਤੇ ਕਿ ਗੁਰੂ ਜੀ ਨਦੇੜ ਜੋਤੀ ਜੋਤਿ ਨਹੀਂ ਸਮਾਏ ਤੇ ਬਾਦ ਕਿਥੇ ਕਿਥ ਰਹੇ। ਮੈਂ ਸਭ ਇਤਿਹਾਸਕਾਰਾਂ ਦੀ ਲਿਖਤ ਦਾ ਨਿਚੋੜ ਹੀ ਦੱਸਨਾ ਹੈ ਕਿ ਗੁਰੂ ਜੀ ਬਾਦ ਬਾਲਣ ਲਿਔਣ ਵਾਲੇ ਸਿਖ ਨੂੰ ਜਾਂ ਪੰਜਾਬੋਂ ਆਏ ਸਾਧਾਂ ਨੂੰ ਮਿਲਦੇ ਹਨ। ਤੇ ਸਤਾਰੇ ਦੇ ਕਿਲੇ ਚੋਂ ਬਾਲਾਰਾਏ ਤੇ ਰੁਸਤਮਰਾਏ ਨੂੰ ਘੋੜੇ ਆਪਣੇ ਦੀਆਂ ਰਕਾਬਾਂ ਫੜ ਕਢਦੇ ਹਨ। ਸਭ ਇਤਿਹਾਸ ਮੰਨਦੇ ਹਨ। ਜਿਵੇਂ ਕਿ ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ, ਸਾਧਾਂ ਦੇ ਦਸਨ ਤੇ ਕਿ ਸਾਨੂੰ ਗੁਰੂ ਜੀ ਘੋੜੇ ਤੇ ਸਵਾਰ ਤੇ ਹਥ ਤੇ ਬਾਜ਼, ਸ਼ਿਕਾਰ ਖੇਡਦੇ ਜਾਂਦੇ ਮਿਲੇ ਹਨ :

"ਸੁਨ ਸਿੰਘਨ ਅਚਰਜ ਮਾਨ,
ਹੇਰਿਉ ਜਉ ਤਬੇਲਾ ਜਾਇ ਹੈ।
ਨਹਿ ਸਵਾਨ ਬਗੁਲਾ ਅਸਵ,
ਕਾਠੀ ਬਾਜ ਸਿਤਤ ਸਥਾਇ ਹੈ।
ਤਬ ਬਰ ਨਿਸਚੇ ਕਹਿਉ ਸਿੰਘੇ,
ਚਰਤ ਗੁਰ ਇਹ ਕਿਆ ਕੀਓ।
ਹਮ ਤਈਂ ਏਕਲ ਛੋਰ ਧੋਖਾ ਦੇ,
ਸੋ ਪੰਥਾ ਮਾਨ ਲੀਉ।"

ਤਿਵੇਂ ਹੀ ਇਤਿਹਾਸ ਅਨੁਸਾਰ ਬਾਲਾ ਰਾਇ ਤੇ ਰੁਸਤਮ ਰਾਇ ਦੇ ਕਿਲੇ 'ਚੋਂ ਕਢਣ ਤੇ ਘੋੜੇ ਦੀਆਂ ਰਕਾਬਾਂ ਫੜਾ, ਦੇ ਫੋਟੋ ਵੀ ਬਣਾਏ ਮਿਲਦੇ ਹਨ, ਜੋ ਸਾਬਤ ਕਰਦੇ ਹਨ, ਕਿ ਸਤਿਗੁਰੂ ਜੀ ਠੀਕ ਸਤਾਰੇ ਦੇ ਕਿਲੇ 'ਚੋਂ ਕਢਕੇ ਉਹਨਾਂ ਨੂੰ ਮਨ ਮਾਢ ਜਿਥੇ ਹੁਣ ਗੁਰਦਵਾਰਾ ਹੈ, ਜਾ ਉਤਾਰਿਆ ਸੀ। ਤੇ ਤਿਸੇ ਨਿਸਚੇ ਅਨੁਸਾਰ ਹੀ ਤਦੋਂ ਤੋਂ ਗੁਰੂ ਜੀ ਦੀ ਸਵਾਰੀ ਜੋਗ ਘੋੜੇ ਰਖਣ ਦਾ ਰਿਵਾਜ ਹੁਣ ਤਕ ਪਿਆ ਜਾਪਦੈ ਜੋ ਦਸਦਾ ਹੈਕਿ ਉਥੇ ਰਹਿੰਦੇ ਸਿੰਘਾਂਨੂੰਨਿਤ ਉਡੀਕ ਰਹਿੰਦੀ ਸੀ ਕਿ 'ਅਜ ਆਉਂਦੇ ਹਨ—ਅਜ ਆਉਂਦੇ ਹਨ'।

ਭਵੇਂ ਗੁਰੂ ਜੀ ਸਾਧ ਨੂੰ ਕਹਿ:—

ਬੋਲੇ ਸ੍ਰੀ ਮੁਖ ਤੇ ਮੁਸਕਾਵਤ।
ਹਮ ਅਖੇਰ ਹਿਤ ਬਨ ਕੋ ਜਾਵਤ।
ਕਰਹਿੰ ਸੈਲ ਜੇਭਕ ਮਨ ਭਾਵਤ।

ਜਿਤ ਕਿਤ ਬਿਚਰੈ ਅਨੰਦ ਪਾਵਤ।
ਇਮ ਕਹਿ ਸਤਿਗੁਰ ਅਗਰ ਸਿਧਾਰੈ
ਹੈ ਕੁਮੈਤ ਪਰ ਆਯਧ ਧਾਰੇ।

ਤੇ ਬਾਲਾ ਰਾਇ ਤੇ ਰੁਸਤਮ ਰਾਇ ਨੂੰ ਕਹਿ:—

'ਇਹ ਦਰਸਨ ਕੋ ਹਠ ਨਾ ਧਰੀਐ।
ਅਬਚਲ ਨਗਰ ਪਿਆਨਾ ਕਰੀਐ।'
—ਸੂਰਜ ਪ੍ਰਕਾਸ਼

ਪੁਨ ਪ੍ਰਭ ਜੂ ਇਹ ਫੇਰ ਦੀਦਾਰ।
ਹਮ ਪਾਵੈਂ ਕੇ ਠੌਰ ਸੁਧਾਰ।
ਸ੍ਰੀ ਮੁਖ ਕਹਾ ਸੁਨੋ ਹੇ ਬੀਰਾ।
ਇਹ ਦਰਸਨ ਹੈ ਦੁਰਲਭ ਸਰੀਰਾ।
—ਗੁਰਬਿਲਾਸ ਸੁਖਾ ਸਿੰਘ ਜੀ

ਅਨੁਸਾਰ ਕਿਸੇ ਨੂੰ ਗੁਰੂ ਜੀ ਦਾ ਅਬਚਲ ਨਗਰ ਜਾਂ ਹੋਰ ਥਾਂ ਦਰਸ਼ਨ ਛੇਤੀ ਨਾ ਹੋਇਆ।

ਖੋਜ ਕੀਤਿਆਂ ਪਤਾ ਮਿਲਦਾ ਹੈ ਗੁਰੂ ਜੀ ਆਪਣੇ ਮਹਿਲ ਸਾਹਿਬ ਕੌਰ ਜੀ ਨੂੰ ਦਿਲੀ ਵਲ ਤੋਰਨ ਸਮੇਂ ਕੁਝ ਸ਼ਸਤਰ ਦੇ ਕਿਹਾ ਸੀ 'ਤੈਨੂੰ ਇਨ੍ਹਾਂ ਸਸ਼ਤਰਾਂ 'ਚੋਂ ਹੀ ਦਰਸ਼ਨ ਹੋਇਆ ਕਰੇਗਾ' ਕਿਉਂਕਿ ਮਾਤਾ ਜੀ ਦਾ ਨੇਮ ਗੁਰੂ ਜੀ ਦਾ ਰੋਜ਼ ਦਰਸ਼ਨ ਕਰਕੇ ਪ੍ਰਸ਼ਾਦ ਛਕਣ ਦਾ ਸੀ ਪਰ ਭਾਈ ਰਾਮ ਕੌਇਰ ਸਾਹਿਬ ਨੇ ਜਦ ਇਹ ਅਰਜ਼ ਕੀਤੀ ਸੀ ਕਿ ਆਪ ਦੇ ਨਿਤ ਦਰਸ਼ਨ ਕੀਤੇ ਬਿਨਾ ਜੀਵਤ ਨਹੀਂ ਰਹਿ ਸਕਦਾ ਤਾਂ ਗੁਰੂ ਜੀ ਬਚਨ ਦਿਤਾ ਸੀ "ਆਪ ਨੂੰ ਜਦ ਲੋੜ ਹੋਵੇਗੀ ਜੰਗਲ 'ਚ ਦਰਸ਼ਨ ਹੋਇਆ ਕਰੇਗਾ'। ਸੋ ਭਾਈ ਰਾਮ ਕੋਇਰ ਜੀ ੨੧ ਸਾਵਨ, ੧੮-੧੮ ਬਿਕ੍ਰਮੀ ਨੂੰ ਚੜ੍ਹਦੇ ਹਨ। ਭਾਵ ਕਿ ਦਸ਼-ਮੇਸ਼ ਜੀ ੧੭੬੫ ਤੋਂ ਬਾਦ ਭੀ ੧੮੧੮ ਬਿਕ-ਰਮੀ ਸੌਣ ਤਕ ਕਦੇ ਕਦਾਂਈਂ ਭਾਈ ਰਾਮ ਕੋਇਰ ਜੀ ਨੂੰ ਦਰਸ਼ਨ— ਜਦ ਓਹਨਾਂ ਦਾ ਜੀਅ ਲੋੜਦਾ —ਦੇਂਦੇ ਹੀ ਰਹੇ। ਇਸਦੀ ਪੁਸ਼ਟੀ ਲਈ ਵੇਖੋ ਭਾਈ ਵੀਰ ਸਿੰਘ ਰਚਿਤ "ਕਲਗੀ ਧਰ ਚਮਤਕਾਰ'।

੧੮੧੨ ਬਿ: ਨੂੰ ਭਾਦਰਾ (ਰਾਜਸਥਾਨ) ਆਏ ਤੇ ਰਾਣੇ ਦੀ ਮਦਦ ਕਰ ਬੈਰਾਗੀਆਂ ਨੂੰ ਭਜਾ ਉਸ ਦਾ ਗਿਆ ਰਾਜ ਵਾਪਸ ਦਿਵਾ-ਇਆ। ੬ ਬਰਸ ਭਾਦਰੇ ਰਹੇ। ੧੮੧੮ ਬਿ: ਨੂੰ ਜੀਂਦ ਆਦਿ 'ਚੋਂ ਹੁੰਦੇ ਮੰਜ਼ਿਲੋ ਮੰਜ਼ਿਲੀ ਪਟਿ-ਆਲੇ ਆਇ ਬਿਰਾਜੇ। ੧੨ ਬਰਸ ਪਟਿਆਲੇ ਰਹੇ ੧੮੩੦ ਬਿ: ਨਾਭੇ ਆਏ। ਮਹੀਨਾ ਮਾਘ ਦਾ ਸੀ ਅਤੇ ਡੇਰੇ ਵਾਲੀ ਜਗ੍ਹਾਹ ਉਸ ਵਕਤ ਸੰਘਣੀ ਝਿੜੀ ਸੀ। ਤਦੋਂ ਨਾਭਾ ਸ਼ਹਿਰ ਕੁਝ ਵਿਥ ਤੇ ਸੀ। ਰਾਜਾ ਹਮੀਰ ਸਿੰਘ ਨੇ ਮਕਾਨ ਬਣਵਾਇ ਦਿਤੇ ਜਿਨ੍ਹਾਂ ਵਿਚ ਸਭ ਸ਼ਸ਼ਤਰ ਨੌਬਤ ਘੋੜੇ ਤੇ ਕੁਝ ਸਿੰਘ ਸਾਥ ਰਹਿੰਦੇ। ਨਾਭੇ ਰਹਿੰਦੇ ਹੀ ਗੁਰੂ ਜੀ ਕਦੇ ਕਦੇ ਕਈ ਕਈ ਦਿਨ ਕਿਧਰੇ ਚਲੇ ਭੀ ਜਾਂਦੇ। ਨਾਭੇ ਰਹਿੰਦੇ ਹੀ ਗੁਰੂ ਜੀ ਬਾਬੇ ਦੀ ਬੇਰ ਸਿਆਲਕੋਟ ਵਾਲੇ ਨਥਾ ਸਿੰਘ ਤੇ ਦਿਆਲ ਸਿੰਘ ਦੇ ਤੁਰਕਾਂ ਨਾਲ ਜੁਧ ਵਿਚ ਜੁਟੇ। ਇਕ ਭਰਾ ਦਿਆਲ ਸਿੰਘ ਤੇ ਬਹੁਤ ਫੌਜ ਦੇ ਮਰ ਜਾਣ ਤੇ ਨਥਾ ਸਿੰਘ ਦੀ ਬਿਨੈ ਸੁਣ, ੧੮੩੨ ਬਿ: ਵਿਚ ਸਹਾਇਤਾ ਕਰਦੇ ਤੇ ਦਰਸ਼ਨ ਦਿੰਦੇ ਹਨ। ਇਹ ਪ੍ਰਸੰਗ ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਲਿਖਿਆ ਹੈ:—

"ਅਠਾਰਾਂ ਸੌ ਬਤੀ ਅਹੇ।
ਅਟਕ ਝਟਕ ਜਬ ਲਖਿਉ ਵਹੇ।
ਤਰਥਲ ਪਰਿਉ ਮੁਲਕ ਮਝਾਰੇ।
ਪਰੀ ਭਾਜੜੈਂ ਫੇਰ ਅਪਾਰੇ।"

...... ...... ......

'ਨਥਾ ਸਿੰਘ ਆਦਿ ਕੈ ਸਿਦਕਵਾਰੇ ਸਿੰਘਨ
ਕੋ ਦੀਉ ਹੈ ਦੀਦਾਰ ਗੁਰ ਧੀਰਜ ਧਰ ਇਹੈ।'
—ਪੰਨਾ ੭੧੫—੭੧੭

ਨਾਭੇ ਰਹਿੰਦੇ ਹੀ ਗੁਰੂ ਜੀ ਬਾਬਤ ਹਸਤ ਲਿਖਤ ਪੋਥੀ ਦੀ ਚੌਧਵੀਂ ਸਾਖੀ ਵਿਚ ਲਿਖਿਆ ਹੈ: "ਮਹਾਰਾਜ ਜੀ ਦੀ ਸਵਾਰੀ ਲੁਧਿਆਣੇ ਗਈ, ਅੰਗਰੇਜ਼ਾਂ ਨੂੰ ਕਹਿਣ ਵਾਸਤੇ ਕਿ ਤੁਸੀਂ ਲੁਧਿਆਣੇ ਹੀ ਠਹਿਰੋ ਹਾਲੇ ਅਗੇ ਨਹੀਂ ਜਾਣਾ।" ਇਹ ਪੋਥੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ੀ

ਹੋਈ ਸਾਡੇ ਪਾਸ ਭੀ ਹੈ ਅਤੇ ਭਾਈ ਕਾਨ੍ਹ ਸਿੰਘ ਜੀ ਦੇ ਖਾਨਦਾਨ ਪਾਸ ਭੀ ਹੈ ਅਤੇ ਇਹ ਪੋਥੀ ਭਾਈ ਸਰੂਪ ਸਿੰਘ ਜੀ ਤੋਂ ਲਿਖਵਾਈ ਹੋਈ ਹੈ, ਜੋ ਦਸਮੇਸ਼ ਜੀ ਦੇ ਨਾਭੇ ਨਿਵਾਸ ਸਮੇ ਅਨਿੰਨ ਸੇਵਕ ਸੀ।

'ਇਤਿਹਾਸ ਦੇ ਅਣਲਿਖੇ ਪਤਰੇ' ਫਗਣ ਚੇਤਰ ੧੯੮੩ ਬਿ: ਨਾਨਕ ਸ਼ਾਹੀ ੪੫੮,ਮਾਰਚ ੧੯੨੭ ਈ: ਫੁਲਵਾੜੀ ਜਿਲਦ ਤੀਜੀ ਅੰਕ ਪੰਜ, ਪੰਨਾ ੩੭੩, ਲੇਖਕ ਸ਼੍ਰੀਮਾਨ ਵਿਦਿਆ ਭੂਸ਼ਨ ਸ੍ਰਦਾਰ ਕਾਨ੍ਹ ਸਿੰਘ ਜੀ ਨਾਭਾ ਵਲੋਂ ਸਰਦਾਰ ਹੀਰਾ ਸਿੰਘ ਦਰਦ ਦੀ ਸੰਪਾਦਕੀ ਵੇਲੇ ਦੋ ਅੰਕਾਂ ਵਿਚ ਛਪਿਆ ਸਾ, ਜੋ ਇਸ ਹਥ ਲਿਖਤ ਪੋਥੀ ਦੇ ਅਧਾਰ ਤੇ ਹੀ ਛਪਿਆ ਸੀ ਤੇ ਇਸਤੋਂ ਪਹਿਲੋਂ 'ਪੰਜਾਬੀ ਭੈਣ' ਮਾਸਕ ਰਸਾਲੇ ਵਿਚ ਫਿਰੋਜ਼ਪੁਰੋਂ ਦਸਮੇਸ਼ ਜੀ ਦੀ ਬਾਬਤ ਲੇਖ ਛਪੇ ਸੀ—ਉਹ ਵੀ ਇਸੇ ਹਥ ਲਿਖਤ ਪੋਥੀ ਦੇ ਆਧਾਰ ਤੇ ਸੀ। ਮੈਂ ਆਪਣੇ ਵਲੋਂ ਗੁਰੂ ਜੀ ਦੇ ਗੁਪਤ ਰਹਿਣ ਤੇ ਨਾਮ ਬਾਬਤ ਨਤੀਜੇ ਬਾਦ ਦੇ ਜੀਵਨ 'ਚ ਫੋਲਕੇ ਵਿਆਖਿਆ ਕੀਤੀ ਹੈ ਕਿ ਇਹ ਨਾਮ ਗੁਰੂ ਜੀ ਦੇ ਰੂਬ ਮਹਿਰਮਾਂ ਵਲੋਂ ਹੀ ਕਲਪਿਆ ਹੈ। ਜੋ ਭਾਈ ਕਾਨ੍ਹ ਸਿੰਘ ਜੀ 'ਬਾਬਾ ਅਜਾਪਾਲ ਸਿੰਘ ਸਾਹਿਬ' ਕਰਕੇ ਲਿਖਦੇ ਹਨ। ਗੁਰੂ ਜੀ ਤਾਂ ਆਪ ਨੂੰ "ਗੁਰੂ ਸਿੰਘ" ਹੀ ਕਰਕੇ ਬੋਲਦੇ ਸਨ, ਜਿਸਦਾ ਅਰਥ ਸਾਫ ਹੈ ਕਿ ਮੈਂ ਉਹ ਹਾਂ ਜੋ ਸਿੰਘ ਨਾਮ ਕਰਕੇ ਗੁਰੂ ਹੈ। ਜਾਂ ਸਿੰਘ ਪੰਥ ਜਿਸ ਨੂੰ ਗੁਰੂ ਕਰਕੇ ਬੋਲਦਾ ਹੈ। ਉਪਰ ਲਿਖੀ ਪੋਥੀ ਦਾ ਅੰਤ—"ਸ੍ਰੀ ਗੁਰੂ ਨਾਨਕ ਦੇਵ ਜੀ ਔ ਦਸਮੇ ਮਹਾਰਾਜ। ਹੋ ਸਹਾਇ ਦਾਸ ਕੇ ਸਦਾ ਕਰੋ ਸੁਭ ਕਾਜ", ਤੇ "ਕ੍ਰਿਪਾ ਸਾਗਰ ਬਾਬਾ ਅਜਾਪਾਲ ਸਿੰਘ ਸਾਹਿਬ ਜੀ ਦਖਣ ਸੇ ਸਵਾਰ ਹੋ ਭਾਦਰੇ ਬਲੀ ਮੇਂ ਆਣ ਬਿਰਾਜੇ।"—ਤੋਂ ਹੁੰਦਾ ਹੈ। ਜੋ ਸਾਬਤ ਕਰਦਾ ਹੈ ਕਿ ਦਖਣ ਵਲੋਂ ਆਉਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਹੀ ਕਿਰਪਾ ਸਾਗਰ ਸੀ।

ਹੁਣ ਦੀ ਖੋਜ, ਪਿਛਲੇ ਸਭ ਇਤਿਹਾਸਾਂ ਤੋਂ ਬਾਦ ਦੀ ਭੀ ਇਹੋ ਸਾਬਤ ਕਰਦੀ ਹੈ ਕਿ ਗੁਰੂ ਜੀ ਪੰਜਾਬ ਨੂੰ ਆਉਣਾ ਚਾਹੁੰਦੇ ਸੀ। ਡਾਕਟਰ ਗੋਪਾਲ ਸਿੰਘ ਦੇ ਲਿਖੇ 'ਗੁਰੂ ਗੋਬਿੰਦ ਸਿੰਘ' ਪੁਸਤਕ ਦੇ ੭੮ ਪੰਨੇ ਤੇ ਇਸਤਰ੍ਹਾਂ ਲਿਖਿਆ ਹੈ :

"ਧੌਲ ਦੀ ਸੰਗਤ ਦੇ ਨਾਮ ਹੁਕਮਨਾਮੇ ਤੋਂ ਤੇ ਅੰਤਿਕਾ ਤੋਂ ਇਹੋ ਜਾਪਦਾ ਹੈ ਕਿ ਸਤਿਗੁਰਾਂ ਨੇ ਆਪ ਵੀ ਛੇਤੀ ਹੀ ਪੰਜਾਬ ਮੁੜਨਾ ਸੀ।"

੧੨੫ ਪੰਨੇ ਤੇ ਅੰਤਿਕਾ ਇਉਂ ਹੈ :—

"ਗੁਰੂ ਗੋਬਿੰਦ ਸਿੰਘ ਜੀ ਦਾ ਇਕ ਹੁਕਮਨਾਮਾ

੧੦ ਸਤਿਗੁਰੂ ਜੀ

ਸ੍ਰਬਤਿ ਸੰਗਤਿ ਧੌਲ ਕੀ, ਤੁਸੀਂ ਮੇਰਾ ਖਾਲਸਾ ਹੋ, ਗੁਰੂ ਰਖੇਗਾ। ਗੁਰੂ ਗੁਰੂ ਜਪਣਾ। ਜਨਮ ਸਵਰੈਗਾ। ਅਸੀਂ ਸੁਖ ਨਾਲ ਪਾਤਸ਼ਾਹ ਪਾਸ ਆਏ। ਸਿਰੋ ਪਾਉ ਅਰ ਸਠਿ ਹਜ਼ਾਰ ਕੀ ਧੁਖ ਧੁਖੀ ਜੜਾਉ ਇਨਾਮ ਹੋਈ। ਹੋਰ ਭੀ ਕੰਮ ਗੁਰੂ ਕਾ ਸਦਕਾ ਸਭ ਹੋਤੇ ਹੈਂ। ਅਸੀਂ ਭੀ ਥੋੜੇ ਹੀ ਦਿਨਾਂ ਨੂੰ ਆਪਤੇ ਹਾਂ। ਸ੍ਰਬਤਿ ਸੰਗਤ ਖਾਲਸੇ ਕੋ ਮੇਰਾ ਹੁਕਮ ਹੈ ਆਪਸ ਮੇ ਮੇਲੁ ਕਰਣਾ। ਜਦ ਅਸੀਂ ਕਹਲੂਰ ਆਵਤੇ, ਤਦਿ ਸ੍ਰਬਤਿ ਖਾਲਸੇ ਹਥੀਆਰ ਬੰਨਿਕੈ ਹਜੂਰਿ ਆਮਣਾ... ......। ਸੰਗਤ ੧੭੬੪ ਕਾਤਕੇ ੧ ਮਾ: ।

"ਨੋਟ—ਇਸਤੋਂ ਪ੍ਰਗਟ ਹੁੰਦਾ ਹੈ ਕਿ ਗੁਰੂ ਸਾਹਿਬ ਬਹਾਦਰ ਸ਼ਾਹ ਨਾਲ ਸ਼ੁਰੂ ਤੋਂ ਹੀ ਆਪਣਾ ਮੇਲ ਆਰਜ਼ੀ ਸਮਝਦੇ ਸਨ। ਉਹਨਾਂ ਦੀ ਮਰਜ਼ੀ ਛੇਤੀ ਹੀ ਗਲ ਮੁਕਾ ਕੇ ਕਹਲੂਰ (ਅਨੰਦਪੁਰ ਸਾਹਿਬ) ਮੁੜਨ ਦੀ ਸੀ। ਤੇ ਉਹ ਸ਼ਸਤਰ ਬੰਨ੍ਹ ਕੇ ਸਿੰਘਾਂ ਨੂੰ ਆਪਣੇ ਹਜ਼ੂਰ ਆਉਣ ਦਾ ਉਪਦੇਸ਼ ਛੇਤੀ ਹੀ ਧਰਮ ਯੁਧ ਨੂੰ ਚੋਖ ਤਿਖਾ ਕਰਨ ਲਈ ਹੀ ਦੇ ਰਹੇ ਸਨ। ਇਹ ਹੁਕਮਨਾਮਾ ਅਕਤੂਬਰ ੧੭੦੭ ਈ: ਦਾ ਹੈ, ਜੋ ਬਹਾਦਰ ਸ਼ਾਹ ਨਾਲ ਮੇਲ ਹੋਇ ਦਾ ਠੀਕ ਸਮਾਂ ਹੈ। ਇਸ ਹੁਕਮਨਾਮੇ ਦੀ ਅਸਲ ਕਾਪੀ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਪਈ ਹੈ।"

ਇਸ ਗੁਰੂ ਕੇ ਹੁਕਮਨਾਮੇ ਤੇ ਵਿਚਾਰ ਕੀਤਿਆਂ ਪ੍ਰਤੀਤ ਕਰਨੀ ਹੀ ਪਵੇਗੀ ਕਿ ਗੁਰੂ ਜੀ ਦਾ ਲਿਖਿਆ ਕਦੇ ਮਿਥਿਆ ਨਹੀਂ ਹੋ ਸਕਦਾ।

ਗੁਰੂ ਜੀ ਨਦੇੜ ਵਾਲਾ ਕੌਤਕ (ਨਰ—ਨਾਟਕ)ਕਰਕੇ ਪੰਜਾਬ ਆਏ ਸੀ ਤੇ ਬੰਦੇ ਤੇ ਸਿਦਕੀ ਸਿਖਾਂ ਨੂੰ ਮਿਲ ਉਤਸ਼ਾਹ ਤੇ ਸੁਮਤ ਬਖਸ਼ਦੇ ਰਹੇ ਸੀ।

ਜੇ ਇਹ ਕਹਾਂਗੇ ਕਿ ਗੁਰੂ ਜੀ ਦੀ ਮਰਜ਼ੀ ਤਾਂ ਇਵੇਂ ਹੀ ਸੀ ਪਰ ਕੁਦਰਤ ਹੋਰ ਭਾਣਾ ਨਦੇੜ ਵਰਤਾ ਦਿਤਾ ਸੀ। ਤਾਂ ਗੁਰੂ ਜੀ ਨੂੰ ਵੀ ਅਲਪਗ ਜੀਵਾਂ ਵਾਂਗ ਹੀ ਮੰਨਣਾ ਪਏਗਾ ਤੇ ਗੁਰਬਾਣੀ ਦੇ ਵਾਕ "ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ" ਦੀ ਕਸਵਟੀ ਤੇ ਉਹਨਾਂ ਨੂੰ ਪੂਰੇ ਨਾ ਉਤਰੇ ਆਖਣਾ ਪਵੇਗਾ ਤੇ 'ਗੁਰ ਪ੍ਰਮੇਸਰ ਏਕੋ ਜਾਣ' ਦਾ ਗੁਰਵਾਕ ਭੀ ਝੂਠਾ ਤੇ 'ਨਾਨਕ ਦਾਸ ਜੋ ਮੁਖ ਤੇ ਬੋਲੈ ਸੋ ਈਹਾਂ ਊਹਾਂ ਸਚ ਹੋਵੈ' ਤੇ "ਸਤਿ ਸਤਿ ਨਾਨਕਿ ਕਹਿਆ ਆਪਨੈ ਹਿਰਦੈ ਦੇਖੁ ਸਮਾਲੇ" ਆਦਿ ਗੁਰਵਾਕ ਵੀ ਝੂਠੇ ਹੋਣਗੇ। ਨਾ, ਨਾ ਇਹ ਕਦੀ ਨਹੀਂ ਸਿਖ ਧਰਮ ਮੰਨਦਾ ਕਿ ਗੁਰੂ ਦਾ ਲਿਖਿਆ ਝੂਠਾ ਹੁੰਦਾ ਹੈ। ਜਦ ਗੁਰੂ ਨਾਨਕ ਜੀ 'ਆਵਨਿ ਅਠਤਰੈ ਜਾਨਿ ਸਤਾਨਵੈ' ਆਖਦੇ ਹਨ ਅਰਥਾਤ ਭਵਿਖਤ ਸਚਾ ਹੋਣ ਵਾਲਾ ਦਸਦੇ ਹਨ ਤਾਂ ਉਸਦਾ ਦਸਵਾਂ ਰੂਪ ਸੋ ਸਕਤਿ ਨਹੀਂ ਰਖਦਾ, ਜਿਸ ਬਾਬਤ ਗੁਰਵਾਕ ਏ "ਸਾਜਨ ਦੇਖਾਂ ਗਲ ਮਿਲਾ ਸਾਚ ਪਠਾਇਓ ਲੇਖ।"

ਹੋਰ ਦੂਜੀ ਗਲ, ਦੁਨੀਆਂਦਾਰ ਵੀ ਬਗੇ ਤੇ ਕਾਲਾ ਲਿਖ ਝੂਠ ਨਹੀਂ ਬੋਲਦੇ ਤਾਂ ਗੁਰੂ ਜੀ ਕਿਵੇਂ ਲਿਖਕੇ ਦਿਤੇ ਬਚਨ ਤੇ ਨਾ ਪੁਜਦੇ ਸੀ, ਭਾਵ ਜ਼ਰੂਰ ਹੀ ਪੰਜਾਬ ਪੁਜੇ ਸੀ ਤੇ ਗੁਪਤ ਰੂਪ ਵਿਚ ਭਾਦਰਾ, ਜੀਂਦ,ਪਟਿਆਲੇ,ਨਾਭੇ ਰਹੇ ਸੀ।

ਪੰਜਾਬ ਵਿਚ ਗੁਰੂ ਜੀ ਦੇ ਆਉਣ ਦੇ ਸਬੂਤ ਲਈ ਮਨੀ ਸਿੰਘ ਜੀ ਦੀ ਇਕ ਚਿਠੀ ਹੇਠਾਂ ਦਿੰਦੇ ਹਾਂ:—

੧ ਓ ਅਕਾਲ ਸਹਾਏ।

ਪੂਜ ਮਾਤਾ ਜੀ ਦੇ ਚਰਨਾਂ ਪਰ ਮਨੀ ਸਿੰਘ ਕੀ ਡੰਡੌਤ ਬੰਦਨਾ ਬਹੁਰੋ ਸਮਾਚਾਰ ਵਾਚਨਾ ਕਿ ਇਕ ਇਧਰ ਆਉਣ ਤੇ ਸਾਡਾ ਸਰੀਰ ਵਾਯੂ ਦਾ ਅਧਕ ਵਿਕਾਰੀ ਹੋਇ ਗਿਆ ਹੈ। ਸੁਅਸਤ ਨਹੀਂ ਰਹਿਆ। ਤਾਪ ਕੀ ਕਥਾ ਦੋ ਬਾਰੀ ਸੁਨੀ ਪਰ ਮੰਦਰ ਕੀ ਸੇਵਾ ਮੇ ਕੋਈ ਆਲਕ ਨਹੀ। ਦੇਸ ਵਿਚ ਖਾਲਸੇ ਦਾ ਬਲ ਟੂਟ ਗਇਆ ਹੈ। ਸਿੰਘ ਪਰਬਤਾਂ ਬਿਬਾਨਾਂ ਵਿਚਿ ਜਾਇ ਬਸੇ ਹੈਨ। ਮਲੇਛੋਂ ਕੀ ਦੇਸ ਮੇ ਦੋਹੀ ਹੈ ਬਸਤੀ ਮੇਂ ਬਾਲਕ ਜੁਵਾਂ ਇਸਤ੍ਰੀ ਸਲਾਮਤ ਨਾਹੀਂ। ਮੁਛ ਮੁਛ ਕਰ ਮਾਰਦੇ ਹੈਨ। ਗੁਰ ਦਰੋਹੀ ਭੀ ਉਹਨਾਂ ਦੇ ਸੰਗ ਮਿਲ ਗਏ ਹੈਨ। ਹੰਧਾਲੀਏ ਮਿਲ ਕਰ ਮੁਕਬਰੀ ਕਰਦੇ ਹੈਨ। ਸਭੀ ਚਕੂ ਛੋਡ ਗਏ ਹੈਨ। ਮੁਸਤਦੀ ਭਾਗ ਗਏ ਹੈਨ। ਸਾਡੇ ਪਰ ਅਬੀ ਤੋ ਅਕਾਲ ਕੀ ਰਛਾ ਹੈ। ਕਲ ਕੀ ਖਬਰ ਨਾਹੀਂ। ਸਾਹਿਬਾਂ ਦੇ ਹੁਕਮ ਅਟਲ ਹੈਨ। ਬਿਨੋਦ ਸਿੰਘ ਦੇ ਪੁਤ੍ਰੇਲੇ ਦਾ ਹੁਕਮ ਸਤ ਹੋਇ ਗਇਆ ਹੈ॥ ਪੋਥੀਆਂ ਜੋ ਝੰਡਾ ਸਿੰਘ ਹਾਥ ਭੇਜੀ ਥੀ ਉਹਨਾਂ ਵਿਚ ਸਾਹਿਬਾਂ ਦੇ ੩੦੩ ਚਰਿਤਰ ਉਪਖਿਆਨ ਦੀ ਪੋਥੀ ਜੋ ਹੈ ਸੋ ਸੀਹਾਂ ਸਿੰਘ ਨੂੰ ਮਹਿਲ ਵਿਚ ਦੇਣਾ ਜੀ। ਨਾਮ ਮਾਲਾ ਕੀ ਪੋਥੀ ਦਾ ਖਬਰ ਅਬੀ ਮਿਲੀ ਨਹੀਂ। ਕ੍ਰਿਸਨਾ-ਵਤਾਰ ਪੂਰਬਾਰਧ ਤੋਂ ਮਿਲਾ। ਉਤਾਰਧ ਨਾਹੀਂ। ਜੋ ਮਿਲਾ ਅਸੀਂ ਭੇਜ ਦੇਵਾਂਗੇ। ਦੇਸ ਵਿਚ ਰੌਗਾ ਹੈ ਕਿ ਬੰਦਾ ਬੰਧਨ ਮੁਕਤ ਹੋਇ ਭਾਗ ਗਇਆ ਹੈ। ਸਾਹਿਬ ਬਹੁੜੀ ਕਰਨਗੇ।

## ਤੋਲੇ ਪੰਜ ਸੋਨਾ *ਸਾਹਿਬ ਜ਼ਾਦੇ ਕੀ ਘਰਨੀ ਕੇ ਅਭੂਖਨ ਲਈ ਗੁਰੂ ਕਿਆਂ ਖੰਡੂਰ ਸੇ ਭੇਜਾ ਹੈ।

੧੭ ਰਜਤਪਨ ਬੀ ਝੰਡਾ ਸਿੰਘ ਸੇ ਭਰ ਪਾਨੇ। ਪੰਜ ਰਜਤਪਨ ਇਸੇ ਤੋਸਾ ਦੀਆ। ਇਸ ਨੂੰ ਬਚਰਕਾ ਬੀ ਹੈ। ਇਸ ਸੇ ਉਠ ਜਾਵੇਗਾ। ਮੁਸਤਦੀਓਂ ਨੇ ਹਿਸਾਬ ਨਹੀਂ ਦੀਆ। ਜੋ ਦੇਂਦੇ ਤਾਂ ਬਡੇ ਸ਼ਹਿਰ ਸੇ ਹੁੰਡੀ ਕਰਾਇ ਭੇਜ ਦੇ। ਅਸਾਡੇ ਸਰੀਰ ਦੀ ਰਛਿਆ ਰਹੀ ਤਾਂ ਕੁਆਰ ਦੇ ਮਹੀਨੇ

*(ਇਹ ਮਾਤਾ ਸੁੰਦਰੀ ਜੀ ਨੇ ਇਕ ਅਜੀਤ ਸਿੰਘ ਲੈ ਪਾਲਿਆ ਸੀ)

ਆਵਾਂਗੇ। ਮਿਤੀ ਵੈਸਾਖ ੨੨। ਦਸਖਤ ਮਨੀ ਸਿੰਘ। ਗੁਰੂ ਚਕ ਬੁੰਗਾ। ਜੁਆਬ ਪੋਰੀ ਮੈ।

ਵੇਖੋ "ਭਾਈ ਮਨੀ ਸਿੰਘ" (ਜੀਵਨ ਤੇ ਰਚਨਾ) ਭਾਸ਼ਾ ਵਿਭਾਗ ਪਟਿਆਲਾ ਵਲੋਂ ਛਪੀ ਦੇ ਪੰਨਾ ੪੮-੪੯ ਤੇ।

ਇਹ ਚਿਠੀ ਭਾਈ ਮਨੀ ਸਿੰਘ ਜੀ ਨੇ ਅੰਮ੍ਰਿਤਸਰ ਤੋਂ ਦਿਲੀ ਮਾਤਾ ਸੁੰਦਰੀ ਜੀ ਨੂੰ ਲਿਖੀ ਅਤੇ ਇਹ ਚਿਠੀ ਗੁਰੂ ਸਾਹਿਬ ਦਾ ਪੰਜਾਬ ਵਿਚ ਖੰਡੂਰ ਸਾਹਿਬ ਆਉਣਾ ਸਿਧ ਕਰਦੀ ਹੈ। ਜਿਵੇਂ ਹੋਰ ਇਤਿਹਾਸ ਗੁਰੂ ਜੀ ਦਾ ਸਿਤਾਰੇ,ਭਾਦਰੋ ਜੀਂਦ ਪਟਿਆਲੇ, ਨਾਭੇ, ਹਜਰੋਂ, ਪਿਸ਼ੌਰ ਤੇ ਕਾਬਲ ਜਾਣਾ ਸਿਧ ਕਰਦੇ ਹਨ—ਨਦੇੜ ਦੇ ਕੌਤਕੋਂ ਬਾਦ। ਨਾਲ ਹੀ ਇਹ ਚਿਠੀ ਇਹ ਵੀ ਸਾਬਤ ਕਰਦੀ ਹੈ। ਭਾਈ ਮਨੀ ਸਿੰਘ ਜਹਿਆਂ ਨੂੰ ਪਤਾ ਭੀ ਸੀ ਕਿ ਨਦੇੜ ਤੋਂ ਬਾਦ ਗੁਰੂ ਜੀ ਕਿਥੇ ਕਿਥੇ ਰਹੇ ਸਨ। ਚਿਠੀ ਦੇ ਅੰਤ ਵਿਚ 'ਜੁਆਬ ਪੋਰੀ ਮੈ' ਜੋ ਲਿਖਿਆ ਹੈ—ਉਸਦਾ ਭਾਵ ਹੈ ਕਿ ਜਵਾਬ ਬਾਂਸ ਦੀ ਪੋਰੀ ਵਿਚ ਲਿਖਕੇ ਭੇਜਣਾ। ਇਸੇਤਰ੍ਹਾਂ ਹੀ ਹਰ ਗਲ ਗੁਪਤ ਰਖੀ ਜਾਂਦੀ ਸੀ ਅਤੇ ਗੁਰੂ ਸਾਹਿਬ ਦਾ ਵੀ ਥੋੜਾ ਜਿਹਾ ਹੀ ਜ਼ਿਕਰ ਹੈ ਪਰ ਪਤਾ ਇਸ ਤੋਂ ਪੂਰਾ ਪੂਰਾ ਲਗਦਾ ਹੈ।

ਇਤਿਹਾਸ ਦਸਦਾ ਹੈ, ਗੁਰੂ ਜੀ ਹਜਰੋਂ ਜਾ, ਗੁਰੂ ਬਾਲਕ ਸਿੰਘ ਜੀ ਨੂੰ ਦਰਸ਼ਨ ਦੇ "ਠਾਰਾਂ ਛੇ ਨੌ ਬਿਕਰਮੀ ਦਸਵੀਂ ਸੁਦੀ ਵਸਾਖ। ਦਰਸ਼ਨ ਦੇ ਦਸਮੇਸ਼ ਗੁਰ ਪੂਰੀ ਕੀਤੀ ਆਸ। ਜਾ ਰਹੇ ਦਸਮੇਸ਼ ਜੀ ਕਾਬਲ ਵਲ ਪਿਸ਼ੌਰ। ਸਿਰੀ ਮਹੰਤ ਸੁਮਰ ਸਿੰਘ ਲਿਖਿਆ ਹੈ ਕਰ ਗੌਰ" ਕਾਬਲ ਵੀ ਗਏ। ਮਹੰਤ ਸੁਮੇਰ ਸਿੰਘ ਜੀ ਲਿਖਦੇ ਹਨ ਕਿ ਉਥੇ ਇਕ ਕੋਠਾ ਸਾਹਿਬ ਗੁਰਦਵਾਰਾ ਭੀ ਹੈ। ਜੇ ੧੭੬੫ ਬਿ: ਨੂੰ ਜੋਤੀ ਜੋਤ ਸਮਾਏ ਮੰਨੀਏ ਤਾਂ 'ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟ ਵਧ ਕਿਛੁ ਨਾਹੀ' ਗੁਰਵਾਕ ਗੁਰੂ ਜੀ ਤੇ ਪੂਰਾ ਨਹੀਂ ਉਤਰਦਾ, ਜਦ ਕਿ ਗੁਰੂ ਜੀ ਦੇ ਦੋਖੀ ਤੇ ਮਾਸੂਮ ਗੁਰ ਸਪੁਤਰਾਂ ਦੇ ਕਾਤਲ ਪੂਰੇ ਜੋਬਨ ਤੇ ਸੀ।

ਅਸਲੀਅਤ ਇਹ ਹੈ ਵਸਾਖ ਸੁਦੀ ੧੦ਵੀਂ ੧੮੬੯ ਬਿ: ਨੂੰ ਦਸਮੇਸ਼ ਜੀ ਨੇ ਹਜਰੋਂ ਸਾਹਿਬ ਹਰੋ ਨਦੀ ਦੇ ਕਿਨਾਰੇ ਗੁਰੂ ਬਾਲਕ ਸਿੰਘ ਜੀ ਨੂੰ ਦਰਸ਼ਨ ਦਿਤੇ, ਜੋ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ.

ਐਪੈ ਗੁਰ ਦਸਮ ਦਰਸ਼ ਦੈ ਜੋ ਕਹਿਉ ਤਾਹਿ,
ਮੇਰੋ ਅਵਤਾਰ ਅੰਸ਼ ਰਾਮ ਸਿੰਘ ਹ੍ਵੈ ਭਰੇ।

ਤੇ ਪਿਸ਼ੌਰ ਕਾਬਲ ਵੱਲ ਗੁਰੂ ਜੀ ਦਾ ਜਾਣਾ ਮਹੰਤ ਸੁਮੇਰ ਸਿੰਘ ਜੀ ਲਿਖਦੇ ਹਨ:

"ਨਗਰ ਬੇਰਾਟ ਪਿਸੌਰ ਮਦ ਇਕ ਭਗਤ ਭਗੌਤੀ ਪਰੇਮੀ। ਸ੍ਰੀ ਗੁਰੂ ਗੋਬਿੰਦ ਸਿੰਘ ਚਰਨਨ ਰਤਿ ਚਾਹਿਤ ਦਰਸ਼ਨ ਨੇਮੀ। ਏਕ ਬਰ ਸ੍ਰੀ ਗੁਰ ਚਰਨਨ ਕੇ ਅਧਿਕ ਧਿਆਨ ਤਿਨ ਕੀਨਾ। ਪ੍ਰਗਟ ਗੋਬਿੰਦ ਸਿੰਘ ਸਤਿਗੁਰ ਨੇ ਤਾਕੋ ਦਰਸ਼ਨ ਦੀਨਾ। ਪਹਿਰਾਈਪੁਸ਼ਾਕ ਭਗੌਤੀ ਸ੍ਰੀ ਗੁਰ ਅਧਿਕ ਰੀਝਾਇ। ਚਰਨ ਧੋਇ ਚਰਨਾਮ੍ਰਿਤ ਲੀਨੋ ਭੋਜਨ ਭਲੇ ਛਕਾਏ। ਅਬਹੁ ਤਾਂਹ ਬਨਿਓ ਗੁਰਦਵਾਰਾ ਪੂਜਤ ਪੁਰ ਨਰ ਨਾਰੀ। ਪੁਨ ਤੇਹਤੇ ਉਠ ਕਾਬਲ ਆਗੇ ਅਸਟ ਕੋਸ ਪਰ ਭਾਰੀ। ਲਾਇ ਦੀਵਾਨ ਕਹੀ ਸਿੰਘਨ ਪ੍ਰਤਿ ਨੰਡਾਤਾਂਹ ਦਰਿਆਵਾ। ਮਾਰਹੁ ਪਥਰ ਯਾ ਸਰ ਤਾ ਮੈਂ ਅਰਿਉ ਬਚਨ ਪ੍ਰਭਾਵਾ। ਤਾਂ ਪੂਛੀ ਯਾ ਕਰਕਾ ਕਾਰਨ ਸ੍ਰੀ ਗੁਰ ਸਭਾਨ ਸੁਣਾਈ। ਤੁਰਕ ਸ਼ਹੀਦ ਲਰਨ ਹਿਤ ਆਏ ਦੀਏ ਸੋ ਮਾਰ ਭਗਾਈ। ਪ੍ਰਤਿ ਰਵੀ ਵਾਰ ਹੋਤ ਤਾਂਹ ਮੇਲਾ ਸ੍ਰੀ ਸਤਿਗੁਰ ਥਰ ਅਵੈ। ਘੋਰਨ ਕੀ ਅਵਾਜ਼ ਸੁਨ ਪਰੈ ਦਰਸਨ ਨ ਕਾਹੂੰ ਪਾਵੈ। ਕੋਠਾ ਸਾਹਿਬ ਬਿਦਤ ਜਗਤ ਮੈਂ ਜਾਹਰ ਕਲਾ ਪ੍ਰਤਾਪਾ। ਹਿੰਦ ਅਹਿੰਦ ਦੋਊ ਤਿਹ ਪੂਜਤ ਪੂਰਤ ਕਾਮ ਅਮਾਪਾ।"

ਇਹ ਸਾਖੀਆਂ ਮਹੰਤ ਸੁਮੇਰ ਸਿੰਘ ਜੀ ਸਿਤਾਰੇ ਦੇ ਕਿਲੇ 'ਚੋਂ' ਰੁਸਤਮ ਰਾਉ ਤੇ ਬਾਲਾ ਰਾਉ ਦੇ ਕਢਣ ਦੇ ਪਰਸੰਗ ਤੋਂ ਬਾਦ ਦੀਆਂ ਲਿਖੀਆਂ ਹਨ। ਪੋਥੀ ਗੁਰ ਬਿਲਾਸ ਦੇ ੭੦੭ ਤੋਂ ੭੧੩ ਪੰਨੇ ਤਕ।

ਤੇ ਭਾਈ ਸਰੂਪ ਸਿੰਘ ਜੀ ਨੇ ਗੁਰੂ ਜੀ ਦਾ ਵਖੀ ਘਾਓ ਦੇਖ ਅਰਜ਼ ਕੀਤੀ "ਮਹਾਰਾਜ ਇਹ ਘਾਉ ਕਿਵੇਂ ਲਗਾ ਹੈ? ਸੁਨ ਕਰ ਬਾਬਾ ਸਾਹਿਬ ਜੀ ਨੇ ਫਰਮਾਇਆ ਇਹ ਉਹੋ ਹੀ ਘਾਉ ਹੈ ਜੋ ਦਖਣ ਮੇਂ ਪਠਾਨ ਨੇ ਮਾਰਿਆ ਸੀ। ਤੇ ਜੇਠ ਸੁਦੀ ਪੰਜ ੧੮੬੯ ਬਿਕਰਮੀ ਦਿਨ ਛਿਪੇ ਨਾਲ ਸਰੀਰ ਛਡਿਆ।" ਗੁਰੂ ਜੀ ਦੇ ਨਦੇੜੋਂ ਬਾਦ ਕਿਵੇਂ ਕਿਥੇ ਰਹੇ ਦਾ ਇਹ ਸਾਰ ਹੈ।

ਹੁਣ ਮੈਂ ਨਾਮਧਾਰੀ ਲੇਖਕਾਂ ਜੋਗ ਲਿਖਦਾ ਹਾਂ, ਕਿ ਕਿਉਂ ਨਹੀਂ ਸਚ ਨੂੰ ਸਪਸ਼ਟ ਕਰ ਲਿਖਕੇ ਪ੍ਰਗਟਾਂਦੇ, ਜਦ ਕਿ ਸਚਾਈ ਇਹਨਾਂ ਦੇ ਪਖ ਵਿਚ ਹੈ।

ਭਾਈ ਵੀਰ ਸਿੰਘ ਜੀ ਜਦ ਜਾਣਿਆ ਕਿ ਉਹ ਗ੍ਰੰਥ ਸਾਹਿਬ ਦੀ ਬੀੜ ਕਿਤੇ ਨਹੀਂ ਮਿਲਦੀ ਜਿਸਨੂੰ ਗੁਰ ਗੱਦੀ ਮਿਲੀ, ਬਣਾਂਦੇ ਹਾਂ ਤਾਂ ਲਿਖ ਦਿਤਾ ਕਿ ਉਹ ਕਪਰ ਹੀੜੇ ਘਲੂ ਘਾਰੇ ਵਿਚ ਖਾਲਸੇ ਹਥੋਂ ਜਾਂਦੀ ਰਹੀ ਸੀ। ਤੇ ਅਪ੍ਰਗਟ ਹੋਣ ਵਿਚ ਇਹ ਭੇਦ ਸੀ – ਜੇ ਪ੍ਰਗਟ ਰਹਿੰਦੀ ਤਾਂ ਕਈਆਂ ਕਹਿਣ ਲਗ ਪੈਣਾ ਸੀ ਕਿ ਗੁਰ ਗੱਦੀ ਵਾਲੀ ਇਕ ਇਹੋ ਪਾਵਨ ਬੀੜ ਹੈ ਤੇ ਜਦ ਜਾਣਿਆ ਕਿ ਦਸਮੇਸ਼ ਜੀ ਤਾਂ ਨਰ ਨਾਟਕ ਕਰ ਨਦੇੜੋਂ ਚਲੇ ਗਏ ਹੀ ਸਾਬਤ ਹੁੰਦੇ ਹਨ, ਬਾਦ ਦੀਆਂ ਕਈ ਕਥਾਵਾਂ ਰੁਸਤਮ ਰਾਓ ਤੇ ਬਾਲਾ ਰਾਓ ਆਦਿ ਦੀਆਂ ਤੋਂ—ਤਾਂ ਲਿਖ ਦਿਤਾ ਕਿ ਇਕ ਪੁਰਾਤਨ ਪੋਥੀ 'ਚਤਰਜੁਗੀ' ਮਿਲੀ ਹੈ ਜਿਸ ਵਿਚ ਲਿਖਿਆ ਹੈ, ਗੁਰੂ ਜੀਦਾ ਅੰਤਿਮ ਸਸ-ਕਾਰ ਕੀਤਾ ਗਿਆ। ਡਾਕਟਰ ਗੋਪਾਲ ਸਿੰਘ ਜੀ ਤਾਂ 'ਗੁਰ ਸੋਭਾ' ਵਿਚ ਵੀ ਇਉਂ ਹੀ ਲਿਖਿਆ ਦਸਦੇ ਹਨ। (ਦੇਖੋ 'ਗੁਰੂ ਗੋਬਿੰਦ ਸਿੰਘ' ਰਚਿਤ ਡਾ: ਗੋਪਾਲ ਸਿੰਘ ਪੰਨਾ ੯੧)।

ਤੁਸਾਂ ਜਤਨ ਕੀਤਾ ਤਾਂ ਗਲਤ ਲਿਖਿਆ 'ਸਿਖ ਇਤਹਾਸ ਦਾ ਦੂਜਾ ਹਿਸਾ' ਕਰਤਾਰ ਸਿੰਘ ਜੀ ਦਾ ਜ਼ਬਤ ਹੋ ਗਿਆ ਪੰਜਾਬ ਸਰਕਾਰ ਵਲੋਂ ਤੇ ਮੈਂ 'ਸਚਉ ਉਰੈ ਸਭਕੋ' ਦੀ ਅੰਤਿਕਾ ਵਿਚ ਹੁਣ ਦੇ ਇਤਿਹਾਸ ਕਾਰਾਂ ਦੇ ਢੋਲ ਦੇ ਪੋਲ ਲਿਖ ਭਾਈ ਵੀਰ ਸਿੰਘ ਜੀ ਤੇ ਗੰਡਾ ਸਿੰਘ ਜੀ ਦੀਆਂ ਗਲਤ ਘਾੜਤਾਂ ਦਾ ਨਿਰਨਾ ਕੀਤਾ ਹੈ, ਕਿ ਰਤਨ ਸਿੰਘ ਜੀ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਦਮਦਮੇ ਅਤੇ ਅੰਮ੍ਰਿਤਸਰ ਵਾਲੀਆਂ ਬੀੜਾਂ ਘਲੂ ਘਾਰੇ ਵਿਚ ਖਾਲਸੇ ਹਥੋਂ ਗਈਆਂ ਲਿਖੀਆਂ ਹਨ। ਨਦੇੜ ਜਾਣ ਵਾਲੀ ਬੀੜ ਕੋਈ ਨਾ ਸੀ। ਗੰਡਾ ਸਿੰਘ ਜੀ ਜੋ ਕੂਕਿਆਂ ਦਾ ਇਤਿਹਾਸ ਗਲਤ ਕਰਨ ਦਾ ਕੰਮ ਕੀਤਾ ਹੈ, 'ਕੂਕਿਆਂ ਦੀ ਵਿਥਿਆ' ਵਿਚ ਅੰਮ੍ਰਿਤਸਰ ਬੁਚੜਬਦ ੧੮-੭੧ ਦੇ ਥਾਂ ੭੦ ਈ: ਲਿਖ ਜਾਣਕੇ ਭੁਲ ਕੀਤੀ ਹੈ।

ਉਸਦਾ ਉਂਜ ਤਾਂ ਉਤਰ ਹੁਣ ਤਕ ਕਿਸੇ ਨਹੀਂ ਦਿਤਾ ਪਰ ਮੇਰੇ ਲੜਕੇ ਸਾਧੂ ਸਿੰਘ 'ਕਿਸਾਨ' ਵਲੋਂ ਸ੍ਰੀ ਗੰਡਾ ਸਿੰਘ ਜੀ ਵਲ ਲਿਖੇ "ਕਿ ਤੁਸਾਂ 'ਕੂਕਿਆਂ ਦੀ ਵਿਥਿਆ' ਦੇ ੧੧੮ ਪੰਨੇ ਤੇ '੧੮੭੧ ਦੀ ਥਾਂ ੭੦ ਈ: ਕਿਉਂ ਲਿਖਿਆ ਹੈ ਜਦ ਸਭ ਇਤਿਹਾਸ ਕਾਰ ੧੮੭੧ ਈ: ਹੀ ਲਿਖਦੇ ਹਨ ਤੇ ਵਹਿਮੀ ਜੀ ਨੇ ਆਪਨੂੰ "ਸਚਉ ਉਰੈ ਸਭ ਕੋ" ਪੁਸਤਕ ਦੇ ਅੰਤਿਕਾ ਵਿਚ ਚੰਗਾ ਝੰਜੋੜਿਆ ਹੈ" ਪਤਰ ਦਾ ਜੋ ਉਤਰ ਗੰਡਾ ਸਿੰਘ ਜੀ ਵਲੋਂ ਆਇਆ ਹੈ ਉਸ ਵਿਚ ਸਾਧੂ ਸਿੰਘ ਦਾ ਧੰਨਯਵਾਦ ਭੀ ਕੀਤਾ ਹੈ ਅਤੇ ਭੁਲ ਭੀ ਮੰਨੀ ਹੈ ਜੋ ਇਹ ਹੈ ਗੰਡਾ ਸਿੰਘ ਜੀ ਦੇ ਦਸਖਤਾਂ ਸਮੇਤ:—

ਗੰਡਾ ਸਿੰਘ ਲੋਅਰ ਮਾਲ
ਐਮ.ਏ.ਪੀ.ਐਚ.ਡੀ.ਡੀ. ਲਿਟ ਪਟਿਆਲਾ—੩
ਜੂਨ ੯,੧੯੬੬

ਸ੍ਰੀ ਮਾਨ ਜੀ,

ਆਪ ਦੀ ਚਿਠੀ ਪੁਜੀ। ਧੰਨਵਾਦ!

ਮਾਲੂਮ ਹੁੰਦਾ ਹੈ ਕਿ ਸੰਨ ੧੮੭੦ ਲਿਖਣ ਵਿਚ ਮੈਨੂੰ ਗਲਤੀ ਲਗੀ ਹੈ। ਸਾਰੇ ਕਾਗਜ਼ ਇਥੇ ਮੇਰੇ ਪਾਸ ਨਹੀਂ, ਪਰ ਸਰਸਰੀ ਨਜ਼ਰ ਨਾਲ ਇਉਂ ਪ੍ਰਤੀਤ ਹੁੰਦਾ ਹੈ ਕਿ ਇਕ ਵਾਰੀ ਸੰਨ ੧੮੭੦ ਲਿਖ ਹੋ ਗਿਆ ਹੈ ਅਤੇ ਉਹੋ ਹੀ ਦੁਹਰਾਇਆ ਗਿਆ ਹੈ। ਮਨੁਖ ਭੁਲਣਹਾਰ ਹੈ। ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸਾਂ ਮੇਰਾ ਧਿਆਨ ਇਸ ਵਲ ਦਿਲ੍ਹਾਇਆ ਹੈ। ਸਮਾਂ ਮਿਲਣ ਪਰ ਮੈਂ ਏਸਨੂੰ ਫਿਰ ਗਹੁ ਨਾਲ ਦੇਖਾਂਗਾ। ਵਹਿਮੀ ਸਾਹਿਬ ਕੀ ਲਿਖਦੇ ਹਨ, ਮੈਨੂੰ ਕੁਝ ਪਤਾ ਹੀ ਨਹੀਂ। ਮੈਂ ਉਹਨਾਂ ਦੀ ਪੁਸਤਕ ਨਹੀਂ ਦੇਖੀ।

ਜੇ ਕੋਈ ਕਿਸੇ ਦੀ ਨੀਅਤ ਤੇ ਸ਼ਕ ਕਰਦਾ ਹੈ ਤਾਂ ਇਸਦਾ ਕੋਈ ਇਲਾਜ ਨਹੀਂ।

ਮੈਨੂੰ ਪਤਾ ਹੈ ਕਿ ਇਸ ਪੁਸ਼ਤਕ ਦੇ ਲਿਖਣ ਵੇਲੇ ਮੇਰੇ ਦਿਲ ਵਿਚ ਕਿਸੇ ਲਈ ਕੋਈ ਵੈਰ ਵਿਰੋਧ ਨਹੀਂ ਸੀ। ਬਾਕੀ, ਕੋਈ ਕੀ ਕਹਿੰਦਾ ਹੈ, ਮੈਂ ਇਸ ਵਲ ਕਦੀ ਬਹੁਤਾ ਧਿਆਨ ਨਹੀਂ ਦਿਤਾ।

ਦਾਸ: ਸਹੀ
(ਗੰਡਾ ਸਿੰਘ)

(ਇਹ ਚਿਠੀ ਟਾਈਪ ਹੋਈ ਹੋਈ ਹੈ ਅਤੇ ਕਲਮੀ ਦਸਤਖਤ ਹਨ।)

ਫੇਰ ਸਾਧੂ ਸਿੰਘ ਨੇ 'ਨਦੇੜੋਂ ਬਾਦ' ਤੇ 'ਸਚਹੁ ਉਰੈ ਸਭ ਕੋ' ਦੋਵੇਂ ਪੁਸਤਕਾਂ ਭੇਜ ਗੰਡਾ ਸਿੰਘ ਜੀ ਨੂੰ ਲਿਖਿਆ "ਜੇ ਆਪ ਦੇ ਮਨ ਵਿਚ ਕੂਕਿਆਂ ਜੋਗ ਵਿਰੁਧ ਨਹੀਂ ਸੀ ਤਾਂ ਅੰਮ੍ਰਿਤਸਰ ਦੀ ਸ਼ਹੀਦਾਂ ਵਾਲੀ ਇਤਿਹਾਸਕ ਬੋੜ੍ਹ ਡਿਗਣ ਤੇ ਤੁਸਾਂ "ਸਪੋਕਸਮੈਨ" ਦਿਲੀ ਦੀ ਖਬਰ ਨੂੰ ਗਲਤ ਕਰਨ ਲਈ ਆਪਣੇ ਵਲੋਂ ਕਿਉਂ ਉਦੇਚਾ ਲੇਖ ਲਿਖ ਭੇਜਿਆ।੧੨ ਜੂਨ,੧੯੬੪ ਨੂੰ 'ਇਤਿਹਾਸਕ ਸਚਾਈ' ਲੇਖ ਕਿਉਂ ਛਪਵਾਇਆ ਤੇ ਫੇਰ ਮਾਸ਼ਟਰ ਨਿਹਾਲ ਸਿੰਘ ਜੀ ਵਲੋਂ ੨੫-੮-੬੪ ਨੂੰ 'ਸਪੋਕਸਮੈਨ' ਅਖਬਾਰ ਵਿਚ ਲਿਖੇ ਲੇਖ 'ਗਲਤ ਮਜ਼ਮੂਨ ਦੀ ਅਸਲੀਅਤ' ਦਾ ਉਤਰ ਕਿਉਂ ਨਾ ਦਿਤਾ?" ਤਾਂ ਗੰਡਾ ਸਿੰਘ ਜੀ ਨੇ ਸਾਧੂ ਸਿੰਘ ਨੂੰ ਜੋ ਉਤਰ ਦਿਤਾ ਸੋ ਇਹ ਹੈ:

੧੧.੭.੬੬

ਸ੍ਰੀਮਾਨ ਜੀ,

ਕਿਤਾਬਾਂ ਲਈ ਧੰਨਵਾਦ। ਵਕਤ ਮਿਲਣ ਪਰ ਪੜ੍ਹਾਂਗਾ। ਮੈਂ ਜੋ ਕੁਝ ਭੀ ਲਿਖਿਆ ਹੈ, ਉਸ ਉਤੇ ਹੋਰ ਬਹਿਸ ਵਿਚ ਪੈਣਾ ਮੈਂ ਜੋਗ ਨਹੀਂ ਸਮਝਦਾ।

ਦਾਸ: ਦਸਖਤ
(ਗੰਡਾ ਸਿੰਘ)

(ਇਹ ੬ ਪੈਸੇ ਵਾਲਾ ਹਥ ਲਿਖਤੀ ਖਤ ਹੈ।)

ਪਾਠਕ ਉਪਰ ਲਿਖਿਆ ਪੜ੍ਹ ਸਮਝ ਸਕਦੇ ਹਨ ਕਿ ਇਹ ਲੋਕ ਜੋ ਲਿਖ ਦੇਣ ਬਾਦ ਵਿਚ ਉਸਤੋਂ ਸਹੀ ਵਿਚਾਰ ਕਰਨੋਂ ਮਨ ਕੁਤਰਾਂਦੇ ਹਨ ਜਿਵੇਂ ਗੰਡਾ ਸਿੰਘ ਜੀ ਨੇ ਉਪਰ ਕਿਹਾ ਹੈ "ਹੋਰ ਬਹਿਸ ਵਿਚ ਪੈਣਾ ਮੈਂ ਜੋਗ ਨਹੀ ਸਮਝਦਾ।"

ਮੈਂ ਨਾਮਧਾਰੀ ਵਿਦਵਾਨਾਂ ਤੇ ਲੇਖਕਾਂ ਨੂੰ ਸਲਾਹ ਦੇਂਦਾ ਹਾਂ ਕਿ ਗੁਰਮਤ, ਗੁਰਬਾਣੀ ਤੇ ਇਤਿਹਾਸ ਸਭ ਆਪ ਦੇ ਪਖ ਵਿਚ ਜੋਦੇ ਸਾਖੀ ਭਰਦੇ ਹਨ ਤੇ ਉਹ ਅੰਗਰੇਜ਼ੀ ਰਾਜ ਵਾਲੀ ਤੁਹਾਡੇ ਵਿਰੋਧੀਆਂ ਦੀ ਚੜ੍ਹ ਭੀ ਮਰੀ ਹੋਈ ਨਹੀਂ ਤਾਂ ਆਪ ਸਚ ਲਿਖ ਸੰਸਾਰ ਵਿਚ ਪ੍ਰਚਾਰ ਕਰਨ ਤੋਂ ਕਿਉਂ ਰੁਕਦੇ ਹੋ? ਜਿਵੇਂ ਆਖਦੇ ਹਨ 'ਸਚ ਨੂੰ ਸੋਚਾਂ ਕੀ—ਝੂਠ ਨੂੰ ਪੌਚਾਂ ਕੀ'—ਤੁਸੀਂ ਦੇਖ ਭੀ ਚੁਕੇ ਹੋ ਕਿ ਆਲਿਮ ਜੀਦੇ ਗੁਰੂ ਪਦ ਪ੍ਰਕਾਸਾਂ ਦਾ ਉਤਰ ਹੁਣ ਤਕ ਕਿਸੇ ਨਹੀਂ ਦਿਤਾ। ਤੇ ਸ੍ਰੀ ਅਮਰ ਭਾਰਤੀ ਜੀ ਦੇ "ਸਿਖ ਇਤਿਹਾਸ ਤੇ ਕੂਕੇ" ਦਾ ਭੀ ਕਿਸੇ ਉਤਰ ਨਹੀਂ ਦਿਤਾ ਤੇ ਮੇਰੇ ਲਿਖੇ 'ਪੰਜ ਨਰਨੇ' ਤੇ "ਗੁਰੂ ਗੋਬਿੰਦ ਸਿੰਘ ਜੀ ਦੇ ਨਦੇੜੋਂ ਬਾਦ ਦੇ ਜੀਵਨ" ਤੇ 'ਸਚਹੁ ਉਰੈ ਸਭ ਕੋ' ਦੇ ਭੀ

ਕਿਸੇ ਉਤਰ ਨਹੀਂ ਦਿਤੇ। ਦੇਵੇ ਵੀ ਕੀ ਭਈ? ਨਾ ਤਾਂ ਪਲੇ ਸੱਚ ਹੈ ਅਤੇ ਨਾ ਹੀ ਹੁਣ ਇਨ੍ਹਾਂ ਲੋਕਾਂ ਦੀ ਅਗੇ ਜਿੰਨੀ ਗਲ ਹੀ ਚਲਦੀ ਹੈ। ਤੁਸਾਂ ਜਦ ਭੀ ਇਹਨਾਂ ਦੇ ਉਲਟ ਲਿਖੇ ਦੀ ਆਲੋਚਨਾ ਕਰਦੇ ਹੋ ਤਾਂ ਇਹ ਚੁਪ ਵਟ ਜਾਂਦੇ ਹਨ। ਆਪ ਦਾ ਹੁਣ ਫਰਜ਼ ਬਣਦਾ ਹੈ ਕਿ ਇਹ ਅੰਗਰੇਜ਼ੀ ਖਾਲਸੇ ਜਦ ਭੀ ਕੋਈ ਗੁਰਮਤ ਦੇ ਉਲਟ ਲਿਖਣ ਤਾਂ ਤੁਰਤ ਉਤਰ ਦਿਓ। ਲੋਕਾਂ ਨੂੰ ਇਹਨਾਂ ਦੀ ਆਦਤ ਦਾ ਪਤਾ ਲਗ ਜਾਏ ਤੇ ਇਹ ਅਗੋਂ ਮੰਦੀ ਆਦਤੋਂ ਰੁਕ ਜਾਣ।

ਜਿਵੇਂ ਕਿ ਗਊ ਰਖਿਆ ਦੇ ਵਿਰੁਧ ਗੰਡਾ ਸਿੰਘ ਜੀ ਨੇ ੯ ਅਕਤੂਬਰ ੧੯੬੬ ਦੇ 'ਟਰਿਬ-ਯੂਨ' ਵਿਚ ਲੇਖ ਦਿਤਾ ਤੇ ਅਮਰ ਭਾਰਤੀ ਜੀ ਨੇ 'ਸਿਖ ਧਰਮ ਵਿਚ ਨਰ ਬਲੀ' ਉਸਦਾ ਉਤਰ 'ਨਵਾਂ ਹਿੰਦੁਸਤਾਨ' ੧੪ ਅਕਤੂਬਰ ੧੯੬੬ ਮੁਤਾਬਕ ੨੯ ਅਸੂ ੨੦੨੩ ਅਤੇ ਸਤਿਜੁਗ ਵਿਚ ੪ ਕਤਕ ਮੁਤਾਬਕ ੨੦ ਅਕਤੂਬਰ ਨੂੰ ਇਤਿਹਾਸਕ ਸਬੂਤਾਂ ਤੇ ਦਲੀਲਾਂ ਨਾਲ ਦਿਤਾ ਹੈ ਤੇ ਗੰਡਾ ਸਿੰਘ ਜੀ ਚੁਪ ਕਰ ਗਏ ਹਨ।

ਮੇਰੇ ਹੁਣੇ ਲਿਖਣ'ਚ ਰਾਸ਼ਟ੍ਰੀ ਜੀਵਨੀਆਂਦੀਲੜੀਵਿਚੋਂ ਡਾਕਟਰ ਗੋਪਾਲ ਸਿੰਘ ਦੀ ਛਪੀ ਪੁਸਤਕ 'ਗੁਰੂ ਗੋ ਬੰਦ ਸਿੰਘ' ਸਾਹਮਣੇ ਆਈ ਹੈ ਜਿਸਦਾ ਮੈਂ ਉਪਰ ਭੀ ਕੁਝ ਜ਼ਿਕਰ ਕੀਤਾ ਹੈ। ਗੋਪਾਲ ਸਿੰਘ ਜੀ ਨੇ ੯੧ ਪੰਨੇ ਦੇ ਥਲੇ ਲਿਖਿਆ ਹੈ "ਭਾਈ ਵੀਰ ਸਿੰਘ ਜੀ ਨੇ ਇਕ ਪੁਰਾਣਾ ਨੁਸਖਾ 'ਚਤਰਜੁਗੀ' ਲਭਾ ਹੈ, ਜਿਸ ਵਿਚ ਦਸਿਆ ਗਿਆ ਹੈ ਕਿ ਸਤਿ-ਗੁਰੂ ਜੀ ਦੇ ਫੱਟ ਮੁੜ ਟੁਟ ਜਾਣ ਤੇ ਉਹ ਇਕ ਪਹਿਰ ਰਾਤ ਰਹਿੰਦੀ ਜੋਤੀ ਜੋਤ ਸਮਾ ਗਏ ਅਤੇ ਸਵੇਰ ਨੂੰ ਸਿਖਾਂ ਨੇ ਉਨ੍ਹਾਂ ਦਾ ਅੰਤਿਮ ਸੰਸ-ਕਾਰ ਕੀਤਾ। 'ਗੁਰ ਸੋਭਾ' ਵਿਚ ਵੀ ਇਵੇਂ ਹੀ ਲਿਖਿਆ ਹੈ।"

ਮੈਂ ਗੁਰ ਸੋਭਾ ਤੇ ਕੁਝ ਨਹੀਂ ਲਿਖਦਾ ਕਿਉਂ ਕਿ ਸੈਨਾਪਤਿ ਅਜੀਤ ਸਿੰਘ ਸਾਹਿਬਜ਼ਾਦੇ ਨੂੰ ਨੰਦੇੜ ਜਾ ਜੰਗ ਕਰਦਾ ਵਖਾਲਦੈ ਤੇ ਉਸ ਨੂੰ ਸਭ ਬੇਨੁਕਾ ਤੇ ਬੇਖਬਰਾ ਮੰਨਦੇ ਹਨ। ਪਾਠਕ ਸੋਚ ਸਕਦੇ ਹਨ ਕਿ ਹੁਣ ਇਸਤਰ੍ਹਾਂ ਦੇ ਲਿਖਾਰੀ ਸਾਰੇ ਸਿਖ ਇਤਿਹਾਸ ਨੂੰ ਝੂਠਾ ਕਰਨ ਲਈ ਭਾਈ ਵੀਰ ਸਿੰਘ ਜੀ ਦੀ ਇਕ 'ਚਤਰਜੁਗੀ' ਕਿਤੋਂ ਮਿਲੀ ਜਾਂ ਆਪੇ ਲਿਖ ਤੂੜੀ ਵਿਚ ਨੱਪ ਪੁਰਾਣੀ ਬਣਾਈ ਦੇ ਆਧਾਰ ਤੇ ਗੁਰੂ ਜੀ ਦਾ ਸਸਕਾਰ ਨਦੇੜ ਹੋਇਆ ਸਾਬਤ ਕਰਨ ਲਗ ਪਏ ਹਨ।

ਜੇ ਭਾਈ ਵੀਰ ਸਿੰਘ ਜੀ ਇਸ ਚਤਰਜੁਗੀ ਦਾ ਹਵਾਲਾ ਦੇ ਕੇ ਗੁਰੂ ਸਾਹਿਬ ਦਾ ਸਸਕਾਰ ਕੀਤਾ ਸਿਧ ਕਰ ਸਕਦੇ ਹਨ ਤਾਂ ਅਸੀਂ ਰੋਜ਼ਾਨਾ ਰਣਜੀਤ ਅਖਬਾਰ ਵਿਚ ੨੫ ਦਸੰਬਰ ੧੯੬੫ ਨੂੰ ਮਹੰਤ ਨਾਹਰ ਸਿੰਘ ਵੈਦ ਭੂਸ਼ਨ ਘੁਨਸ ਦੇ ਲਿਖੇ 'ਹਜ਼ੂਰਸਾਹਿਬਯਾਤ੍ਰਾ'ਦੇ ਸਿਰਲੇਖਹੇਠ ਇਕਲਿਖ ਅਨੁਸਾਰਇਕਕੌਲਭੀਦਿਖਾਸਕਦੇਹਾਂ,ਲੇਖਕਅਨੁਸਾਰ ਇਸ ਵਕਤ ਵੀ ਹਜ਼ੂਰ ਸਾਹਿਬ ਮੌਜੂਦ ਹੈ। ਇਸਕੌਲ ਵਿਚ ਸੰਗਤਾਂ ਨੇ ਕੜ੍ਹਾ ਪ੍ਰਸ਼ਾਦ ਦਾ ਭੋਗ ਗੁਰੂ ਸਾਹਿਬ ਨੂੰ ਲਗਾਉਣ ਹਿਤ ਅੰਗੀਠੇ ਪਾਸ ਰਖਿਆ ਸੀ ਅਤੇ ਇਸ ਕੌਲ ਨੂੰ ਓਵੇਂ ਹੀ ਗੁਰੂ ਸਾਹਿਬ ਲੈ ਗਏ ਜਿਵੇਂ ਅਸਤਬਲਾਂ ਵਿਚੋਂ ਘੋੜੇ ਨੂੰ। ਕੌਤਕ ਵਰਤਾ ਜੰਗਲ ਵਿਚੋਂ ਪੰਜਾਬੋ ਆ ਰਹੇ ਇਕ ਸੰਤ ਨੂੰ ਇਹ ਕੌਲ ਦੇ ਸੰਗਤ ਨੂੰ ਬੇਫਿਕਰ ਰਹਿਣ ਦਾ ਸੰਦੇਸ਼ਾ ਭੀ ਦਿਤਾ।

ਤੇਇਹਲੇਖਕਆਪਭੀ ਗੁਰੂਜੀਦਾ ਪੈਰੀਂਤੁਰ ਤੰਬੂਵੱਲ ਕਨਿੰਘਮ ਜਿਹਾਂ ਦੀ ਜ਼ਬਾਨੀ ਗੁਮਨਾਮ ਅੰਤਹੋਇਆ ਲਿਖਦੇ ਹਨ। ਇਹ ਲੋਕ ਇਤਿਹਾਸ ਦੇ ਅਰਥ 'ਐਸਾਥਾ' ਨੂੰ ਨਹੀਂ ਕਬੂਲਦੇ ਤੇ ਭਾਈ ਵੀਰ ਸਿੰਘ ਜੀ ਤੋਂ ਭੀ ਪਹਿਲਾਂ ਸਿੰਘ ਸਭਾ ਦੀ ਪੈਦਾਇਸ਼ ਤੋਂ ਇਹ 'ਐਸਾ ਚਾਹੀਏ ਥਾ' ਵਲ ਹੀ ਤੁਰਦੇ ਹੈਨ, ਭਾਵੇਂ ਅੰਗ੍ਰੇਜ਼ ਅਜੇਹੀ ਸਿਖਿਆ ਇਹਨਾਂ ਨੂੰ ਦੇਣ ਵਾਲੇ ਤੁਰ ਗਏ ਹਨ ਪਰ ਇਹ ਖਾਲਸੇ ਉਸੇ ਆਦਤ ਦੇ ਮਜਬੂਰ ਕੀਤੇ ਜ਼ਰੂਰ ਗੁਰਬਾਣੀ ਦੇ ਮਤ ਤੇ ਨਾਮਧਾਰੀ ਪੰਥ-ਨਾ ਨਾ ਗੁਰੂ ਗੋਬਿੰਦ ਸਿੰਘ ਜੀ ਦੇ ਪੰਥ ਦੇ ਉਲਟ ਹੀ ਲਿਖਦੇ ਹਨ। ਇਥੇ ਹੀ ਬਸ ਨਹੀਂ ਇਹ ਖਾਲਸੇ ਤਾਂ ਆਪਣੀ 'ਐਸਾ ਚਾਹੀਏ ਥਾ' ਦੀ ਹਵਸ ਨੂੰ ਪੂਰਾ ਕਰਨ ਲਈ ਗੁਰਬਾਣੀ ਜਿਸ ਨੂੰ ਗੁਰੂ ਮੰਨ ਪੂਜਦੇ ਹਨ—

ਦੀਆਂ ਵੀ ਤੁਕਾਂ ਬਦਲਣੋਂ ਗਰੇਜ਼ ਨਹੀਂ ਕਰਦੇ, ਜਿਹਾ ਕਿ ਵਿਦਿਆ ਭੂਸ਼ਨ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਆਪਣੇ ਮਹਾਨ ਕੋਸ਼ ਜਿਲਦ ਦੂਜੀ ਦੇ ਪੰਨੇ ੨੦੬ ਤੇ 'ਹਿਮਕਰ ਦਾ ਅਰਥ ਕਰਨ ਲਗਿਆਂ ਲਿਖਦੇ ਹਨ"......ਹਿਮ ਰਿਤੁ' ਮਘਰ ਅਤੇ ਪੋਹ ਦਾ ਸਮਾਂ, ਰਾਮਕਲੀ ਰਾਗ ਵਿਚ ਪੰਜਵੇਂ ਸਤਿਗੁਰੂ ਦੀ ਬਾਣੀ, ਜੋ 'ਰੁਤੀ' ਸਿਰਨਾਵੇਂ ਹੇਠ ਲਿਖੀ ਹੈ, ਉਸ ਵਿਚ ਹਿਮਕਰ ਦੀ ਥਾਂ ਸਿਸੀਅਰ (ਸ਼ਿਸ਼ਿਰ) ਅਰ ਮਾਘ ਫਗਣ ਨੂੰ ਹਿਮਕਰ ਲਿਖਿਆ ਹੈ ਯਥਾ—'ਹਿਮਕਰ ਰੁਤਿ ਮਨ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ' ਅਤੇ 'ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ (ਰਾਮ ਰੁਤੀ ਮ: ੫)" ਇਸੇ ਸਬੰਧੀ ਭਾਈ ਸਾਹਿਬ ਦਾ ਫੁਟ ਨੋਟ ਕੋਸ਼ ਦੇ ਇਸੇ ਪੰਨੇ ਤੇ ਜੋ ਲਿਖਿਆ ਹੈ, ਉਹ ਇਸ ਪ੍ਰਕਾਰ ਹੈ:-"ਕਈ ਅਗਿਆਨੀ ਆਖਦੇ ਹਨ ਕਿ ਇਹ ਪਾਠ ਲਿਖਾਰੀ ਦੀ ਭੁਲ ਨਾਲ ਹੋ ਗਿਆ ਹੈ ਪਰ ਅਜੇਹਾ ਨਹੀਂ...... ।"

ਇਥੇ ਭਾਈ ਸਾਹਿਬ ਮੰਨਦੇ ਹਨ ਕਿ ਜੋ ਗੁਰੂ ਸਾਹਿਬ ਨੇ ਲਿਖਿਆ ਜਾਂ ਲਿਖਾਇਆ ਹੈ ਸੋ ਠੀਕ ਹੈ ਪਰ ਆਪਣੇ ਅਰਥ ਆਪਣੀ ਮਤ ਅਨੁ-ਸਾਰ ਹੀ ਗੁਰੂ ਸਾਹਿਬ ਦੇ ਲਿਖੇ ਦੇ ਉਲਟ ਹੀ ਕਢਦੇ ਹਨ। ਜੇ ਗੁਰੂ ਸਾਹਿਬ ਨੇ ਹਿਮਰੁਤ ਦਾ ਸਮਾਂ ਮਾਘ ਫਗਣ ਲਿਖਿਐ ਤਾਂ ਆਪ ਨੇ ਮਘਰ ਪੋਹ ਦਾ ਸਮਾਂ ਇਸੇ ਤਰ੍ਹਾਂ ਸਿਸੀਅਰ ਦਾ ਭੀ ਉਲਟ ਹੀ ਲਿਖਿਐ। ਨਾਲ ਹੀ ਗਲਤ ਕਹਿਣ ਵਾਲਿਆਂ ਨੂੰ ਅਗਿਆਨੀ ਭੀ ਲਿਖਿਆ ਹੈ ਅਤੇ ਗੁਰੂ ਸਾਹਿਬ ਦੀਆਂ ਤੁਕਾਂ ਭੀ ਸ਼ੁਧ ਹੀ ਵਰਤੀਆਂ ਹਨ—ਪਰ ਅਗਿਆਨੀਆਂ ਦੀ ਸੰਗਤ ਵਿਚ ਰਲ ਆਪ ਭੀ "ਐਸਾ ਚਾਹੀਏ ਥਾ" ਦੀ ਮਜਬੂਰੀ ਦਾ ਸ਼ਿਕਾਰ ਹੋ, ਦੋਹਾਂ ਰੁਤਾਂ ਦੇ ਆਪਣੀ ਮਤ ਅਨੁਸਾਰ ਲਿਖੇ ਅਰਥਾਂ ਮੁਤਾਬਕ ਹੀ ਗੁਰਬਾਣੀ ਦੀਆਂ ਤੁਕਾਂ ਭੀ ਬਦਲ ਦਿਤੀਆਂ ਹਨ। ਇਸੇ ਕੋਸ਼ ਦੇ ੨੭੩ ਪੰਨੇ ਤੇ 'ਖਟਰੁਤ' ਦੇ ਅਰਥ ਕਰਨ ਸਮੇ ਗੁਰੂ ਸਾਹਿਬ ਦੀਆਂ ੬ ਰੁਤਾਂ ਲਿਖਦਿਆਂ ਭਾਈ ਜੀ ਨੇ ਪੰਜਵੀਂ ਤੇ ਛੇਵੀਂ ਰੁਤ ਇਸ ਤਰ੍ਹਾਂ ਬਦਲ ਲਿਖ ਦਿਤੀਆਂ ਹਨ: 'ਹਿਮਕਰ ਰੁਤਿ ਸ਼ੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ' ਅਤੇ"ਰੁਤਿ ਸਿਸੀਅਰੁ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ।' ਜਦੋਂ ਕਿ ਸੁਧ ਤੁਕਾਂ ਉਪਰ ਲਿਖੀਆਂ ਜਾ ਚੁਕੀਆਂ ਹਨ।

ਇਹ ਕੁਝ ਲਿਖਕੇ ਗੁਰੂ ਜੀ ਦੇ ੩੦੦ ਵਰ੍ਹੇ ਗੰਢ ਤੇ'ਸਤਿਜੁਗ'ਦੇਦਸਮੇਸ਼ ਨੰਬਰ ਰਾਹੀਂ ਪਾਠਕਾਂ ਨੂੰ ਅਰਜ਼ ਕਰਦਾ ਹਾਂ ਕਿ ਐਸੇ ਵਿਦਵਾਨਾਂ ਵਾਸਤੇ ਭੀ ਸਤਿਗੁਰ ਅਗੇ ਅਰਜ਼ਕਰੋ ਕਿ ਇਹਨਾਂ ਨੂੰ 'ਜਿਤੁ ਦੁਆਰੈ ਉਬਰੈ ਤਿਤੈ ਲੇਹੁ ਉਬਾਰਿ।'

ਚੁਟਕੀ:—

ਹੇ ਦਸਮ ਗੁਰੂ ਗੁਰਦੇਵ ਜੀਉ।
ਬਖਸ਼ੋ ਸਿਖਾਂ ਸੁਧ ਸੇਵ ਜੀਉ।
ਲਖ ਗੁਪਤ ਜ਼ਾਹਰ ਤੁਧ ਜੀਵਨ ਨੂੰ।
ਲੋਚਨ ਸਿਖਿਆ ਰਸ ਪੀਵਨ ਨੂੰ।

---

ਤੇਰਾ ਤਕਕੇ ਤੇਜ਼ ਅਨੋਖਾ ਥਰ ਥਰ ਪਾਪੀ ਲਰਜ਼ੇ।
ਦੁਸ਼ਮਨ ਕੋਈ ਨਾ ਨਜ਼ਰੀਂ ਆਵੇ ਸਿੰਘ ਤੇਰਾ ਜਦ ਗਰਜ਼ੇ।
ਸਿਖੀ ਪਰਚਮ ਜਗ ਝੁਲਾਇਆ ਰਹੇ ਅਟੱਲ ਸਦਾ ਹੀ:
ਤੇਰੀਆਂ ਹਨ ਕੁਰਬਾਨੀਆਂ ਸਭੇ ਮਾਨਵਤਾ ਸਿਰ ਕਰਜ਼ੇ।

- ਪਰਮਜੀਤ ਸਿੰਘ ਢਿਲੋਂ

ਤੇਰਿਆਂ ਤੀਰਾਂ ਵਿੰਨ੍ਹ ਦਿਤਾ ਸੀ ਜ਼ੁਲਮ ਸਿਤਮ ਦਾ ਸੀਨਾ।
ਤੇਰੀ ਸੀ ਤਲਵਾਰ ਸਦਾ ਹੀ ਢਾਲ ਵਾਸਤੇ ਦੀਨਾਂ।
ਸਰਬੰਸ ਦਾਨ ਤੂੰ ਕਰਕੇ ਸਾਰਾ ਦੇਸ਼ ਧਰਮ ਬਚਾਇਆ:
ਜੀਨਾ ਸੀ ਸਰਵੋਤਮ ਦਸਿਆ ਧਰਮ ਦੀ ਖਾਤਰ ਜੀਨਾ। ਕਾਕਾ ਸੁਲਖਣ ਸਿੰਘ

## ਗੁਰੂ ਗੋਬਿੰਦ ਸਿੰਘ ਜੀ ਦੀ:–

# ਦੇਵੀ ਪੂਜਾ

ਸ੍ਰੀ ਅਮਰ ਭਾਰਤੀ ਜੀ

ਕਥਨੀ ਕਰਨੀ ਦੇ ਪੂਰੇ, ਕਲਮ ਦੇ ਧਨੀ, ਪ੍ਰਭਾਵ ਪੂਰਤ ਸਖਸ਼ੀਅਤ ਦੇ ਮਾਲਕ, ਮੇਰੇ ਮਿਤਰ ਵੀ ਤੇ ਅਜ ਕਲ ਕਲਮੀ ਗੁਰੂ ਅਮਰ ਭਾਰਤੀ ਜੀ ਦਾ ਇਹ ਲੇਖ ਜੇ ਨਾ ਪੁਜਦਾ ਤਾਂ ਅਸਾਂ ਇਸ ਅੰਕ ਨੂੰ ਅਧੂਰਾ ਹੀ ਮੰਨਣਾ ਸੀ। ਦੇਰ ਨਾਲ ਪਹੁੰਚਣ ਕਾਰਨ ਹੀ ਆਪਦਾ ਲੇਖ, ਸੌ ਹਥ ਰਸਾ ਸਿਰੇ ਤੇ ਗੰਢ ਵਾਲਾ ਕੰਮ ਦੇਵੇਗਾ। ਫਿਰ ਵੀ ਬਹੁਤ ਸ਼ੁਕਰ ਗੁਜ਼ਾਰ ਹਾਂ ਕਿ ਆਪਨੇ ਇਹ ਖੋਜ ਭਰਪੂਰ ਤੇ ਅਸਲੀਅਤ ਸਾਹਮਣੇ ਲਿਆਉਣ ਵਾਲਾ ਸੁਲੇਖ ਭੇਜਕੇ ਧੰਨਵਾਦ ਦੇ ਪਾਤਰ ਬਣੇ ਹਨ। ਇਹ ਲੇਖ ਇਕ ਉਹ ਸ਼ੀਸਾ ਹੈ ਜਿਸ ਵਿਚੋਂ ਆਪ ਦੀ ਉਚ ਵਿਦਵਤਾ ਦੇ ਝਲਕਾਰੇ ਪੈਣਗੇ।

—ਗ. ਸ. ਨ.

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਿਖ ਇਤਿਸਾਸ ਵਿਚ ਸਭ ਤੋਂ ਵਧ ਵਾਦ–ਵਿਵਾਦ ਵਾਲੇ ਪਾਤਰ ਹਨ। ਸਿੰਘ ਸਭਾਈ ਜਾਂ ਅਕਾਲੀ ਮਤ ਵਾਲੇ ਇਤਿਹਾਸਕਾਰਾਂ ਲਈ ਦਸਮ ਪਾਤਸ਼ਾਹ ਸਭ ਤੋਂ ਨੇੜਲੇ ਕਾਲ ਦੇ ਗੁਰੂ ਹਨ ਅਤੇ ਅਜੇ ਉਨ੍ਹਾਂ ਦੇ ਅਵਤਾਰ ਨੂੰ ਕੇਵਲ ੩੦੦ ਸਾਲ ਹੀ ਹੋਇਆ ਹੈ। ਫਿਰ ਵੀ ਆਪਦੇ ਜੀਵਨ ਸਿਧਾਂਤਾਂ ਤੇ ਜੀਵਨ ਘਟਨਾਵਾਂ ਬਾਰੇ ਏਨ੍ਹਾਂ ਜ਼ਿਆਦਾ ਵਾਦ–ਵਿਵਾਦ ਹੈ ਕਿ ਆਪ ਤੋਂ ਪਹਿਲਾਂ ਦੇ ਨੌਵਾਂ ਗੁਰੂਆਂ ਵਿਚੋਂ ਕਿਸੇ ਬਾਰੇ ਵੀ ਏਨਾ ਮਤ–ਵਿਰੋਧ ਨਹੀਂ। ਸਾਡੀ ਜਾਚੇ ਦਸਮ ਗੁਰੂ ਦੀਆਂ ਜੀਵਨ ਘਟਨਾਵਾਂ ਬਾਰੇ ਏਨੇ ਮਤ–ਵਿਰੋਧ ਦਾ ਕਾਰਨ ਅੰਗਰੇਜ਼ੀ ਰਾਜ ਪ੍ਰਭਾਵਤ ਸਿੰਘ ਸਭਾ ਲਹਿਰ ਤੇ ਅਕਾਲੀ ਲਹਿਰ ਦੇ ਨੇਤਾਵਾਂ ਵਲੋਂ ਇਸ਼ ਸਿਧਾਂਤਨੂੰ ਸਥਾਪਤ ਕਰਨ ਦੀ ਕੋਸ਼ਿਸ਼ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਸਿਖਾਂ ਦੇ ਆਖਰੀ ਗੁਰੂ ਸਨ, ਸਿਖ ਧਰਮ ਕੋਈ ਇਹੋ ਜਿਹੀ ਚੀਜ਼ ਹੈ ਜਿਸਦਾ ਮੁਸਲਿਮ ਧਰਮ ਵਾਂਗ ਹੀ ਹਿੰਦੂ ਧਰਮ ਨਾਲ ਕੋਈ ਵਾਸਤਾ ਨਹੀਂ, ਕੋਈ ਸੰਬੰਧ ਨਹੀਂ।

ਸਤਿਗੁਰੂ ਸੁਭਾਵਕ ਹੀ ਦੇਹ–ਮਨ ਦੀ ਆਜ਼ਾਦੀ ਦਾ ਅਲਮ ਬਰਦਾਰ ਹੁੰਦਾ ਹੈ ਤੇ ਸੱਚੇ ਸਤਿਗੁਰੂਆਂ ਨੇ ਆਦਿ ਕਾਲ ਤੋਂ ਗੁਲਾਮੀ ਦੇ ਖਿਲਾਫ਼ ਸੰਘਰਸ਼ ਕੀਤਾ ਹੈ ਤੇ ਆਪਣੇ ਸਿਖਾਂ ਨੂੰ ਉਸ ਸੰਘਰਸ਼ ਲਈ ਪ੍ਰੇਰਿਆ ਹੈ ਸਿੰਘ ਸਭਾ ਲਹਿਰ ਵੇਲੇ ਦੇ ਸਿਖ ਆਗੂ ਜੇ ਦੇਹਧਾਰੀ ਸਤਿਗੁਰੂ ਨੂੰ ਮੰਨਦੇ ਤਾਂ ਉਸ ਸਤਿਗੁਰੂ ਨੇ ਉਨ੍ਹਾਂ ਸਿਖਾਂ ਨੂੰ ਅੰਗ੍ਰੇਜ਼ੀ ਰਾਜ ਦੀ ਸੇਵਾ ਭਗਤੀ ਤੋਂ ਵਰਜਨਾ ਸੀ। ਸੋ ਉਨ੍ਹਾਂ ਸਿਖਾਂ ਨੇ ਦੇਹਧਾਰੀ ਸਤਿਗੁਰੂ ਦੇ ਸਿਧਾਂਤ ਨੂੰ ਹੀ ਗ਼ਲਤ ਕਰਾਰ ਦੇਕੇ ਖੁਲ੍ਹੇ ਮਨ ਅੰਗ੍ਰੇਜ਼ੀ ਰਾਜ ਦੀ ਭਗਤੀ ਸ਼ੁਰੂ ਕੀਤੀ।

ਅੰਗ੍ਰੇਜ਼ਾਂ ਦੇ ਇਸ ਸਿਧਾਂਤ ਤੋਂ ਹਰ ਕੋਈ ਜਾਣੂੰ ਹੈ ਕਿ 'ਪਾੜੋ ਤੇ ਰਾਜ ਕਰੋ॥' ਉਨ੍ਹਾਂ ਨੇ ਜਿੰਨਾਂ ਚਿਰ ਰਾਜ ਕੀਤਾ, ਹੈ ਓਨਾਂ ਚਿਰ ਮਤ ਮਤਾਂਤਰ ਪੈਦਾ ਕੀਤੇ ਹਨ ਤੇ ਫਿਰ ਇਕ ਮਤ ਵਾਲੇ ਨੂੰ ਦੂਜੇ ਨਾਲ ਅਤੇ ਦੂਜੇ ਨੂੰ ਤੀਜੇ ਨਾਲ ਲੜਾਇਆ ਹੈ।

ਮੁਸਲਿਮ ਮਤ ਦਾ ਭਾਰਤ ਦੇ ਹਿੰਦੂ ਮਤ ਨਾਲ ਕੋਈ ਨੇੜੇ ਦਾ ਸੰਬੰਧ ਨਹੀਂ ਸੀ—ਹਾਂ, ਮੁਸ-ਲਿਮ ਸੂਫੀ ਮਤ ਦਾ ਭਾਰਤ ਦੇ ਵੇਦਾਂਤ ਨਾਲ ਦੂਰ ਦਾ ਰਿਸ਼ਤਾ ਜ਼ਰੂਰ ਸੀ। ਪਰ ਸੂਫੀ ਮਤ ਤਾਂ ਸੰਤਾਂ ਫਕੀਰਾਂ ਦਾ ਮਤ ਸੀ ਤੇ ਸੂਫੀ ਕਵੀਆਂ ਦੀ ਬਾਣੀ ਨੂੰ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਸਨਮਾਨ ਯੋਗ ਥਾਂ ਵੀ ਦਿਤੀ, ਪਰ ਉਸ ਜ਼ਮਾਨੇ ਦਾ ਰਾਜ ਉਨ੍ਹਾਂ ਮੁਸਲਿਮ ਹਾਕਮਾਂ ਹਥ ਵਿਚ ਸੀ ਜਿਹੜੇ ਜਾਂ ਤੇ ਆਪ ਬਾਹਰੋਂ ਹਮਲਾਵਰ ਬਣਕੇ ਆਏ ਸਨ ਜਾਂ ਉਨਾਂ ਦੇ ਵਡੇਰੇ ਹਮਲਾਵਰ ਬਣਕੇ ਆਏ ਸਨ। ਉਨ੍ਹਾਂ ਮੁਸਲਿਮ ਹਾਕਮਾਂ ਦੀ ਤੇ ਗੁਰੂ ਨਾਨਕ ਪਰੰਪਰਾਂ ਦੇ ਸਤਿ-ਗੁਰੂਆਂ ਦੀ ਆਪਸ'ਚ ਕਿਸੇਸਮੇ ਵੀ ਬਣੀ ਨਹੀਂ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਤਕ ਗੁਰਗੱਦੀ ਵਲੋਂ ਮੁਸਲਿਮ ਰਾਜ ਦਾ ਵਿਰੋਧ ਏਨਾ ਤਿਖਾ ਹੋ ਗਿਆ ਕਿ ਉਸ ਰਾਜ ਨੂੰ ਖਤਮ ਕਰਨ ਲਈ ਜੋ ਵਧ ਤੋਂ ਵਧ ਸੰਭਵ ਸੀ, ਉਹ ਦਸਮ ਗੁਰੂ ਨੇ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਉਦੇਸ਼ ਲਈ ਦੇਵੀ ਦੁਰਗਾ ਦੀ ਅਰਾਧਨਾ ਕੀਤੀ ਤੇ ਆਪਣੀ ਬਾਣੀ 'ਉਗਰ ਦੰਤੀ' ਵਿਚ ਇਹ ਮੰਗ ਮੰਗੀ—

ਤੁਹੀ ਆਸ ਪੂਰਨ ਜਗਤ ਗੁਰ ਭਵਾਨੀ।
ਛਤ੍ਰ ਛੀਨ ਮੁਗਲਨ ਕਰਹੁ ਬੇਗ ਫਾਨੀ।
ਸਕਲ ਹਿੰਦ ਸਿਉਤੁਰਕਦੁਸਟਾ ਬਿਦਾਰਹੁ।
ਧਰਮ ਕੀ ਧੁਜਾ ਕਉ ਜਗਤ ਮੈਂ ਝੁਲਾਰਹੁ।

ਫਿਰ:—

ਅਪੁਨ ਜਾਨ ਕਰ ਮੋਹਿ ਲੀਜੈ ਬਚਾਈ।
ਅਸੁਰ ਪਾਪੀਅਨ ਮਾਰ ਦੇਵਹੁ ਉਡਾਈ।
ਸਕਲ ਜਗਤ ਕਉ ਸੁਖ ਬਸਾਵਹੁ ਅਨੰਦਾ।
ਤੁਹੀ ਦਰਦ ਮੇਟਨ ਸ੍ਰੀ ਹਰਿ ਮੁਕੰਦਾ।
ਯਹੀ ਦੇਹਆਗਿਆਤੁਰਕਨ ਗਹਿਖਪਾਊਂ।
ਗਊ ਘਾਤਕਾ ਦੋਖ ਜਗ ਸਿਉਂ ਮਿਟਾਊਂ।
ਛਤ੍ਰ ਤਖਤ ਮੁਗਲਨ ਕਰਹੁੰ ਮਾਰ ਦੂਰੇ।
ਘੁਰਹਿ ਤਬ ਜਗਤ ਫਤਹ ਧਰਨ ਤੂਰੇ।
ਤੁਮਨ ਦਰ ਖੜਾ ਦਾਸ ਕਰ ਹੈ ਪੁਕਾਰਾ।
ਤੁਰਕਨ ਮੇਟ ਕੀਜੈ ਜਗਤ ਮਹਿ ਉਜਾਰਾ।
ਤਬਹਿ ਗੀਤ ਮੰਗਲ ਫਤਹਿ ਕੇ ਸੁਨਾਊਂ।
ਤੁਮਨ ਕਉ ਸਿਮਰ ਦੂਖ ਸਗਲੇ ਮਿਟਾਊਂ।'

ਫਿਰ:—

"ਯਹੀ ਆਸ ਪੂਰਨ ਕਰਹੁ ਤੁਮ ਹਮਾਰੀ।
ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ।
ਫਤਹ ਸਤਿਗੁਰੂ ਕੀ ਜਗਤ ਸਿਉਂ ਬੁਲਾਊਂ।
ਸਭਨ ਕਉ ਸਬਦ ਵਾਹਿ ਵਾਹਿ ਦ੍ਰਿੜਾਊਂ।
ਕਰਹੁ ਖਾਲਸਾ ਪੰਥ ਤੀਸਰ ਪ੍ਰਵੇਸਾ।
ਜਗਹਿ ਸਿੰਘ ਜੋਧੇ ਧਰਹਿ ਨੀਲ ਭੇਸਾ।*

ਫਿਰ—

"ਤੁਹੀ ਕਾਲ ਕੇ ਅਸੁਰ ਸੰਘਾਰ ਕਰਣੀ।
ਤੁਹੀ ਸੇਵਕਨ ਪਰ ਸਦਾ ਮਿਹਰ ਧਰਣੀ।
ਕਹਾ ਕੌ ਬਖਾਨੈਂ ਤੁਮਨ ਗਤਿ ਅਪਾਰੇ।
ਤੁਹੀ ਜਾਲਮਾ ਅਲਖ ਰੂਪਣ ਮੁਰਾਰੇ।
ਤੁਹੀ ਹਰਿ ਹਰੇ ਹਰਿ ਹਰੇ ਹਰਿ ਭਵਾਨੀ।
ਨਿਰੰਜਨ ਪੁਰਖ ਪਰ ਭਈ ਤੂੰ ਕੁਰਬਾਨੀ।
ਯਹੀ ਦੇਹਿ ਬਰ ਮੋਹਿ ਸਤਿਗੁਰ ਧਿਆਊਂ।
ਅਸੁਰ ਜੀਤ ਕਰ ਧਰਮ ਨਉਬਤ ਬਜਾਊਂ।
ਮਿਟਹਿਸਭ ਜਗਸਿਉਂ ਤੁਰਕਨ ਦੁੰਦ ਸੋਰਾ।
ਬਚਹਿ ਸੰਤ ਸੇਵਕ ਖਪਹਿ ਦੁਸਟ ਚੋਰਾ।"

—ਭਗਵਤੀ ਛੰਦ ਪੰਜਾਂਵਾਂ—ਛੇਵਾਂ

ਗੁਰੂ ਗੋਬਿੰਦ ਸਿੰਘ ਜੀ ਨੇ ਇਕ ਤੀਸਰੇ ਪੰਥ ਦੀ ਗੱਲ ਆਪਣੀ ਬਾਣੀ ਵਿਚ ਕੀਤੀ ਹੈ:—

'ਫਤਹਿ ਸਤਿਗੁਰੂ ਕੀ ਜਗਤ ਸਿਉਬਲਾਊਂ।
ਸਭਨ ਕਉ ਸਬਦ ਵਾਹਿ ਵਾਹਿ ਦ੍ਰਿੜਾਊਂ।
ਕਰਹੁ ਖਾਲਸਾ ਪੰਥ ਤੀਸਰ ਪ੍ਰਵੇਸਾ।
ਜਗਹਿ ਸਿੰਘ ਜੋਧੇ ਧਰਹਿ ਨੀਲ ਭੇਸਾ।'

ਇਸਤੋਂ ਪਹਿਲਾਂ ਵੀ ਆਪਨੇ ਲਿਖਿਆ:
ਦੁਹੂੰ ਪੰਥ ਮੇਂ ਕਪਟ ਵਿਦੱਯਾ ਚਲਾਨੀ।

*ਨੀਲੇ ਭੇਸ ਵਾਲੀ ਤੁਰਕਾਂ ਨੂੰ ਖਾਲਸਾ ਫੜੇ।

ਬਹੁੜ ਤੀਸਰਾ ਪੰਥ ਕੀਜੈ ਪਰਧਾਨੀ।
ਜੋ ਉਪਜੈ ਮਰੈ ਤਾਹਿ ਸਿਮਰਨ ਨ ਕੀਜੈ।
ਅਟਲ ਪੁਰੱਖ ਅਕਾਲ ਕਾ ਨਾਮ ਲੀਜੈ।
ਮੜੀ ਗੋਰ ਦੇਵਲ ਮਸੀਤਾਂ ਗਿਰਾਯੇਂ।
ਤੁਹੀ ਏਕ ਅਕਾਲ ਹਰਿ ਹਰਿ ਜਪਾਯੇਂ।
ਮਿਟਹਿ ਬੇਦ ਸਾਸਤ੍ਰ ਅਠਾਰਹਿ ਪੁਰਾਨਾ।
ਮਿਟਹਿ ਬਾਂਗ ਸਲਵਾਤ ਸੁੰਨਤ ਕੁਰਾਨਾ।
ਸਕਲਸ੍ਰਿਸਟ ਇਕਬਰਨ ਹੁਇਕਰ ਭੁਲਾਨੀ।
ਧਰਮ ਨੇਮ ਕੀ ਜੁਗਤ ਕਿਨਹੂ ਨ ਜਾਨੀ।
ਕਠਿਨ ਦੁੰਦ ਵਰਤੈ ਜਗਤ ਮਹਿ ਗੁਬਾਰਾ।
ਦਯਾ ਧਾਰ ਕਰ ਮੋਹਿ ਲੀਜੈ ਉਬਾਰਾ।
ਤੁਹੀ ਕੁਦਰਤੇ ਸਕਤਿ ਦੁਰਗੇ ਭਵਾਨੀ।
ਤੁਹੀ ਜਗਤ ਮਾਤਾ ਸਕਲ ਬਿਧ ਨਿਧਾਨੀ।'

ਗੁਰੂ ਗੋਬਿੰਦ ਜੀ ਦੀ ਇਸੇ ਬਾਣੀ ਦੇ ਅਰਥਾਂ ਨੂੰ ਆਪਣੇ ਸਿਧਾਂਤ ਦੇ ਸਚੇ ਵਿਚ ਢਾਲਕੇ ਸਿੰਘ ਸਭਾਈ ਜਾਂ ਅਕਾਲੀ ਇਤਿਹਾਸਕਾਰਾਂ ਨੇ ਹਿੰਦੂ ਪੰਥ ਨਾਲੋਂ ਸਿਖ ਪੰਥ ਨੂੰ ਵਖਰਾ ਇਕ ਪੰਥ ਕੁਲਮਕੇ ਹਿੰਦੂ ਧਰਮ ਨਾਲ ਹਰ ਪ੍ਰਕਾਰ ਦੀ ਸਾਂਝ ਤੋੜਨ ਦੇ ਬਹਾਨੇ ਲੱਭੇ ਹਨ, ਤੇ ਇਸ ਜਤਨ ਵਿਚ ਮੂਲ ਸਿਧਾਂਤਾਂ ਨੂੰ ਅਤੇ ਇਤਿਹਾਸਕ ਘਟਨਾਵਾਂ ਤਕ ਨੂੰ ਬਦਲਣ ਦੇ ਜਤਨ ਕੀਤੇ ਹਨ।

ਆਪਣੀ ਇਸੇ ਬਾਣੀ 'ਉਗ੍ਰਦੰਤੀ' ਵਿਚ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ:—

'ਕਰਹੁ ਹੁਕਮ ਆਪਨਾ ਸਭੈ ਦੁਸਟਘਾਊਂ।
ਤੁਰਕ ਹਿੰਦ ਕਾ ਸਕਲ ਝਗਰਾ ਮਿਟਾਊਂ।
ਅਗਮ ਸੂਰਬੀਰੇ ਉਠਹਿ ਸਿੰਘ ਜੋਧਾ।
ਪਕੜ ਤੁਰਕ ਕਉ ਕਰੈਂ ਵੈ ਨਿਰੋਧਾ।
ਸਕਲ ਜਗਤ ਮੋ ਖਾਲਸਾ ਪੰਥ ਗਾਜੈ।
ਜਗੈ ਧਰਮ ਹਿੰਦੁਕ ਤੁਰਕਨ ਦੁੰਦ ਭਾਜੈ।
ਜਪਉ ਜਾਪ ਏਕੈ ਹਹੇ ਹਰਿ ਅਕਾਲੰ।
ਹ੍ਵੈ ਤਬ ਦੁਨੀਆ ਸਭ ਛਿਨਿਕ ਮੈ ਨਿਹਾਲੰ।
ਸੁਨਹੁ ਤੁਮ ਭਵਾਨੀ ਹਮਨ ਕੀ ਪੁਕਾਰੇ।
ਕਰਹੁ ਦਾਸ ਪਰ ਮਿਹਰ ਅਪਰੰ ਅਪਾਰੇ।'

—ਭਗਉਤੀ ਜੀ ਕਾ ਛੰਦ ਛਕਾ ਪਹਿਲਾ

"ਸਕਲ ਜਗਤ ਮੋ ਖਾਲਸਾ ਪੰਥ ਗਾਜੈ। ਜਗੈ ਧਰਮ ਹਿੰਦੁਕ ਤੁਰਕਨ ਦੁੰਦ ਭਾਜੈ।" ਵਾਲੀ ਤੁਕ ਤੋਂ ਇਹ ਗੱਲ ਤਾਂ ਸਪਸ਼ਟ ਹੋ ਜਾਂਦੀ ਹੈ ਕਿ ਖਾਲਸਾ ਪੰਥ ਅਤੇ ਹਿੰਦੁਕ ਧਰਮ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅੱਡ ਅੱਡ ਕਰਕੇ ਹਿੰਦੂ ਧਰਮ ਨੂੰ ਤਿਆਗਨ ਯੋਗ ਅਤੇ ਖਾਲਸਾ ਪੰਥ (ਧਰਮ ?) ਨੂੰ ਫੜਨ ਯੋਗ ਨਹੀਂ ਦਸਿਆ ਸਗੋਂ ਮੰਗ ਮੰਗੀ ਹੈ ਕਿ ਹਿੰਦੂ ਧਰਮ ਜਾਗੇ ਅਤੇ ਉਸ ਹਿੰਦੁਕ ਧਰਮ ਦਾ ਪੰਥ ਖਾਲਸਾ ਸਾਰੇ ਜਗ ਵਿਚ ਗਜੇ।

ਹੁਣ ਸਵਾਲ ਹੈ ਕਿ ਆਪਨੇ ਜਿਸ ਤੀਸਰੇ ਪੰਥ ਦੀ ਗਲ ਕੀਤੀ ਹੈ ਉਸਦਾ ਕੀ ਅਰਥ ਹੈ? ਆਪਨੇ ਲਿਖਿਆ ਹੈ:

'ਦੁਹੂੰ ਪੰਥ ਮੈ ਕਪਟ ਵਿਦਯਾ ਚਲਾਨੀ।
ਬਹੁੜ ਤੀਸਰਾ ਪੰਥ ਕੀਜੈ ਪਰਧਾਨੀ।'

ਇਸ ਵਿਚ ਆਪਨੇ ਤੀਸਰੇ ਧਰਮ ਨੂੰ ਬਹੁੜ ਪਰਧਾਨ ਕਰਨ ਬਾਰੇ ਨਹੀਂ ਕਿਹਾ ਸਗੋਂ ਤੀਸਰੇ ਪੰਥ ਨੂੰ ਪਰਧਾਨ ਕਰਨ ਬਾਰੇ ਆਖਿਆ ਹੈ। ਅਰਥਾਤ ਜਿੰਨ੍ਹਾਂ ਦੋ ਪੰਥਾਂ ਵਿਚ ਕਪਟ ਵਿਦਿਆ ਚੱਲ ਪਈ ਹੈ ਉਨ੍ਹਾਂ ਨਾਲੋਂ ਵਖਰਾ ਤੀਸਰਾ ਪੰਥ।

ਇਕ ਗੱਲ ਬਾਰੇ ਹਰ ਕੋਈ ਸਾਡੇ ਨਾਲ ਸਹਿਮਤ ਹੋਵੇਗਾ ਕਿ ਗੁਰੂ ਗੋਬਿੰਦ ਸਿੰਘ ਜੀ ਮੂਲ ਮੁਸਲਿਮ ਧਰਮ ਦੇ ਖਿਲਾਫ਼ ਨਹੀਂ ਸਨ, ਪਰ ਮੁਸਲਿਮ ਧਰਮ ਦੇ ਉਸ ਪੰਥ ਦੇ ਦੁਸ਼ਮਨ ਸਨ ਜਿਸਨੂੰ ਔਰੰਗਜ਼ੇਬ ਚਲਾ ਰਿਹਾ ਸੀ ਤੇ ਜ਼ੋਰੀਂ ਹਿੰਦੂਆਂ ਦੇ ਜੰਞੂ ਲਾਹ ਲਾਹ ਕੇ ਮੁਸਲਿਮ ਬਣਾ ਰਿਹਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਉਸ ਔਰੰਗਜ਼ੇਬ ਮਾਰਕਾ ਪੰਥ ਵਿਚ ਕਪਟ ਸ਼ਾਮਲ ਹੋਣ ਦੀ ਗੱਲ ਕੀਤੀ, ਹਿੰਦੂ ਧਰਮ ਦੇ ਉਸ ਪੰਥ ਦੀ ਜਿਹੜਾ ਮੋਇਆਂ ਦਾ ਸਿਮਰਨ ਅਰਥਾਤ ਸਰਾਧ ਕਰਦਾ ਸੀ, ਉਨ੍ਹਾਂ ਦੀਆਂ ਮੜ੍ਹੀਆਂ ਅਤੇ ਸਮਾਧਾਂ ਬਣਾਕੇ ਉਨ੍ਹਾ ਦੀ ਪੂਜਾ ਕਰਦਾ ਹੈ।

ਕਿਹੜਾ ਤੀਸਰਾ ਪੰਥ ਹੋਵੇ?

"ਦੁਹੂੰ ਪੰਥ ਮੈ ਕਪਟ ਵਿਦਯਾ ਚਲਾਨੀ।
ਬਹੁੜ ਤੀਸਰਾ ਪੰਥ ਕੀਜੈ ਪਰਧਾਨੀ।
ਜੋ ਉਪਜੈ ਮਰੈ ਤਾਹਿ ਸਿਮਰਨ ਨ ਕੀਜੈ।

ਅਟਲ ਪੁਰਖ ਅਕਾਲ ਕਾ ਨਾਮ ਲੀਜੈ।
ਮੜੀ ਗੋਰ ਦੇਵਲ ਮਸੀਤਾਂ ਗਿਰਾਯੰ।
ਤੁਹੀ ਏਕ ਅਕਾਲ ਹਰਿ ਹਰਿ ਜਪਾਯੰ।

ਅਰਥਾਤ ਉਹ ਦੋਵੇਂ ਕਪਟ ਪਰਧਾਨ ਪੰਥ ਮਿਟਨ ਜਿੰਨ੍ਹਾਂ ਵਿਚ ਅਕਾਲ ਦੀ ਥਾਂ ਤੇ ਮੋਇਆਂ ਦੀ, ਉਹਨਾਂ ਦੀਆਂ ਮੜੀਆਂ, ਸਮਾਧਾਂ, ਦੇਵਾਲਿਆਂ, ਮਸੀਤਾਂ ਦੀ ਪੂਜਾ ਹੁੰਦੀ ਹੈ।

ਅਜ ਇਹਨਾਂ ਸਭਨਾਂ ਦੇ ਨਾਲ ਨਾਲ ਸਿਖਾਂ ਦੇ ਗੁਰਦਵਾਰੇ ਵੀ ਸ਼ਾਮਲ ਹੋ ਗਏ ਹਨ। ਇਹਨਾਂ ਦੀ ਪੂਜਾ ਅਤੇ ਇਹਨਾਂ ਤੋਂ ਲੜਾਈਆਂ ਆਮ ਗਲ ਬਣ ਗਈ ਹੈ।

ਗੁਰੂ ਗੋਬਿੰਦ ਸਿੰਘ ਜੀ ਅਗੇ ਚਲਕੇ ਦੁਖ ਪਰਗਟ ਕਰਦੇ ਹੋਏ ਦੇਵੀ ਨੂੰ ਪਹਿਲਾਂ ਉਸ ਸਮੇ ਦੇ ਧਰਮ ਵਿਚ ਆਈ ਗਿਰਾਵਟ ਦਸਦੇ ਹੋਏ ਆਖਦੇ ਹਨ—

'ਮਿਟਹਿ ਬੇਦ ਸਾਸਤ੍ਰ ਅਠਾਰਹਿ ਪੁਰਾਨਾ।'

ਅਕਾਲੀ ਅਰਥਕਾਰਾਂ ਨੇ ਮਿਟਹਿ ਨੂੰ ਮਿਟ ਜਾਵੇ ਦੇ ਅਰਥ ਵਿਚ ਲਿਆ ਹੈ ਜਦੋਂ ਕਿ ਗੁਰੂ ਜੀ ਆਖਦੇ ਹਨ—ਵੇਦ ਸਾਸਤਰ ਤੇ ਅਠਾਰਾਂ ਪੁਰਾਣ ਖਤਮ ਹੋ ਰਹੇ ਹਨ। ਇਸ ਤੋਂ ਅਗਲੀ ਤੁਕ ਨੂੰ ਛਡ ਕੇ ਉਸਤੋਂ ਬਾਦ ਇਸ ਭਾਵ ਨੂੰ ਹੋਰ ਸਪਸ਼ਟ ਕਰਕੇ ਆਖਦੇ ਹਨ - "ਸ੍ਰਕਲ ਸ੍ਰਿਸਟ ਇਕ ਬਰਨ ਹੁਇ ਕਰ ਭੁਲਾਨੀ। ਧਰਮ ਨੇਮ ਕੀ ਜੁਗਤ ਕਿਨਹੂੰ ਨ ਜਾਨੀ।" ਅਰਥਾਤ ਵੇਦਾਂ ਸ਼ਾਸਤਰਾਂ ਤੇ ਪੁਰਾਣਾਂ ਵਿਚ ਜਿਸ ਵਰਨ ਆਸ਼ਰਮ ਦੀ ਵਿਵਸਥਾ ਹੈ ਉਸ ਨੂੰ ਲੋਕ ਛਡ ਗਏ ਹਨ। ਤੇ ਇਕੋ ਵਰਨ ਵਿਚ ਆਣਕੇ ਧਰਮ ਨੇਮ ਦੀ ਸਾਰੀ ਜੁਗਤ ਭੁਲ ਗਏ ਹਨ। ਕਿਉਂ ਭੁਲ ਗਏ ਹਨ? ਗੁਰੂ ਗੋਬਿੰਦ ਸਿੰਘ ਜੀ ਲਈ ਇਸਦਾ ਕਾਰਨ ਦੂਸਰੇ ਪੰਥ ਦਾ ਲੰਮੇ ਸਮੇਂ ਦਾ ਰਾਜ ਸੀ। ਇਸੇ ਲਈ ਉਨ੍ਹਾਂ ਨੇ ਜਦੋਂ ਵੇਦ ਸ਼ਾਸਤਰ ਤੇ ਪੁਰਾਣਾਂ ਦੇ ਮਿਟਦੇ ਜਾਣ ਦੀ ਗੱਲ ਆਖੀ ਹੈ ਨਾਲ ਹੀ ਦੂਸਰੇ ਪੰਥ ਬਾਰੇ ਵੀ ਦੇਵੀ ਕੋਲੋਂ ਮੰਗ ਮੰਗੀ ਹੈ।

"ਮਿਟਹਿ ਬੇਦ ਸਾਸਤ੍ਰ ਅਠਾਰਹਿ ਪੁਰਾਨਾ।
ਮਿਟੈ ਬਾਂਗ ਸਲਵਤ ਸੁੰਨਤ ਕੁਰਾਨਾ।"

ਪਹਿਲੀਆਂ ਤਿੰਨੇ ਚੀਜਾਂ ਦੇ ਮਿਟਦੇ ਜਾਣ ਦਾ ਦੁਖ ਦਸਿਆ ਹੈ ਤੇ ਦੂਜੀਆਂ ਚਾਰ ਚੀਜਾਂ ਨੂੰ ਇਸਦਾ ਕਾਰਨ ਮੰਨਦਿਆਂ ਹੋਇਆਂ ਉਹਨਾਂ ਦੇ ਮਿਟਣ ਦੀ ਮੰਗ ਕੀਤੀ ਹੈ। ਮਿਟੈ-ਮਿਟ ਜਾਇ। ਮਿਟਹਿ—ਮਿਟ ਰਹੇ ਹਨ।

ਹੁਣ ਗਲ ਹੈ ਤੀਸਰੇ ਪੰਥ ਦੀ।

ਬਹੁੜ ਤੀਸਰਾ ਪੰਥ ਕੀਜੈ ਪਰਧਾਨੀ।

ਏਥੇ ਸਾਡੇ ਸਮਝਣ ਵਾਲੀ ਗਲ ਹੈ—ਬਹੁੜ ਬਾਰੇ। ਬਹੁੜ ਦਾ ਕੀ ਅਰਥ ਹੈ? ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭਾ ਵਾਲੇ ਕੋਸ਼ ਵਿਚ ਲਿਖਦੇ ਹਨ—

ਬਹੁਰ (ਬਹੁੜ) ਪੁਨਃ ਫਿਰ। ਬਹੁੜ ਦਾ ਅਰਥ ਹੈ ਫਿਰ ਮੁੜਕੇ। ਇਸਤੋਂ ਕਿਸੇ ਨਵੇਂ ਪੰਥ ਜਾਂ ਧਰਮ ਬਾਰੇ ਕੋਈ ਇਸਾਰਾ ਨਹੀਂ ਮਿਲਦਾ ਸਗੋਂ ਸਪਸ਼ਟ ਸ਼ਬਦਾਂ ਵਿਚ ਇਹ ਸਤਰਾਂ ਲਿਖੀਆਂ ਮਿਲਦੀਆਂ ਹਨ—

'ਕਰਹੁ ਹੁਕਮ ਅਪਨਸਭੈ ਦੁਸਟ ਘਾਉਂ।
ਤੁਰਕ ਹਿੰਦੂ ਕਾ ਸਕਲ ਝਗੜਾ ਮਿਟਾਉਂ।
ਅਗਮ ਸੂਰਬੀਰੇ ਉਠੈ ਸਿੰਘ ਜੋਧਾ।
ਪਕੜ ਤੁਰਕ ਗਨ ਕਉ ਕਰੈਂ ਵੇ ਨਿਰੋਧ।
ਸਕਲ ਜਗਤ ਮੋ ਖਾਲਸਾ ਪੰਥ ਗਾਜੈ।
ਗਜੈ ਧਰਮ ਹਿੰਦੂਕ ਤੁਰਕਨ ਦੁੰਦ ਭਾਜੈ

ਅਕਾਲੀ ਅਰਥਕਾਰ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਹੋਰ ਤੁਕ ਦੇ ਅਰਥ ਨੂੰ ਗਲਤ ਰੰਗ ਵਿਚ ਲੈਂਦੇ ਹਨ।

"ਜਗਹਿ ਸਿੰਘ ਜੋਧੇ ਧਰਹਿ ਨੀਲ ਭੇਸਾ।"

ਉਹ ਇਸਤੋਂ ਨੀਲ ਭੇਸ ਨੂੰ ਧਾਰਨ ਦਾ ਅਰਥ ਲੈਂਦੇ ਹਨ, ਜਦੋਂ ਕਿ ਇਸਦਾ ਅਰਥ ਹੈ—ਨੀਲੇ ਭੇਸ ਵਾਲੇ ਤੁਰਕਾਂ ਨੂੰ ਪਕੜਨ।

"ਯਹੀ ਆਸ ਪੂਰਨ ਕਰਹੁ ਤੁਮ ਹਮਾਰੀ।
ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ।
ਫਤਹ ਸਤਿਗੁਰੂਕੀ ਜਗਤ ਸਿਉਂ ਬੁਲਾਊਂ।
ਸਭਨ ਕਉ ਸਬਦ ਵਾਹਿ ਵਾਹਿ ਦ੍ਰਿੜਾਊਂ।

ਕਰਹੁ ਖਾਲਸਾ ਪੰਥ ਤੀਸਰ ਪ੍ਰਵੇਸਾ।
ਜਗਹਿ ਸਿੰਘ ਜੋਧੇ ਧਰਹਿ ਨੀਲ ਭੇਸਾ।"

ਨੀਲ ਬਸਤਰਾਂ ਬਾਰੇ ਗੁਰੂ ਗੋਬਿੰਦ ਸਿੰਘ ਜੀ ਦਾ ਮਤ ਸਪਸ਼ਟ ਹੈ। ਉਹ ਮਾਛੀਵਾੜੇ ਤੋਂ ਬਾਅਦ ਤੁਰਕਾਂ ਦੀ ਛਾਉਣੀ ਵਿਚੋਂ ਲੰਘਣ ਲਈ ਜਦੋਂ ਉਚ ਦੇ ਪੀਰ ਬਣੇ ਤਦ ਨੀਲੇ ਬਸਤਰ ਧਾਰਨ ਕੀਤੇ ਸਨ ਪਰ ਫਿਰ ਅਗੇ ਜਾਕੇ ਉਨ੍ਹਾਂ ਨੂੰ ਲੀਰ ਲੀਰ ਕਰਕੇ ਪਾੜਦਿਆਂ ਹੋਇਆਂ ਆਸਾ ਦੀ ਵਾਰ ਦੀ ਤੁਕ ਪਲਟਾਉਂਦਿਆਂ ਹੋਇਆਂ ਕਿਹਾ ਸੀ:

"ਨੀਲ ਬਸਤਰ ਲੈ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਵਾਇਆ।' ਗੁਰੂ ਨਾਨਕ ਦੇਵ ਜੀ ਨੇ ਜਦੋਂ ਇਹ ਤੁਕ ਲਿਖੀ ਸੀ-'ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ' ਤਦ ਉਨ੍ਹਾਂ ਨੇਵੀ ਨੀਲੇ ਬਸਤਰਾਂ ਨੂੰ ਤੁਰਕਾਂ ਦੇ ਬਸਤਰ ਕਿਹਾ ਸੀ। ਤੇ ਜਿਹੜੇ ਹਿੰਦੂ ਲੋਕ ਮੁਸਲਿਮ ਰਾਜ ਦੇ ਪਰਭਾਵ ਹੇਠ ਆਣਕੇ ਨੀਲੇ ਬਸਤਰ ਪਹਿਨਣ ਲਗ ਪਏ ਸਨ, ਉਨ੍ਹਾਂ ਦੀ ਨਿੰਦਿਆ ਕੀਤੀ ਸੀ:

ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ।
ਮਲੇਛ ਧਾਨੁ ਲੇ ਪੂਜਹਿ ਪੁਰਾਣੁ।

ਜਿਸ ਦੇਵੀ ਤੋਂ ਗੁਰੂ ਗੋਬਿੰਦ ਸਿੰਘ ਜੀ ਵਰ ਮੰਗ ਰਹੇ ਹਨ ਉਹ ਵੇਦਾਂ ਸ਼ਾਸਤਰਾਂ ਤੋਂ ਵਖਰੀ ਦੇਵੀ ਨਹੀਂ, ਸਗੋਂ ਆਪਨੇ 'ਉਗ੍ਰਦੰਤੀ' ਵਿਚ ਹੀ ਲਿਖਿਆ ਹੈ:

'ਤੁਰੀ ਸਾਰਦਾ ਬੇਦ ਗਾਯਨ ਸੁਰਸਤੀ।'

ਬਚਿਤ੍ਰ-ਨਾਟਕ ਬਾਰੇ ਹਰ ਸਿਖ ਇਤਿਹਾਸ-ਕਾਰ ਇਹ ਗੱਲ ਮੰਨਦਾ ਹੈ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਦਾ ਆਤਮ ਚਰਿਤ ਜਾਂ ਆਪਣੀ ਜੀਵਨੀ ਹੈ। ਅਤੇ ਬਚਿਤਰ ਨਾਟਕ ਵਿਚ ਆਪਨੇ ਜੋ ਵੀ ਲਿਖਿਆ ਹੈ—ਉਹ ਹਿੰਦੂ ਧਰਮ ਦੇ ਵਿਸ਼ਵਾਸਾਂ ਅਨੁਸਾਰ ਜਾਂ ਪੁਰਾਣਾਂ ਅਨੁਸਾਰ ਹੈ। ਆਪਨੇ ਉਸ ਵਿਚ ਸ੍ਰਿਸ਼ਟੀ ਦਾ ਆਰੰਭ ਹੀ ਪੁਰਾਣਾਂ ਅਨੁਸਾਰ ਕੀਤਾ ਹੈ:

"ਅਬ ਮੈ ਕਹੋ ਸੁ ਆਪਨੀ ਕਥਾ।
ਸੋਢੀ ਬੰਸ ਉਪਜਿਯਾ ਜਥਾ।

ਦੋਹਰਾ:

ਪ੍ਰਥਮ ਕਥਾ ਸੰਛੇਪਤੇ ਕਹੋ ਸੁ ਹਿਤ ਚਿਤੁ ਲਾਇ
ਬਹੁਰਿ ਬਡੋ ਬਿਸਥਾਰ ਕੈ ਕਹਿ ਹੋ ਸਭੋ ਸੁਨਾਇ

ਚੌਪਈ:

ਪ੍ਰਿਥਮ ਕਾਲ ਜਬ ਕਰਾ ਪਸਾਰਾ।
ਓਅੰਕਾਰ ਤੇ ਸ੍ਰਿਸਟਿ ਉਪਾਰਾ।
ਕਾਲ ਸੈਨ* ਪ੍ਰਥਮੈ ਭਇਯੋ ਭੂਪਾ।
ਅਧਿਕ ਅਤੁਲ ਬਲਿ ਰੂਪ ਅਨੂਪਾ।
ਕਾਲਕੇਤ? ਦੂਸਰ ਭੂਅ ਭਇਓ।
ਕਰੂਰ ਬਰਸ() ਤੀਸਰ ਜਗ ਠਯੋ।
ਕਾਲਧੁਜo ਚਤੁਰਥ ਨ੍ਰਿਪ ਸੋਹੈ।
ਜਿਹ ਤੇ ਭਯੋ ਜਗਤ ਸਭ ਕੋ ਹੈ।
ਸਹਿਸ ਰਾਛ ਜਾਕੋ ਸੁਭ ਸੋਹੈ।
ਸਹਸਪਾਦ ਜਾਕੇ ਤਨ ਮੋਹੈ।
ਸ਼ੇਖ ਨਾਗ ਪਰ ਸੋਇਬੋ ਕਰੈ।
ਜਗ ਤਿਹ ਸੇਖ ਸਾਇ ਉਚਰੈ।
ਏਕ ਸ੍ਰਵਣ ਤੇ ਮੈਲ ਨਿਕਾਰਾ।
ਤਾਤੇ ਮਧੁ ਕੈਟਭ ਤਨ ਧਾਰਾ।
ਦੁਤੀਆ ਕਾਨ ਤੇ ਮੈਲੁ ਨਿਕਾਰੀ।
ਤਾਤੇ ਭਈ ਸ੍ਰਿਸਟਿ ਇਹ ਸਾਰੀ।
ਤਿਨ ਕੋ ਕਾਲ ਬਹੁਰ ਬਧ ਕਰਾ।
ਤਿਨ ਕੋ ਮੇਦ ਸਮੁੰਦ ਮੋ ਪਰਾ।
ਚਿਕਨਤਾਸ ਜਲ ਪਰ ਤਿਰ ਰਹੀ।
ਮੇਧਾ ਨਾਮ ਤਬਹਿ ਤੇ ਕਹੀ।"

ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤਰ ਨਾਟਕ ਵਿਚ ਸ਼ੇਸ਼ਨਾਗ ਉਪਰ ਸੁਤੇ ਜਿਸ ਨਰਾਇਣ ਦੇ ਸੱਜੇ ਖੱਬੇ ਕੰਨ ਦੀ ਮੈਲ ਤੋਂ ਉਪਜੇ ਦੋ ਦੈਂਤਾਂ ਮਧ ਕੈਟਭ ਦੀ ਚਰਚਾ ਕੀਤੀ ਹੈ—ਠੀਕ ਉਨ੍ਹਾਂ ਦੀ ਹੀ ਚਰਚਾ ਆਪਨੇ ਪਹਿਲੋਂ ਚੰਡੀ ਚਰਿਤਰ ਵਿਚ ਕਰ ਦਆਂ ਲਿਖਿਆ ਹੈ:

*ਵਿਸ਼ਨੂੰ। ?ਬ੍ਰਹਮਾ। ()ਸ਼ਿਵਜੀ। oਮਹਾ ਵਿਸ਼ਨੂੰ।

"ਹਰਿ ਸੋਇ ਰਹੈ ਸਜ ਸੇਨ ਤਹਾ।
ਜੋਲ ਜਰਲ ਕਰਾਲ ਬਿਸਾਲ ਜਹਾ।
ਭਇਓ ਨਾਭ ਸਰੋਜ ਤੇ ਬਿਸ੍ਵ ਕਰਤਾ।
ਸ੍ਰੋਰੁਤ ਮੈਲ ਤੇ ਦੈਤ ਰਚ ਜੁਗਤਾ।
ਮਧ ਕੈਟਭ ਨਾਮ ਧਰੇ ਤਿਨ ਕੇ।
ਅਤਿ ਦੀਰਘ ਦੇਹ ਭਏ ਜਿਨ ਕੇ।
ਤਿਨ ਦੇਖ ਲੁਕੇਸ ਡਰਿਓ ਹੀਯ ਮੈ।
ਜਗ ਮਾਤ ਕੋ ਧਿਆਨ ਧਰਿਓ ਜੀਅ ਮੈ।

ਦੋਹਰਾ:

ਛੁਟੀ ਚੰਡੋ ਜਾਗੇ ਬ੍ਰਹਮ ਕਰਿਓ ਜੁਧ ਕੋ ਸਾਜੁ।
ਦੈਤ ਸਭੈ ਘਟਿ ਜਾਹਿ ਜਿਉ ਬਢੈ ਦੇਵਤਨ ਰਾਜ।

ਸਵੈਯਾ:

ਜੁਧ ਕਰਿਓ ਤਿਨ ਸੋਂ ਭਗਵੰਤ,
ਨ ਮਾਰ ਸਕੈ ਅਤਿ ਦੈਤ ਬਲੀ ਹੈ।
ਸਾਲ ਭਏ ਤਿਨ ਪੰਚ ਹਜਾਰ,
ਦੁਹੂ ਲਰਤੇ ਨਹਿ ਬਾਂਹ ਟਲੀ ਹੈ।
ਦੈਤਨ ਰੀਝ ਕਹਿਓ ਬਰ ਮਾਂਗ,
ਕਹਿਓ ਹਰਿ ਸੀਸਨ ਦੇਹ ਭਲੀਹੈ।
ਧਾਰਿ ਉਰੂ ਪਰਿ ਚਕ੍ਰ ਸੋਂ ਕਾਟਿਕੈ,
ਜੋਤ ਲੈ ਆਪਨੇ ਅੰਗ ਮਲੀ ਹੈ।

ਗੁਰੂ ਗੋਬਿੰਦ ਸਿੰਘ ਜੀ ਦੀ ਸਾਰੀ ਬਾਣੀ, ਖਾਸ ਕਰਕੇ ਉਨ੍ਹਾਂ ਦੀ ਆਪਣੀ ਲਿਖੀ ਜੀਵਨੀ ਹਿੰਦੂ ਧਰਮ ਵਿਚ ਉਨ੍ਹਾਂ ਦ ਵਿਸ਼ਵਾਸ ਦੀ ਪੁਸ਼ਟੀ ਕਰਦੀ ਹੈ। ਆਪ ਲਿਖਦੇ ਹਨ:

ਚੌਪਈ: ਅਬ ਮੈ ਆਪਨੀ ਕਥਾ ਬਖਾਨੋ।
ਤਪਸਾਧਤਜਿਹ ਬਿਧਿ ਮੁਹਿਆਨੋ।
ਹੇਮ ਕੁੰਟ ਪਰਬਤ ਹੈ ਜਹਾਂ।
ਸਪਤ ਸ੍ਰਿੰਗ ਸੋਭਿਤ ਹੈ ਤਹਾਂ।
ਸਪਤ ਸ੍ਰਿੰਗ ਤਿਹ ਨਾਮੁ ਕਹਾਵਾ।
ਪੰਡੁ ਰਾਜ ਜਹ ਜੋਗੁ ਕਮਾਵਾ।
ਤਹ ਹਮਅਧਿਕ ਤਪਸਿਆ ਸਾਧੀ।
ਮਹਾਂਕਾਲਕਾਲਕਾ ਅਰਾਧੀ।
ਇਹ ਬਿਧ ਕਰਤ ਤਪਸਿਆਭਯੋ।
ਦ੍ਵੈ ਤੇ ਏਕ ਰੂਪ ਹ੍ਵੈ ਗਯੋ।
ਤਾਤ ਮਾਤ ਮੁਰ ਅਲਖ ਅਰਾਧਾ।
ਬਹੁਬਿਧਿ ਜੋਗ ਸਾਧਨਾ ਸਾਧਾ।
ਤਿਨ ਜੋ ਕਰੀ ਅਲਖ ਕੀ ਸੇਵਾ।
ਤਾਤੇ ਭਏ ਪ੍ਰਸੰਨ ਗੁਰ ਦੇਵਾ।
ਤਿਨ ਪ੍ਰਭਜਬਆਇਸਮੁਹਿ ਦੀਯਾ।
ਤਬ ਹਮ ਜਨਮ ਕਲੂਮਹਿ ਲੀਯਾ।
ਚਿਤ ਨ ਭਯੋ ਹਮਰਾ ਆਵਨਕਹ।
ਚੁਭੀਰਹੀ ਸਰੁਤ ਪ੍ਰਭੁ ਚਰਨਨਮਹਿ।
ਜਿਉ ਤਿਉ ਪ੍ਰਭ ਹਮਕੋ ਸਮਝਾਯੋ।
ਇਮ ਕਹਿਕੈ ਇਹ ਲੋਕ ਪਠਾਯੋ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਬਾਰੇ ਬਚਿਤਰ ਨਾਟਕ ਵਿਚ ਹੀ ਲਿਖਦਿਆਂ ਕਿਹਾ ਹੈ:

"ਮੁਰ ਪਿਤ ਪੂਰਬ ਕੀਯਸਿ ਪਯਾਨਾ।
ਭਾਂਤਿ ਭਾਂਤਿ ਕੇ ਤੀਰਥ ਨਾਨਾ।
ਜਬ ਹੀ ਜਾਤ ਤ੍ਰਿਬੇਣੀ ਭਏ।
ਪੁੰਨ ਦਾਨ ਦਿਨ ਕਰਤ ਬਿਤਏ।
ਤਹਿ ਪ੍ਰਕਾਸ ਹਮਾਰਾ ਭਯੋ।
ਪਟਨਾ ਸਹਿਰ ਵਿਖੇ ਭਵ ਲਯੋ।"

ਬਚਿਤਰ ਨਾਟਕ ਵਿਚ ਹੀ ਆਪ ਲਿਖਦੇ ਹਨ:

"ਤਿਲਕ ਜੰਞੂ ਰਾਖਾ ਪ੍ਰਭ ਤਾਕਾ।
ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨਿ ਹੇਤਿ ਇਤੀ ਜਿਨਿ ਕਰੀ।
ਸੀਸੁ ਦੀਆ ਪਰੁ ਸੀ ਨ ਉਚਰੀ।
ਧਰਮ ਹੇਤ ਸਾਕਾ ਜਿਨਿ ਕੀਆ।
ਸੀਸੁ ਦੀਆ ਪਰਸਿਰਰੁ ਨ ਦੀਆ।"

ਇਸਤੋਂ ਵੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਹਿੰਦੂ ਧਰਮ ਨਾਲ ਅਨਿਖੜਵੀਂ ਸਾਂਝ ਦੀ ਹੀ ਪੁਸ਼ਟੀ ਹੁੰਦੀ ਹੈ। ਏਥੇ ਤ੍ਰਿਲਕ ਜੰਞੂ ਦੀ ਰਖਿਆ ਹਿਤ ਸੀਸ ਦੇਣਾ ਹੀ ਧਰਮ ਹਿਤ ਸੀਸ ਦੇਣਾ ਮੰਨਿਆ ਹੈ।

ਗੁਰੂ ਤੇਗ ਬਹਾਦਰ ਸਾਹਿਬ ਦਾ ਤ੍ਰਿਬੇਣੀ ਆਦਿ ਤੀਰਥਾਂ ਉਪਰ ਜਾਕੇ ਨਹਾਉਣਾ, ਪੁੰਨ ਦਾਨ

ਕਰਨਾ ਤੇ ਫਿਰ ਤਿਲਕ ਜੰਞੂ ਦੀ ਰਖਿਆ ਹਿਤ ਸੀਸ ਦੇਣਾ ਸਿਧ ਕਰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਦੇ ਗੁਰੂ ਹਿੰਦੂ ਧਰਮ ਦੇ ਆਚਾਰ ਵਿਹਾਰ ਨੂੰ ਮੰਨਦੇ ਸਨ।

ਇਸਤੋਂ ਬਾਅਦ ਆਪ ਜੀ ਦੇ ਹਿੰਦੂ ਵਿਸ਼ਵਾਸਾਂ ਦੀ ਪੁਸ਼ਟੀ ਆਪਦੀ ਉਹ ਸਾਰੀ ਬਾਣੀ ਕਰਦੀ ਹੈ ਜਿਹੜੀ ਇਸ ਵੇਲੇ ਦਸਮ ਗ੍ਰੰਥ ਵਿਚ ਇਕਤਰ ਹੋਈ ਹੋਈ ਮਿਲਦੀ ਹੈ। ਇਸ ਬਾਣੀ ਵਿਚ ਹਿੰਦੂ ਅਵਤਾਰਾਂ ਦੀਆਂ ਕਥਾ ਹਨ। ਇਸੇ ਵਿਚ ਹੀ ਚੰਡੀ ਬਾਰੇ ਬਾਣੀ ਹੈ। ਇਸਤੋਂ ਅਲਾਵਾ ਸਿਖ ਇਤਿਹਾਸ ਦੇ ਬਹੁਤੇ ਗ੍ਰੰਥਾਂ ਵਿਚੋਂ ਇਸ ਗਲ ਦੀ ਪੁਸ਼ਟੀ ਹੁੰਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਕਾਲਿਕਾ ਦੀ ਅਰਾਧਨਾ ਕੀਤੀ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤ੍ਰ ਨਾਟਕ ਵਿਚ ਹੀ ਲਿਖਿਆ ਹੈ :

'ਸਰਬ ਕਾਲ ਹੈ ਪਿਤਾ ਅਪਾਰਾ।
ਦੇਬਿ ਕਾਲਿਕਾ ਮਾਤ ਹਮਾਰਾ।'

ਜਿਸ ਸਰਬ ਕਾਲ ਜਾਂ ਮਹਾਕਾਲ ਨੂੰ ਆਪ ਪਿਤਾ ਮੰਨਦੇ ਹਨ ਤੇ ਜਿਸ ਦੇਵੀ ਕਾਲਕਾ ਨੂੰ ਮਾਤਾ ਮੰਨਦੇ ਹਨ ਉਨ੍ਹਾਂ ਦੀ ਪੂਜਾ ਅਰਾਧਨਾ ਕਰਨੀ ਕੋਈ ਅਨੋਖੀ ਗੱਲ ਵੀ ਨਹੀਂ ਤੇ ਧਰਮ ਵਿਰੁਧ ਵੀ ਨਹੀਂ।

ਹੁਣ ਅਸੀਂ ਇਹ ਵੇਖਾਂਗੇ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਿਸ ਦੇਵੀ ਦੀ ਪੂਜਾ ਅਰਾਧਨਾ ਕੀਤੀ ਉਹ ਕੌਣ ਸੀ ਤੇ ਉਸਦੀ ਅਰਾਧਨਾ ਕਰਨੀ ਬਣਦੀ ਸੀ ਜਾਂ ਨਹੀਂ।

## ੨.

# ਨਿਰਾਕਾਰ ਸਾਕਾਰ

## ਅਤੇ

# ਦੇਵੀ ਦੇ ਨਾਮ ਰੂਪ

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਵਿਚ ਜਿਨ੍ਹਾਂ ਨਾਵਾਂ ਨਾਲ ਦੇਵੀ ਦੀ ਉਸਤਤ ਕੀਤੀ ਹੈ, ਡਾਕਟਰ ਮੋਹਨ ਸਿੰਘ ਜੀ ਐਮ. ਏ. ਪੀ.ਐਚ. ਡੀ. ਦੇ ਕਥਨ ਅਨੁਸਾਰ ਉਹ ਨਾਮ ਇਹ ਹਨ :

"ਅਸਤ੍ਰਣੀ, ਸਸਤ੍ਰਣੀ, ਆਮ ਰੂਪਾ, ਅੰਬਕਾ, ਸੀਤਲਾ, ਤੋਤਲਾ, ਭਵਾਨੀ, ਕਾਲ੍ਹਕਾ, ਜਾਲਪਾ, ਮਹਾਜੋਗ ਮਾਇਆ, ਈਸਵਰੀ, ਤੇਜ, ਜੋਤ, ਵਾਕ ਵਾਣੀ, ਜੰਭਹਾ, ਮਹਾ ਭੈਰਵੀ, ਭੂਤਨੇਸ਼ਰੀ, ਕਾਲੀ, ਜਯਾ, ਅਜਯਾ, ਹਿੰਗਲਾ, ਪਿੰਗੁਲਾ, ਸਿਵਾ, ਮੰਗਲਾ, ਤੀਰ, ਤਰਵਾਰ, ਰਾਜਸੀ, ਸਾਤਕੀ, ਤਾਮਸੀ, ਦਾਨਵੀ, ਦੇਵੀ, ਜੱਛਣੀ, ਕਿੰਨ੍ਰਣੀ, ਕੱਛਣੀ, ਸੇਸਣੀ, ਰਾਜੇਸਵਰੀ, ਬ੍ਰਾਹਮੀ, ਵੈਸਨਵੀ, ਦਾਨਵੀ, ਕਾਰਤ ਕਿਆਨੀ, ਮੱਛਣੀ ਬ੍ਰਾਹਣੀ, ਬਾਵਨੀ, ਰਾਮ, ਕ੍ਰਿਸਨ।

"ਜਯੰਤੀ, ਧਾਤ੍ਰੀ, ਗੜਗਧਾਰਾ, ਪੱਬ, ਰਾਜ ਰਾਜੇਸ਼ਵਰੀ, ਪ੍ਰਾਤ, ਮੰਗਲਾ, ਸ੍ਵਾਹਾ, ਹਲਬੀ, ਬਿਕ੍ਰਿਤ ਰੂਪਾ, ਉਗ੍ਰਾ, ਸੰਥਜਾ, ਮੀਤ ਬਾਨਾ, ਜੁਨੱਬੀ, ਚਾਰੁਨੈਨਾ, ਅਤਿਉਗ੍ਰਾ, ਨਿਹਕਲੰਕੀ, ਕਪਾਲਨਿ, ਰਕਤ ਦੰਦਾ, ਮਗਰਬੀ, ਰੂਪ ਬਾਲਾ, ਦੂਜਾ, ਭਦ੍ਰਕਾਲੀ, ਸਾਕੰਭਰੀ ਜੋਗ ਮਾਯਾ, ਬਤ੍ਰ ਬੈਨਾ, ਕੇਸਰੀ, ਸਾਹਨੀ, ਦੁਰਗਾ ਬੋਧਾ, ਬਾਕਸਾਨੀ, ਛਿਖਾ, ਮਇਯਾ, ਸ੍ਰੀ ਭਵਾਨੀ, ਬਿਸ੍ਵਮਾਤ੍ਰਾ, ਬਾਢਵਾਰੀ।

"ਦੇਵੀ, ਮਾਤਾ, ਬਰਮਣੀ, ਅੰਜਨੀ, ਭੇਵੀ, ਕੰਕਾਲੀ, ਚਰਮਣੀ, ਗੰਜਨੀ, ਭਵਾਨੀ, ਕੰਕੜੀਆ, ਪਰਬਣੀ, ਸੰਭਰੀ, ਅਕਲੰਕਾ, ਹਿੰਗੁਲੀਆ, ਖੜਗਣੀ, ਅੰਭਰੀ, ਅਤ੍ਰੀ, ਪਿੰਗੁਲੀਆ, ਸੈਥਣੀ, ਅਕਟਾ, ਛਤ੍ਰਾਣੀ, ਸਾਪਣੀ, ਗੰਭਰੀ, ਸਾਂਗੀ, ਸਾਂਰਾਗੀ, ਚਿਤ੍ਰਾ, ਕਾਰਤਕੀ, ਭੂਚਰਾ, ਸਾਵਿਤ੍ਰੀ, ਚਿਤ੍ਰਾਂਗੀ, ਸਮਦੜਾ, ਤ੍ਰਿਕੁਟਾ, ਤੋਤਲੀਆ, ਜਿਹਬਾ, ਜੁਜ੍ਹਾਂਵਲੀ, ਮਾਰਤਕੀ, ਮਾਨਵੀ, ਕਉਮਾਰੀ, ਅੰਬਕਾ, ਸਿੰਗਲੀ, ਫਿੰਗਲੀ, ਜੰਪੈ, ਸਾਕਣੀ, ਚਰਕਲਾ, ਤੁੰਦਲਾ, ਅਸਪਾਣਾ, ਸੁਭ੍ਰਮਾ, ਚਰਪਟਾ, ਆਨੰਦੀ ਡਾਕਣੀ, ਚਿਕਣੀ, ਦੁਮਣੀ, ਗਿਰਿਜਾ ਕੁਮਾਰੀ, ਸਾਵਜਾ, ਚਾਵਡਾ, ਕਾਕੜਾ, ਰੁਦ੍ਰਾ, ਸੰਭਿਰੀ, ਚਾਚਰਾ, ਮ੍ਰਿੜਾ, ਪਿੰਗਾਛੀ, ਸੁਪ੍ਰਭਾ, ਤੰਤਰੀ, ਸਸਤ੍ਰਣੀ,

ਰਾਮਾ, ਟਾਕਣੀ, ਭਿੰਡਰੀ, ਸੂਲਣੀ, ਮੋਹਦ, ਲਾਕੜੀ, ਛਿੱਛਲਾ, ਸਾਸਣੀ, ਦੁਰਗਾ, ਝਾਕਣੀ, ਨਿਟ੍ਰਿਕਾ, ਕਨਿਕਾ, ਪਰਮੇਸਰੀ, ਕੰਪਿਲਾ, ਨ੍ਰਿਭਿਖਾ, ਅੰਨਿਕਾ, ਮਾਈ, ਚਿਤ੍ਰਣੀ, ਨ੍ਰਿਗਾਮਾ, ਧੰਨਿਕਾ, ਚਾਪਣੀ, ਕਦ੍ਰ, ਮਲਤਿਕਾ, ਸੰਧਿਆ, ਚਾਰਣੀ, ਕਾਚੂੜਕਾ, ਭਕਤਕਾ, ਗਾਇਤ੍ਰੀ, ਦਛਣੀ, ਚਿਚੜੀ, ਜੋਗਣੀ, ਭੀਮਾ, ਗੰਦ੍ਰਭਾ, ਚਾਵੜੀ, ਭੋਗਣੀ, ਚੰਡੀ, ਜਛਣੀ, ਚੋਚਲਾ, ਮੁੰਡਾ, ਜੋਗ ਜਵਾਲਾ, ਸੁੰਭਹੰਤੀ, ਕਰੂਰ ਕਾਲਾ, ਸ੍ਰੋਣਬੀਨਾ-ਰਦਨੀ, ਜੋਤਿ ਰੂਪਾ, ਚੰਡ ਮੁੰਡਾਰਦਨੀ, ਚਿਤ੍ਰ ਰੂਪ, ਪਰਮ ਪ੍ਰਗਾਸਾ, ਅੰਭਵਾਨੀ, ਰਮਾ, ਰਸਟਰੀ, ਕਾਮਰੂਪਾ, ਕੁਮਾਰੀ, ਭਾਵਨੀ, ਮਹਾਂ ਬੁਧਿਨੀ, ਸਿੱਧਨੀ, ਪਰੀ, ਪਦਮਨੀ, ਪਾਰਬਤੀ, ਸਿਵੀ ਬਾਸਵੀ, ਸ੍ਰੀ, ਬ੍ਰਿਧ, ਬਾਲਾ, ਸਿੰਘਬਾਹੀ, ਨਿਤ ਨਾਰਾਇਣੀ, ਆਰਜਨੀ, ਕਾਲਰਾਤ੍ਰੀ; ਪ੍ਰਾਤ, ਖੜਗਪਾਣੀ, ਕਪਾਲੀ, ਚੰਦ੍ਰਣੀ, ਭਾਕਵੀ, ਸਾਸਤ੍ਰ ਬੇਤਾ, ਬਿਦਿਆਧਾਰੀ, ਸ਼ਕਤਿਪਾਣੀ, ਕਪਰਣੀ, ਅਸਤਬਾਹਾ, ਚਤੁਰਬਾਹੀ, ਮ੍ਰਿਤ੍ਰਾਲੀ, ਸਿੱਤਾ, ਅਸਿਤ੍ਰਾ, ਅਨੰਤੀ, ਅਲਾਗੋ, ਪਾਰਬ੍ਰਹਮੀ, ਹਰੀਸੀ, ਮੁਕੰਦੀ, ਭਦ੍ਰਕਾਲੀ, ਧਾਤ੍ਰੀ, ਸੁਧਾ, ਦੀਰਘਦਾੜਾ, ਸਿਆਮ ਬਰਣੀ, ਅੰਜਲੀ, ਚੰਦ੍ਰਚੂੜਾ, ਅਰਧ ਚੰਦ੍ਰਾਇਣੀ, ਜਗ ਕਰਤਾ, ਸੁਭਾ, ਸਿਸਟਜਾ, ਪਵਿਤ੍ਰੀ, ਪੁਰਾਣੀ, ਪ੍ਰਭੀ, ਅਜੇਯਾ, ਨਿਰੰਕਾਰ, ਨਿਰਬਾਣ, ਨਮਿਤਯਾਂ, ਗੁਰੀ, ਗਉਤਜਾ, ਗੁਪਾਲੀ, ਬਲੀ, ਬੀਰਣੀ, ਬਾਵਨਾ, ਜੱਗਯਾ, ਪਿਲੰਗੀ, ਪਵਗੀ, ਲੋਕ ਮਾਤਾ, ਬਿਧਾਤਾ, ਪੁਰਣੀ, ਗਾਇਤ੍ਰੀ, ਜਣੀ, ਬਰ ਦਾਇਣੀ, ਬਬ੍ਰਹ ਦਾਤਾ, ਤਾਰਣੀ, ਇਤਿਆਦਕ।"

ਡਾ: ਮੋਹਨ ਸਿੰਘ ਜੀ ਐਮ. ਏ; ਪੀ.ਐਚ. ਡੀ. ਦਾ ਖਿਆਲ ਹੈ ਕਿ ਪਾਰਸ ਨਾਥ ਨੇ ਦੇਵੀ ਦੀ ਉਸਤਤ ਵਿਚ ਜਿਹੜੇ ਉਪਰੋਕਤ ਨਾਮ ਲਏ ਹਨ, ਉਹ ਸਾਰੇ ਨਾਮ ਅਕਾਲ ਪੁਰਖ ਦੇ ਹੀ ਹਨ। ਆਪ ਲਿਖਦੇ ਹਨ:

"ਜ਼ਾਹਰ ਹੈ ਕਿ ਇਹ ਸਭ ਨਾਮ ਅਕਾਲ ਪੁਰਖ ਦੇ ਹਨ। ਕਿਉਂਕਿ ਇਹ ਮਹਿਮਾ ਦੇ ਕੇ ਕਹਿਆ ਹੈ ਕਿ ਇਹ ਮਹਿਮਾ ਸੁਣਕੇ ਦੀਨ ਦਿਆਲ ਪ੍ਰਸੰਨ ਹੋਇ।"

'ਇਹ ਬਿਧ ਕੀਨੀ ਜਬੈ ਬਡਾਈ।
ਰੀਝੇ ਦੇਵ ਦਿਆਲ ਤਿਹ ਊਪਰ
ਪੂਰਨ ਪੁਰਖ ਸੁਖਦਾਈ।
ਆਪਨਿ ਮਿਲੇ ਦੇਵ ਦਲ ਸਨ ਭਯੋ
ਸਿੰਘ ਕਰੀ ਅਸਵਾਰੀ।
ਧਿਆਨ ਹੁਐ ਗਈ ਆਪਨ ਪਰ
ਸਿੰਘ ਅਰੂੜਤ ਹੁਐ ਕੈ।

ਡਾਕਟਰ ਸਾਹਿਬ ਨੇ ਕਿਹਾ ਹੈ—'ਇਹ ਭਵਾਨੀ ਨਹੀਂ ਸੀ, ਇਹ ਤਾਂ ਇਕ ਲਿਸ਼ਕਾਰਾ ਸੀ ਉਸ ਇਕ ਦਾ।'

ਅਸੀਂ ਇਹ ਮੰਨਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਨਿਰਾਕਾਰ ਅਕਾਲ ਪੁਰਖ ਨੂੰ ਹੀ ਸਰਵੋਚ ਰੂਪ ਵਿਚ ਮਾਨਤਾ ਦੇਂਦੇ ਸਨ ਪਰ ਸਾਡਾ ਇਹ ਵੀਮਤ ਹੈ ਕਿ ਆਪ ਅਕਾਲ ਪੁਰਖ ਦੀ ਸਾਕਾਰ ਸ਼ਕਤੀ ਭਵਾਨੀ, ਦੁਰਗਾ, ਭਗੌਤੀ ਨੂੰ ਉਸਤੋਂ ਬਾਅਦ ਸਭਤੋਂ ਪਹਿਲੀ ਥਾਂ ਦੇਂਦੇ ਸਨ। ਅਕਾਲ ਪੁਰਖ ਨੂੰ ਗੁਰੂ ਜੀ ਨੇ ਜਿਥੇ ਨਿਰਾਕਾਰ ਦਸਿਆ ਹੈ, ਓਥੇ ਉਸਨੂੰ ਸਭ ਅਕਾਰਾਂ ਵਿਚ ਵਿਦਮਾਨ ਦਸਿਆ ਹੈ। ਉਸਨੂੰ ਰਚਨਹਾਰ ਵੀ ਦਸਿਆ ਹੈ। ਆਪ ਲਿਖਦੇ ਹਨ:—

"ਪ੍ਰਣਵੋ ਆਦਿ ਏਕੰਕਾਰਾ।
ਜਲਥਲ ਮਹੀਅਲ ਕੀਓ ਪਸਾਰਾ।
ਆਦਿਪੁਰਖ ਅਬਗਤ ਅਬਿਨਾਸੀ।
ਲੋਕ ਚੱਤ੍ਰ ਜਿਹ ਜੋਤਿ ਪ੍ਰਕਾਸੀ।
ਹਸਤ ਕੀਟ ਕੇ ਬੀਚ ਸਮਾਨਾ।
ਰਾਵਰੰਕ ਜਿਹ ਇਕਸਰ ਜਾਨਾ।
ਅਦ੍ਵੈ ਅਲਖ ਪੁਰਖ ਅਤਿਗਾਮੀ।
ਸਭ ਘਟ ਘਟ ਕੇ ਅੰਤਰਜਾਮੀ।
ਅਲਖ ਰੂਪ ਅਛੈ ਅਨਭੇਖਾ।
ਰਾਗਰੰਗ ਜਿਹ ਰੂਪ ਨ ਰੇਖਾ।

ਬਰਨਚਿਹਨਜਿਹ ਜਾਤ ਨ ਪਾਤਾ।
ਸਤ੍ਰਮਿਤ੍ਰ ਜਿਹਤਾਤ ਨਮਾਤਾ।
ਸਭ ਤੇ ਦੂਰਿ ਸਭਨ ਤੇ ਨੇਰਾ।
ਜਲਥਲ ਮਹੀਅਲ ਜਾਹਿ ਬਸੇਰਾ।
ਅਨਹਦ ਰੂਪ ਅਨਾਹਦ ਬਾਨੀ।
ਚਰਨ ਸਰਨ ਜਿਹ ਬਸਤ ਭਵਾਨੀ।"

ਜਾਪ ਸਾਹਿਬ ਦੇ ਆਰੰਭ ਵਿਚ ਹੀ ਆਪ ਲਿਖਦੇ ਹਨ :

'ਚਕ੍ਰ ਚਿਹਨ ਅਰੁ ਬਰਨ ਜਾਤ,
ਅਰੁ ਪਾਤ ਨਹਿਨ ਜਿਹ।
ਰੂਪ ਰੰਗ ਅਰੁ ਰੇਖ ਭੇਖ,
ਕੋਊ ਕਹਿ ਨ ਸਕਤਿ ਕਿਹ।'

ਜਿਸਦਾ ਕੋਈ ਚਕ੍ਰ ਚਿਹਨ ਅਤੇ ਬਰਨ ਜਾਤ ਹੀ ਨਹੀਂ, ਉਸ ਨਿਰਾਕਾਰ ਇਕ ਨੂੰ ਸ਼ਸਤਰ ਸ਼ੇਰ ਉਪਰ ਅਸਵਾਰ, ਉਨ੍ਹਾਂ ਦੇ ਪਿਛੇ ਪਿਛੇ ਛਤਰ ਚੁੱਕੀ ਹਨੂਮਾਨ ਨੂੰ ਨਚਦਿਆਂ ਟਪਦਿਆਂ ਪੇਸ਼ ਕਰਨ ਦਾ ਜਤਨ ਗ਼ਲਤ ਜਤਨ ਹੈ। ਅਕਾਲ ਪੁਰਖ ਨਿਰਾਕਾਰ ਹੈ ਤਾਂ ਹਰ ਥਾਂ ਹਰ ਵੇਲੇ ਹੀ ਨਿਰਾਕਾਰ ਹੈ, ਪਰ ਉਹ ਸਾਕਾਰ ਵੀ ਹੈ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਉਸਦੇ ਸਾਕਾਰ ਸਰੂਪਾਂ ਦੀ ਚਰਚਾ ਕੀਤੀ ਹੈ, ਜ਼ਾ ਕੀਤੀ ਹੈ। ਤੇ ਉਹ ਸਰੂਪ ਹਨ ਦੇਵੀ ਦੇ, ਸਿੰਘ ਬਾਹਨੀ ਦੇਵੀ ਦੇ। ਪਾਰਸ ਨਾਥ ਨੂੰ ਜਿਹੜੇ ਦਰਸ਼ਨ ਦਿਤੇ ਹਨ, ਉਹ ਦੇਵੀ ਭਵਾਨੀ ਦੇ ਰੂਪ ਵਿਚ ਹੀ ਦਰਸ਼ਨ ਦਿਤੇ ਹਨ।

ਡਾਕਟਰ ਸਾਹਿਬ ਨੇ ਗੁਰੂ ਗੋਬਿੰਦ ਸਿੰਘ ਜੀ ਲਿਖਤ ਪਾਰਸ ਨਾਥ ਅਵਤਾਰ ਵਿਚੋਂ, ਜਿਥੋਂ ਉਪਰੋਕਤ ਤੁਕਾਂ ਦਿਤੀਆਂ ਹਨ, ਉਥੇ ਪੂਰੀਆਂ ਤੁਕਾਂ ਇੰਜ ਹਨ :

"ਇਹ ਬਿਧ ਕੀਨੀ ਜਬੈ ਬਡਾਈ।
ਰੀਝੇ ਦੇਵ ਦਿਆਲ ਤਿਹ ਊਪਰ,
ਪੂਰਨ ਪੁਰਖ ਸੁਦਾਈ।
ਆਪਨਿ ਮਿਲੇ ਦੇਵ ਦਰਸਨਿ ਭਯੋ,
ਸਿੰਘ ਕਰੀ ਅਸਵਾਰੀ।
ਲੀਨੇ ਛਤ੍ਰ ਲੰਕਰਾ ਕੂਦਤ,
ਨਾਚਤ ਗਣ ਦੈਤਾਰੀ।੧੨।੮੬।ਰਾਮਕਲੀ
ਝਮਕਤ ਅਸਤ੍ਰ ਛਟਾ ਸੱਸਤ੍ਰਨਿ ਕੀ
ਬਾਜਤ ਡਉਰ ਅਪਾਰ।
ਨਿਰਤਤ ਭੂਤ ਪ੍ਰੇਤ ਨਾਨਾ ਬਿਧ
ਡਹਕਤ ਫਿਰਤ ਬੈਤਾਰ।
ਕੁਹਕਤ ਫਿਰਤਿ ਕਾਕਣੀ ਕੁਹਰਤ,
ਡਹਰਤ ਕਠਨ ਮਸਾਨ।
ਘਹਰਤਿ ਗਗਨਿ ਸਘਨ ਰਿਖ ਦਹਲਤ।
ਬਿਤਰਤ ਬਯੋਮ ਬਿਵਾਨ ੧੩।੮੭।

ਦੇਵੀ ਵਾਚ

ਸਾਰੰਗ। ਬਿਸਨਪਦ। ਤ੍ਵ ਪ੍ਰਸਾਦਿ।
ਕਛੁ ਬਰ ਮਾਗਹੁ ਪੂਤ ਸਯਾਨੇ।
ਭੂਤ ਭਵਿਖ ਨਹੀ ਤੁਮਰੀ ਸਰ,
ਸਾਧ ਚਰਤ ਹਮ ਜਾਨੇ।
ਜੋ ਬਰਦਾਨ ਚਹੋ ਸੋ ਮਾਂਗੋ,
ਸਬ ਹਮ ਤੁਮੈ ਦਿਵਾਰ
ਕੰਚਨ ਰਤਨ ਬੱਜ੍ਰ ਮੁਕਤਾ ਫਲ,
ਲੀਜਹਿ ਸਕਲ ਸੁਧਾਰ।੧੪।੮੮।

ਪਾਰਸਨਾਥ ਬਾਚ। ਸਾਰੰਗ। ਬਿਸਨਪਦ।

ਸਭ ਹੀ ਪੜੇ ਬੇਦ ਬਿਦਿਆ ਬਿਧਿ
ਸਭਹੀ ਸਸਤ੍ਰ ਚਲਾਊ।
ਸਭ ਹੀ ਦੇਸ ਜੇਰਿ ਕਰਿਆਨੇ
ਆਪੇ ਮਤਾ ਮਤਾਊ।
ਕਹਿ ਤਥਾ ਸਤੁ ਭਈ ਲੋਪ ਚੰਡਲਾ
ਤ੍ਰਾਸ ਮਹਾਬਰ ਦੈਕੇ..........."

ਗੁਰੂ ਗੋਬਿੰਦ ਸਿੰਘ ਜੀ ਆਪ ਹੀ ਲਿਖਦੇ ਹਨ—

'ਬਰਨਚਿਹਨ ਜਿਹ ਜਾਤ ਨ ਪਾਤਾ
ਸਤ੍ਰ ਮਿਤ੍ਰ ਜਿਹ ਤਾਤ ਨ ਮਾਤਾ।

ਫਿਰ ਆਪ ਹੀ ਲਿਖਦੇ ਹਨ—

'ਅਕਾਲ ਪੁਰਖ ਬਾਚ। ਚੌਪਈ।
ਮੈ ਆਪਨਾ ਸੁਤ ਤੋਹਿ ਨਿਵਾਜਾ।
ਪੰਥ ਪ੍ਰਚੁਰ ਕਰਬੇ ਕਹੁ ਸਾਜਾ।'

ਉਪਰਲੀਆਂ ਅਤੇ ਹੇਠਲੀਆਂ ਤੁਕਾਂ ਇਕ ਦੂਜੀ ਨੂੰ ਕਟਣਗੀਆਂ, ਜੇ ਅਕਾਲ ਪੁਰਖ ਨੂੰ ਕੇਵਲ ਨਿਰਾਕਾਰ ਹੀ ਆਖੀ ਜਾਈਏ ਤਾਂ—ਪਰ

ਇਹ ਤੁਕਾਂ ਇਕ ਦੂਜੀ ਦੀਆਂ ਪੂਰਕ ਬਣ ਜਾਂਦੀਆਂ ਹਨ। ਜੇ ਅਕਾਲ ਪੁਰਖ ਦੇ ਇਸ ਸਾਕਾਰ ਸ਼ਕਤੀ ਸਰੂਪ ਨੂੰ ਵੀ ਧਿਆਨ ਵਿਚ ਲਿਆਈਏ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜਨਮ ਦੇ ਪਰ–ਸੰਗ ਵਿਚ ਕਿਹਾ ਹੈ–

ਚੌਪਈ: ਅਬ ਮੈ ਅਪਨੀ ਕਥਾ ਬਖਾਨੋ।
ਤਪ ਸਾਧਤ ਜਿਹਬਿਧਿ ਮੁਹਿਆਨੋ।
ਹੇਮ ਕੁੰਟ ਪਰਬਤ ਹੈ ਜਹਾਂ।
ਸਪਤ ਸ੍ਰਿੰਗ ਸੋਭਿਤ ਹੈ ਤਹਾਂ।੧।
ਸਪਤ ਸ੍ਰਿੰਗ ਤਿਹ ਨਾਮੁ ਕਹਾਵਾ।
ਪੰਡ ਰਾਜ ਜਹ ਜੋਗ ਕਮਾਵਾ।
ਤਹ ਹਮ ਅਧਿਕ ਤਪੱਸਿਆ ਸਾਧੀ।
ਮਹਾਂ ਕਾਲ ਕਾਲਕਾ ਅਰਾਧੀ।

ਗੁਰੂ ਜੀ ਨੇ ਨਿਰਾਕਾਰ ਅਕਾਲ ਪੁਰਖ ਤੇ ਸਾਕਾਰ ਕਾਲਕਾ ਦੀ ਅਰਾਧਨਾ ਦਾ ਜ਼ਿਕਰ ਕਰਕੇ ਉਸ ਗੱਲ ਨੂੰ ਸਪਸ਼ਟ ਕਰ ਦਿਤਾ ਹੈ। ਜਿਹੜੀ ਉਨ੍ਹਾਂ ਨੇ ਆਪਣੀਆਂ ਸਾਰੀਆਂ ਬਾਣੀਆਂ ਵਿਚ ਹੀ ਬਾਰ ਬਾਰ ਆਖੀ ਹੈ।

ਜਿਸ ਨਿਰਾਕਾਰ ਅਕਾਲ ਪੁਰਖ ਦਾ ਤਾਤ ਮਾਤ ਹੀ ਕੋਈ ਨਹੀਂ ਉਹ ਕਿਸੇ ਸੋਢ ਬੰਸੀ ਨੂੰ ਆਪਣਾ ਸੁਤ (ਪੁਤ) ਕਿਵੇਂ ਆਖ ਸਕਦਾ ਹੈ? ਪਰ ਇਹ ਗਲ ਤਾਂ ਉਨ੍ਹਾਂ ਨੇ ਆਖੀਹੈ ਪਰੰਤੂ ਆਖੀ ਹੈ ਸਾਕਾਰ ਰੂਪ ਰਾਹੀਂ।

ਡਾਕਟਰ ਮੋਹਣ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਲਿਖੇ ਦੇਵੀ ਦੇ ਅਨੇਕਾਂ ਨਾਵਾਂ ਦੀ ਚਰਚਾ ਕਰਦਿਆਂ ਹੋਇਆਂ ਲਿਖਦੇ ਹਨ–

'ਜੇ ਇਹ ਵਾਹਿਗੁਰੂ ਦੀ ਉਸਤਤ ਨਾ ਹੁੰਦੀ ਤਾਂ ਏਸਤੋਂ ਝਟ ਹੀ ਮਗਰੋਂ ਆਪ ਜੀ ਇਹ ਨਾ ਕਹਿੰਦੇ ਕਿ ਮੈਂ ਕਾਲ ਦਿਆਂ ਰੂਪਾਂ, ਕਾਲ ਦੀਆਂ ਕਿਰਤਾਂ, ਗਣੇਸ਼, ਕ੍ਰਿਸ਼ਨ, ਬਿਸ਼ਨ ਨੂੰ ਨਹੀਂ ਧਿਆਉਂਦਾ। ਕਾਲ ਪੁਰਖ ਨੂੰ ਆਪ ਮਹਾਂ ਕਾਲ ਕਹਿੰਦੇ ਹਨ।

ਸਾਡਾਵੀ ਮਤ ਹੈ ਕਿ ਕਾਲ ਪੁਰਖ ਅਕਾਲ ਪੁਰਖਦਾ ਸਾਕਾਰ ਸਰੂਪ ਹੈ। ਉਸਦੇ [ਰੂਪਾਂ ਜਾਂ ਕਿਰਤਾਂ (ਗਣੇਸ਼,ਕ੍ਰਸ਼ਨਬਿਸ਼ਨ) ਨੂੰ ਗੁਰੂ ਗੋਬਿੰਦ ਸਿੰਘਜੀਨੇ ਠੀਕ ਨਹੀਂ ਧਿਆਇਆ ਪਰ ਭਵਾਨੀ 'ਕਾਲ ਪੁਰਖ' 'ਮਹਾ ਕਾਲ' ਅਤੇ 'ਕਾਲ' 'ਕਾਲਿਕਾ ਆਪਣੇ ਆਪ ਵਿਚ ਨਿਰਾਕਾਰ ਅਕਾਲ ਪੁਰਖ ਦੇ ਰੂਪ ਹੁੰਦੇ ਹੋਏ ਵੀ ਉਸ ਦੇ ਸਾਕਾਰ ਰੂਪ ਹਨ। ਗਣੇਸ਼, ਕਿਸ਼ਨ, ਬਿਸ਼ਨ, ਰਾਮ ਤੇ ਹੋਰ ਸਭਨ ਅਵਤਾਰਾਂ–ਦੇਵਤਿਆਂ ਨੇ ਇਨ੍ਹਾਂ ਨੂੰ ਧਿਆਇਆ ਹੈ।

ਗੁਰੂ ਗੋਬਿੰਦ ਜੀ ਨੇ ਕਿਹਾ ਹੈ—

ਚੌਪਈ:
ਮੈਂ ਨ ਗਨੇਸਹਿ ਪ੍ਰਿਥਮ ਮਨਾਊ।
ਕਿਸਨ ਬਿਸਨ ਕਬਹੂ ਨਹਿ ਧਿਆਊਂ।
ਕਾਨ ਸੁਨੇ ਪਹਿਚਾਨ ਨ ਤਿਨਸੋ।
ਲਿਵਲਾਗੀ ਮੋਰੀ ਪਗ ਇਨ ਸੋ।
ਮਹਾਂਕਾਲ ਰਖਵਾਰ ਹਮਾਰੋ।
ਮਹਾਲੋਹ ਮੈ ਕਿੰਕੁਰ ਥਾਰੋ।
ਅਪਨਾ ਜਾਨ ਕਰੋ ਰਖਵਾਰ।
ਬਾਹ ਗਹੇ ਕੀ ਲਾਜ ਬਿਚਾਰ।
ਆਪਣਾ ਜਾਨ ਮੁਝੈ ਪ੍ਰਤਿ ਪਰੀਐ।
ਚੁਨਿ ਚੁਨਿ ਸ਼ਤ੍ਰੂ ਹਮਾਰੇ ਮਰੀਐ।
......ਦਾਸ ਜਾਨ ਦੈ ਹਾਥ ਉਬਾਰੋ।
ਹਮਰੇ ਸ਼ਭ ਬੈਰੀਅਨ ਸੰਘਾਰੋ।

ਸਵੈਯਾ:
ਪਾਇ ਗਹੇ ਜਬ ਤੇ ਤੁਮਰੇ
ਤਬ ਤੇ ਕੋਊ ਆਂਖ ਤਰੇ ਨਹੀ ਆਨਯੋ।
ਰਾਮ ਰਹੀਮ ਪੁਰਾਨ ਕੁਰਾਨ
ਅਨੇਕ ਕਹੈ ਮਤ ਏਕ ਨ ਮਾਨਯੋ।
ਸਿੰਮ੍ਰਿਤ ਸਾਸਤ੍ਰ ਬੇਦ ਸਭੈ
ਬਹੁ ਭੇਦ ਕਹੈ ਹਮ ਏਕ ਨ ਜਾਨਯੋ।
ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ
ਮੈ ਨ ਕਹਿਯੋ ਸਭ ਤੋਹਿ ਬਖਾਨਯੋ

ਗੁਰੂ ਜੀ ਚਰਿਤ੍ਰ ੪੦੫ ਵਿਚ ਮਹਾਕਾਲ ਕਾਲਿਕਾ ਦੇ ਜੁਧ ਦਾ ਵਰਣਨ ਕਰਦੇ ਹੋਏ ਲਿਖਦੇ ਹਨ—

ਕਰਿ ਕਰਿ ਕੋਪ ਕਾਲ ਸ੍ਰੀ ਤਬਹੀ।
ਰਥ ਪਰ ਚੜ੍ਹਾ ਸਸਤ੍ਰ ਲੈ ਸਭ ਹੀ।
ਸਕਲ ਸਤ੍ਰੁਅਨ ਕੇ ਛੈ ਕਾਰਨ।
ਸਭ ਸੰਤਨ ਕੇ ਪ੍ਰਾਨ ਉਬਾਰਨ।
ਪ੍ਰਾਨ ਔਰ ਪਾਲਿਪ ਧਨੁ ਰਾਜਾ।
ਰਾਖਨ ਚੜ੍ਹਾ ਸਿਵਕਨ ਕਾਜਾ।
ਜਾਕੀ ਧੁਜਾਂ ਬਿਖੈ ਰਾਜਤਿ ਅਸਿ।
ਨਿਰਖਤ ਸਤ੍ਰ ਜਿਹ ਹੋਤ ਬਿਮਨ ਬਸਿ।
ਅਸਿਧੁਜ ਅਧਿਕ ਕੋਪ ਕਰਿ ਧਾਯੋ।
ਬੈਰਿ ਬ੍ਰਿੰਦ ਦਲ ਪ੍ਰਗਟ ਖਪਾਯੋ।
ਸਾਧੁਨ ਕੀ ਰਛਾ ਕਰਿ ਲੀਨੀ।
ਸਤ੍ਰ ਸੈਨ ਤਿਲ ਤਿਲ ਕੈ ਕੀਨੀ।
ਤਿਲ ਤਿਲ ਏਕ ਏਕ ਕਰਿ ਡਾਰਾ।
ਗਾਜੀ ਰਥੀ ਬਾਜੀਯਨ ਬਿਦਾਰਾ।
ਤਿਤਤੇ ਅਮਿਤ ਅਸੁਰ ਉਠਿ ਧਏ।
ਘੇਰਤ ਮਹਾਂ ਕਾਲ ਕੋਹ ਭਏ।
ਮਚਤ ਭਯੋ ਜਬ ਹੀ ਰਨ ਕਾਰੁਨ।
ਕਟਿ ਕਟਿਗੇ ਬਾਜ ਅਰੁ ਬਾਰੁਨ।
ਜੰਬਕ ਗੀਧ ਮਾਸੁ ਲੈ ਗਏ।
ਰਨ ਤਜ ਸੁਭਟ ਨ ਭਾਜਤ ਭਏ।
ਸਸਤ੍ਰ ਸਾਜ ਕੋਪਾ ਤੁਬ ਕਾਲਾ।
ਧਾਰਤ ਭਯੋ ਭੇਸ ਬਿਕਰਾਲਾ।

ਉਪਰਲਿਆਂ ਹਵਾਲਿਆਂ ਵਿਚ ਜਿਹੜੇ ਖਾਸ ਸ਼ਬਦ ਆਏ ਹਨ, ਉਹ ਹਨ—ਮਹਾਂਕਾਲ, ਕਾਲ, ਅਸਿਧੁਜ, ਸੱਤਰੁ, ਸਤਰੁਬ੍ਰਿੰਦ ਦਲ ਇਤਿਆਦਿਕ।

ਪਰ ਇਸਤੋਂ ਪਹਿਲਾਂ ਆਪ ਅਕਾਲ ਉਸਤਤ ਵਿਚ ਲਿਖ ਆਏ ਹਨ:

"ਬਰਨ ਚਿਹਨ ਜਿਹ ਜਾਤ ਨ ਪਾਤਾ।
ਸੱਤ੍ਰ ਮਿੱਤ੍ਰ ਜਿਹ ਤਾਤ ਨ ਮਾਤਾ।"

ਜਾਪ ਸਾਹਿਬ ਦੇ ਆਰੰਭ ਵਿਚ ਹੀ ਆਪਣੇ ਲਿਖਿਆ ਹੈ—

'ਛਪੈ ਛੰਦ। ਤ੍ਵ ਪ੍ਰਸਾਦਿ।
ਚਕ੍ਰ ਚਿਹਨ ਅਰੁ ਬਰਨ ਜਾਤਿ,
ਅਰੁ ਪਾਤਿ ਨਹਿਨ ਜਿਹ।
ਰੂਪ ਰੰਗ ਅਰੁ ਰੇਖ ਭੇਖ,
ਕੋਊ ਕਹਿ ਨ ਸਕਤਿ ਕਿਹ।
ਅਚਲ ਮੂਰਤਿ ਅਨਭਉ,
ਪ੍ਰਕਾਸ ਅਮਿਤੋਜਿ ਕਹਿੱਜੈ।
ਕੋਟਿ ਇੰਦ੍ਰ ਇੰਦ੍ਰਾਣਿ,
ਸਾਹਿ ਸਾਹਾਣਿ ਗਣਿੱਜੈ।
ਤ੍ਰਿਭਵਣ ਮਹੀਪ ਸੁਰਨਰ ਅਸੁਰ,
ਨੇਤਿ ਨੇਤਿ ਬਣ ਤ੍ਰਿਣ ਕਹਤ...।'

ਜਿਸਦਾ ਕੋਈ ਚੱਕ੍ਰ ਚਿਹਨ ਨਹੀਂ, ਵਰਨ ਨਹੀਂ, ਜਾਤ ਨਹੀਂ, ਰੂਪ ਨਹੀਂ, ਰੰਗ ਨਹੀਂ, ਸ਼ਤਰੂ ਨਹੀਂ, ਮਿਤਰ ਨਹੀਂ, ਪੁਤਰ ਨਹੀ, ਮਾਤਾ ਨਹੀਂ, ਰੰਗ ਨਹੀਂ, ਰੇਖ ਨਹੀਂ, ਭੇਖ ਨਹੀਂ, ਜਿਹੜਾ ਭਗਵਾਨ ਅਚਲ ਮੂਰਤ ਹੈ—ਉਸੇ ਨਿਰਾਕਾਰ ਨਿਰਵਿਕਾਰ ਅਕਾਲ ਪੁਰਖ ਦੀ ਧੁਜਾ ਕਿਥੋਂ ਆ ਗਈ ਤੇ ਫਿਰ ਉਸ ਧੁਜਾ ਉਤੇ ਤਲਵਾਰ ਦਾ ਚਿੰਨ੍ਹ ਕਿਥੋਂ ਆ ਗਿਆ, ਉਸ ਨਿਰਾਕਾਰ ਅਕਾਲ ਪੁਰਖ ਨੂੰ ਅਸਿਧੁਜ ਤੇ ਅਸਿਪਾਨਿ ਕਿਵੇਂ ਆਖਿਆ ਗਿਆ? ਉਸਦਾ ਤਾਂ ਸ਼ਤਰੂ ਮਿਤ੍ਰ ਹੀ ਕੋਈ ਨਹੀਂ ਫਿਰ ਉਹ ਸਭ ਸ਼ਸਤਰ ਧਾਰਨ ਕਰਕੇ; ਰਥ ਉਪਰ ਚੜ੍ਹਕੇ ਅਸਿਧੁਜਾ ਸਹਿਤ ਦੁਸ਼ਮਨਾਂ ਉਪਰ ਕਿਵੇਂ ਟੁਟ ਪਿਆ? ਫਿਰ ਸ਼ਤਰੂ ਵੀ ਇਕ ਦੋ ਨਹੀਂ ਗੁਰੂ ਸਾਹਿਬ ਨੇ ਸ਼ਤਰੂ ਬ੍ਰਿੰਦ ਦਲ ਲਿਖਿਆ ਹੈ! ਗੁਰੂ ਗੋਬਿੰਦ ਸਿੰਘ ਜੀ ਜਿਸ ਅਕਾਲ ਪੁਰਖ ਨੂੰ ਨਿਰਬਿਕਾਰ; ਨਿਰਾਕਾਰ; ਨਿਰਦ੍ਵੰਦ; ਸ਼ਤਰੂ ਮਿਤਰ—ਤਾਤ ਮਾਤ ਰਹਿਤ ਆਖਦੇ ਹਨ ਉਸੇ ਨਿਰਾਕਾਰ ਅਕਾਲ ਪੁਰਖ ਨੂੰ ਇਹ ਕਿਵੇਂ ਆਖ ਸਕਦੇ ਹਨ:

"ਅਪਣਾ ਜਾਨ ਮੁਝੈ ਪ੍ਰਤਿਪਰੀਐ।
ਚੁਨਿ ਚੁਨਿ ਸਤਰੁ ਹਮਾਰੇ ਮਰੀਐ।"

ਆਪ ਨੇ ਕਿਹਾ ਹੈ:

'ਖੜਗਕੇਤੁ ਮੈ ਸਰਨਿ ਤਿਹਾਰੀ।
ਆਪ ਹਾਥੁ ਦੈ ਲੇਹੁ ਉਬਾਰੀ।
ਸਰਬ ਠੌਰ ਮੋ ਹੋਹੁ ਸਹਾਈ।
ਦੁਸਟ ਦੋਖ ਤੇ ਲੇਹੁ ਬਚਾਈ॥

ਕ੍ਰਿਪਾ ਕਰੀ ਹਮਪਰ ਜਗਮਾਤਾ।
ਗ੍ਰੰਥ ਕਰਾ ਪੂਰਨ ਸੁਭ ਰਾਤਾ।
ਕਿਲਬਿਖ ਸਕਲ ਦੇਹ ਕੋ ਹਰਤਾ।
ਦੁਸਟ ਦੋਖੀਅਨ ਕੋ ਛੈ ਕਰਤਾ।
ਸ੍ਰੀ ਅਸਿਧੁਜਜਬ ਭਏਦਇਆਲਾ।
ਪੂਰਨ ਕਰਾ ਗ੍ਰੰਥ ਤਤਕਾਲਾ।''

ਜ਼ਾਹਰ ਹੈ ਕਿ ਗੁਰੂ ਜੀ ਨੇ ਜਿੰਨੇ ਸਰੂਪਾਂ ਦਾ ਵਰਣਨ ਕੀਤਾ ਹੈ ਉਹ ਅਕਾਲ ਪੁਰਖ ਦੇ ਸਾਕਾਰ ਸਰੂਪ ਹਨ। ਗੁਰੂ ਜੀ ਅਕਾਲ ਪੁਰਖ ਦੇ ਸਾਕਾਰ ਸਰੂਪ ਨੂੰ ਹੀ ਇਹ ਬੇਨਤੀ ਕਰ ਸਕਦੇ ਹਨ'

'ਹਮਰੀ ਕਰੋ ਹਾਥ ਦੈ ਰਛਾ।
ਪੂਰਨ ਹੋਇ ਚਿਤ ਕੀ ਇਛਾ।
ਤਵ ਚਰਨਨ ਮਨ ਰਹੈ ਹਮਾਰਾ।
ਅਪਨਾਜਾਨ ਕਰੋ ਪ੍ਰਤਿਪਾਰਾ।
ਹਮਰੇ ਦੁਸਟ ਸਭੈ ਤੁਮ ਘਾਵਹੁ।
ਆਪ ਹਾਥ ਦੈ ਮੋਹਿ ਬਚਾਵਹੁ।
ਸੁਖੀ ਬਸੈ ਮੋਰੋ ਪਰਿਵਾਰਾ।
ਸੇਵਕ ਸਿਖ੍ਯ ਸਭੈ ਕਰਤਾਰਾ।
ਮੋ ਰੱਛਾ ਨਿਜੁ ਕਰ ਦੈ ਕਰੀਐ।
ਸਭ ਬੈਰਿਨ ਕੋ ਆਜ ਸੰਘਰੀਐ।
ਪੂਰਨ ਹੋਇ ਹਮਾਰੀ ਆਸਾ।
ਤੋਰਿ ਭਜਨ ਕੀ ਰਹੈ ਪਯਾਸਾ।
ਤੁਮਹਿ ਛਾਡ ਕੋਈ ਅਵਰ ਨ ਧਿਆਊਂ।
ਜੋ ਬਰ ਚਾਹੋਂ ਸੁ ਤੁਮ ਤੇ ਪਾਊਂ।
ਸੇਵਕ ਸਿਖ ਹਮਾਰੇ ਤਾਰੀਅਹਿ।
ਚੁਨਿ ਚੁਨਿ ਸਤ੍ਰੁ ਹਮਾਰੇ ਮਾਰੀਅਹਿ।
ਆਪ ਹਾਥ ਦੈ ਮੁਝੈ ਉਬਰਿਯੈ।
ਮਰਨ ਕਾਲ ਕਾ ਤ੍ਰਾਸ ਨਿਵਰਿਯੈ।
ਹੂਜੋ ਸਦਾ ਹਮਾਰੇ ਪੱਛਾ।
ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ।
ਰਾਖਿ ਲੇਹੁ ਮੁਹਿ ਰਾਖਨ ਹਾਰੇ।
ਸਾਹਿਬ ਸੰਤ ਸਹਾਇ ਪਯਾਰੇ।
ਦੀਨਬੰਧੁਦੁਸਟਨ ਕੇ ਹੰਤਾ।
ਤੁਮ ਹੋ ਪੁਰੀ ਚਤੁਰ ਦਸ ਕੰਤਾ। ੨।'

ਇਸ ਸਾਰੇ ਵਰਣਨ ਵਿਚ ਗੁਰੂ ਗੋਬਿੰਦ ਜੀ ਜਿਸ ਸ਼ਕਤੀ ਅਗੇ ਬੇਨਤੀ ਕਰ ਰਹੇ ਹਨ ਉਹ ਸ਼ਤ੍ਰੂ—ਮਿਤਰ, ਮਾਤਾ—ਪੁਤਰ, ਸਾਕ—ਪਰਵਾਰ ਵਾਲੀ ਹੈ। ਹੈ ਇਹ ਨਿਰਾਕਾਰ ਅਕਾਲ ਪੁਰਖ ਦੀ ਸ਼ਕਤੀ ਹੀ ਪਰ ਸਾਕਾਰ ਸ੍ਵਰੂਪ ਵਾਲੀ ਹੈ।

ਇਸੇ ਬਾਰੇ ਆਪ ਜੀ ਅਗੇ ਲਿਖਦੇ ਹਨ :

'ਜਬ ਉਦਕਰਖ ਕਰਾ ਕਰਤਾਰਾ।
ਪ੍ਰਜਾ ਧਰਤ ਤਬ ਦੇਹ ਅਪਾਰਾ।
ਜਬ ਆਕਰਖ ਕਰਤ ਹੋ ਕਬਹੂੰ।
ਤੁਮ ਮੈ ਮਿਲਤ ਦੇਹ ਧਰ ਸਭਹੂੰ।
ਜੇਤੇ ਬਦਨ ਸ੍ਰਿਸਟਿ ਸਭ ਧਾਰੈ।
ਆਪ ਆਪੁਨੀ ਬੂਝਿ ਉਚਾਰੈ।
ਤੁਮ ਸਭਹੀ ਤੇ ਰਹਤ ਨਿਰਾਲਮ।
ਜਾਨਤ ਬੇਦ ਭੇਦ ਅਰੁ ਆਲਮ।
ਨਿਰੰਕਾਰ ਨਿਰਬਿਕਾਰ ਨ੍ਰਿਲੰਭ।
ਆਦਿ ਅਨੀਲ ਅਨਾਦਿ ਅਸੰਭ।'

## ੩.
## ਦੇਵੀ

ਯਾਦ ਰਹੇ ਕਿ ਉਪਰੋਕਤ ਬੇਨਤੀ ਦਸਮ ਗਰੰਥ ਦੇ ਉਹਨਾਂ ੪੦੫ ਚਰਿਤ੍ਰਾਂ ਦੇ ਅੰਤਮ ਚਰਿਤ੍ਰਾਂ ਵਿਚੋਂ ਹੈ ਜਿਹੜੇ ਗੁਰੂ ਸਾਹਿਬ ਦੇ ਤ੍ਰਿਯਾ ਚਰਿਤ੍ਰਾਂ ਦੇ ਨਾਮ ਨਾਲ ਪਰਸਿਧ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਇਹਨਾਂ ਚਰਿਤ੍ਰਾਂ ਦਾ ਨਾਮ "ਉਪਾਖਯਾਨ ਚਰਿਤ੍ਰ" ਦਿਤਾ ਹੈ ਤੇ ਇਨ੍ਹਾਂ ਵਿਚ ਪ੍ਰਥਮ ਚਰਿਤਰ ਤੋਂ ਅੰਤਮ ਚਰਿਤਰ ਤਕ ਇਸਤਰੀ ਰੂਪ ਪਰਧਾਨ ਹੈ। ਆਪ ਪਹਿਲੇ ਚਰਿਤ੍ਰ ਦਾ ਅਰੰਭ ਇੰਜ ਕਰਦੇ ਹਨ:—

'ਪਾਤਸ਼ਾਹੀ ੧੦ ॥ ਭੁਜੰਗ ਛੰਦ ॥ ਤ੍ਵ ਪ੍ਰਸਾਦਿ।
ਤੁਹੀ ਖੜਗ ਧਾਰੀ ਤੁਹੀ ਬਢਵਾਰੀ।
ਤੁਹੀ ਤੀਰ ਤਰਵਾਰ ਕਾਤੀ ਕਟਾਰੀ।
ਹਲੱਬੀ ਜੁਨੱਬੀ ਮਗਰਬੀ ਤੁਹੀ ਹੈਂ।
ਨਿਹਾਰੋ ਜਹਾਂ ਆਪ ਠਾਢੀ ਵਹੀ ਹੈਂ।
ਤੁਹੀ ਜੋਗ ਮਾਯਾ ਤੁਹੀ ਬਾਕ ਬਾਨੀ।

ਤੁਹੀ ਆਪ ਰੂਪਾ ਤੁਹੀਂ ਸ੍ਰੀ ਭਵਾਨੀ।
ਤੁਹੀ ਬਿਸਨੁ ਤੂੰ ਬ੍ਰਹਮ ਤੂੰ ਰੁਦ੍ਰ ਰਾਜੇ।
ਤੁਹੀ ਬਿਸਵ ਮਾਤਾ ਸਦਾ ਜੈ ਬਿਰਾਜੇ।
ਤੁਹੀ ਦੇਵ ਤੂੰ ਦੈਤ ਤੈਂ ਜੱਛ ਉਪਾਏ।
ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ।
ਤੁਹੀ ਪੰਥ ਹਵੈ ਅਵਤਰੀ ਸ੍ਰਿਸਟ ਮਾਹੀ।"

ਗੁਰੂ ਗੋਬਿੰਦ ਸਿੰਘ ਜੀ ਨੇ ਉਪਰੋਕਤ ਪਹਿਲਾ ਚਰਿਤ੍ਰ ਇਨ੍ਹਾਂ ਸ਼ਬਦਾਂ ਨਾਲ ਸਮਾਪਤ ਕੀਤਾ ਹੈ—

"ਇਤਿ ਸ੍ਰੀ ਚਰਿਤ੍ਰ ਪਖਯਾਨੇ
ਚੰਡੀ ਚਰਿਤ੍ਰੇ ਪ੍ਰਥਮ ਧਯਾਇ
ਸਮਾਪਤ ਮਸਤੁ ਸੁਭ ਮਸਤੁ। ਅਫਜੂੰ।"

ਅਤੇ ਆਪ ਨੇ ੪੦੫ਵਾਂ ਚਰਿਤ੍ਰ ਇਨ੍ਹਾਂ ਸ਼ਬਦਾਂ ਨਾਲ ਸਮਾਪਤ ਕੀਤਾ ਹੈ—

"ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ
ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ
ਚਾਰ ਸੌ ਪਾਂਚ ਚਰਿਤ੍ਰ
ਸਮਾਪਤੁ ਮਸਤੁ ਸੁਭ ਮਸਤੁ ।੪੦੫।
੭੫੫੫। ਅਫਜੂ।"

ਇਸ ਅੰਤਮ ਚਰਿਤ੍ਰ ਵਿਚ ਗੁਰੂ ਜੀ ਨੇ ਮਹਾ ਕਾਲ ਨੂੰ ਉਸ ਇਸਤ੍ਰੀ ਦਾ ਸਹਾਇਕ ਦਸਿਆ ਹੈ ਜਿਹੜੀ ਸਪਤਸ਼ ਸਿੰਧ ਰਾਜੇ ਅਤੇ ਦੈਤਾਂ ਦੇ ਜੁਧ ਸਮੇ ਭੜਕੀ ਅਗਨੀ ਵਿਚੋਂ ਪ੍ਰਗਟ ਹੋਈ ਸੀ।—

"ਮਾਰਯੋ ਲੋਹ ਗਾਢੋ ਉਠੀ ਅਗਨਿ ਜ੍ਵਾਲਾ।
ਭਈ ਤੇਜ ਤੇਨੈ ਹੁਤੇ ਏਕ ਬਾਲਾ।
ਤਿਸੀ ਕੇਮ ਕੀ ਅਗਨਿ ਤੇ ਬਾਲ ਹ੍ਵੈਕੇ।
ਹਸੀ ਹਾਥ ਮੈ ਸਸਤ੍ਰ ਔ ਅਸਤ੍ਰ ਲੈ ਕੈ।
ਮਹਾ ਰੂਪ ਆਨੂਪ ਤਾਕੋ ਬਿਰਾਜੈ।
ਲਖੇ ਤੇਜ ਤਾਕੋ ਸ ਸਉ ਸੂਰ ਲਾਜੈ।
ਚੌਪਈ: ਚਾਰਹੁ ਦਿਸਾ ਫਿਰੀ ਸ਼ੁਭ ਬਾਲਾ।
ਜਾਨੋ ਨਾਗ ਰੂਪ ਕੀ ਮਾਲਾ।
ਐਸ ਨ ਕਤਹੂੰ ਪੁਰਖ ਨਿਹਾਰਾ।
ਨਾਥ ਕਰੈ ਜਿਹ ਆਪੁ ਸੁਧਾਰਾ।
ਫਿਰਜਿਯ ਮੈਇਹ ਭਾਂਤਿ ਬਿਚਾਰੀ।
ਬਰੋਂ ਜਗਤ ਕੇ ਪਤਿਹਿ ਸੁਧਾਰੀ।
ਤਾਤੇ ਕਰੌ ਦੀਨ ਹ੍ਵੈ ਸੇਵਾ।
ਹੋਇ ਪ੍ਰਸੰਨ ਕਾਲਿਕਾ ਦੇਵਾ।
ਅਧਿਕ ਸੁਚਿਤ ਹ੍ਵੈ ਕੀਯੋ ਸੁਮੰਤ੍ਰਾ।
ਭਾਂਤਿਭਾਂਤਿਤਨ ਲਿਖਿਲਿਖਿ ਜੰਤ੍ਰਾ।
ਕ੍ਰਿਪਾ ਕਰੀ ਜਗਮਾਤ ਭਵਾਨੀ।
ਇਹ ਬਿਧਬਤਿਯਾ ਤਾਂਹਿ ਬਖਾਨੀ।
ਕਰਿ ਜਿਨਿ ਸੋਕ ਹ੍ਰਿਦੈ ਤੈ ਪੁਤ੍ਰੀ।
ਨਿਰੰਕਾਰ ਬਰਿਹੈ ਤੁਹਿ ਅੱਤ੍ਰੀ।
ਤਾਕਾ ਧਯਾਨ ਆਜੁ ਨਿਸੁ ਧਰਿਯਹੁ।
ਕਹਿ ਹੈ ਜੋ ਕਛੁ ਸੋਈ ਤੁਮ ਕਰੀਯਹੁ।
ਜਬ ਅਸ ਬਰ ਤਿਹ ਭਯੋ ਭੁਵਾਨੀ।
ਪ੍ਰਫੁਲਿਤ ਭਈ ਜਗਤ ਕੀ ਰਾਨੀ।
ਅਤਿ ਪਵਿਤ੍ਰ ਨਿਸਿ ਹ੍ਵੈ ਛਿਤ ਸੋਈ।
ਜਿਹਠਾ ਔਰ ਨ ਦੂਸਰ ਕੋਈ।
ਅਰਧ ਰਾਤ੍ਰਿ ਬੀਤਤ ਭੀ ਜਬਹੀਂ।
ਆਗਯਾ ਭਈ ਨਾਥ ਕੀ ਤਬਹੀਂ।
ਸ੍ਵਾਸ ਬੀਰਜ ਦਾਨਵ ਜਬ ਮਰਹੈਂ।
ਤਿਹ ਪਾਛੇ ਸੁੰਦਰਿ ਮੁਹਿ ਬਰਿ ਹੈਂ।
ਇਹਬਿਧਿਤਿਹ ਆਗਯਾਜਬਭਈ।
ਦਿਨਮਨਿ ਚੜਯੋ ਰੈਨਿ ਮਿਟਗਈ।
ਸਾਜੇ ਸਸਤ੍ਰ ਚੰਚਲਾ ਤਬਹੀਂ।
ਰਨ ਕੌ ਚਲੀ ਸਾਥ ਲੈ ਸਬਹੀਂ।'

ਫਿਰ ਉਸਦੀ ਦੈਤਾਂ ਨਾਲ ਲੜਾਈ ਹੁੰਦੀ ਹੈ। ਉਹ ਬਾਲਾ ਜਿੰਨੇ ਦੈਂਤਾਂ ਨੂੰ ਮਾਰਦੀ ਹੈ, ਉਨ੍ਹਾਂ ਵਿਚੋਂ ਇਕ ਇਕ ਤੋਂ ਅਨੇਕਾਂ ਦੈਤ ਹੋਰ ਉਪਜਦੇ ਹਨ। ਹਾਰ ਕੇ ਉਹ ਚਿਤ ਵਿਚ ਕਾਲ ਨੂੰ ਧਿਆਉਂਦੀ ਹੈ:

'ਚਿਤ ਮੈਂ ਕਿਯਾ ਕਾਲ ਕਾ ਧਯਾਨਾ।
ਦਰਸਨ ਦਿਯਾ ਆਨ ਭਗਵਾਨਾ।
ਕਰਿ ਪ੍ਰਨਾਮ ਚਰਨਨ ਉਠਿ ਪਰੀ।
ਬਿਨਤੀ ਭਾਂਤਿ ਅਨਿਕ ਤਨ ਕਰੀ।
ਸੱਤਿ ਕਾਲ ਮੈਂ ਦਾਸ ਤਿਹਾਰੀ।
ਆਪਨੀ ਜਾਨ ਕਰੋ ਪ੍ਰਤਿਪਾਰੀ।

ਗੁਨ ਅਵਗੁਨ ਮੁਰ ਕਛੁ ਨ ਨਿਹਾਰਹੁ।
ਬਾਹਿ ਗਹੇ ਕੀ ਲਾਜ ਬਿਚਾਰਹੁ।
ਹਮ ਹੈਂ ਸਰਨਿ ਤੋਰਿ ਮਹਾਰਾਜਾ।
ਤੁਮ ਕੋਹ ਬਾਹਿ ਗਹੇ ਕੀ ਲਾਜਾ।
ਜੋ ਤਵ ਭਗਤ ਨੈਕ ਦੁਖ ਪੈ ਹੈ।
ਦੀਨ ਦਯਾਲ ਪ੍ਰਭੁ ਬਿਰਦੁ ਲਜੈ ਹੈ।
ਔ ਕੱਹ ਲਗਿ ਮੈਂ ਕਰੋ ਪੁਕਾਰਾ।
ਤੈਂ ਘਟਿ ਘਟਿ ਕੀ ਜਾਨਨਿ ਹਾਰਾ।
ਕਹੀ ਏਕ ਕਰਿ ਸਹੱਸ ਪਛਨਿਯਹੁ।
ਆਪ ਆਪੁਨੇ ਬਿਦਰਹਿ ਜਨਿਯਹੁ।
ਹੜਹੜ ਸੁਨਤ ਕਾਲ ਬਚ ਹਸਾ।
ਭਗਤ ਹੇਤਿ ਕਟਿ ਸੋ ਅਸਿ ਕਸਾ।
ਚਿੰਤ ਨ ਕਰਿ ਮੈਂ ਅਸੁਰ ਸੰਘਰਿਹੌਂ।'

ਅਤੇ ਫਿਰ ਕਾਲ ਜਦੋਂ ਦੈਂਤਾਂ ਨੂੰ ਮਾਰਦਾ ਹੈ, ਉਸ ਵੇਲੇ ਵੀ ਦੈਂਤਾਂ ਦੀ ਮਿਝ ਤੋਂ ਇਕ ਇਕ ਅਨੇਕਾਂ ਹੋਕੇ ਸਾਹਮਣੇ ਆਉਂਦੇ ਹਨ ਤਦ ਕਾਲ ਕਾਲੀ ਦੀ ਰਚਨਾ ਕਰਦਾ ਹੈ ਤੇ ਕਾਲੀ ਨੂੰ ਹੁਕਮ ਦੇਂਦਾ ਹੈ ਕਿ ਦੈਂਤਾਂ ਨੂੰ ਖਾ ਜਾਉ ਕਾਲੀ ਇੰਜ ਹੀ ਕਰਦੀ ਹੈ ਤੇ ਇਸਤਰਾਂ ਦੈਤਾਂ ਦਾ ਖਾਤਮਾ ਹੁੰਦਾ ਹੈ। ਅੰਤਮਦੈਂਤ ਨੂੰ ਮਾਰਨ ਬਾਰੇ ਗੁਰੂ ਜੀ ਦੀਆਂ ਅੰਤਿਮ ਤੁਕਾਂ ਇਹ ਹਨ :

'ਬਹੁਰਿ ਅਸੁਰ ਕਾ ਕਾਟਸਿ ਮਾਥਾ।
ਸ੍ਰੀ ਅਸਿਕੇਤ ਜਗਤ ਕੇ ਨਾਥਾ।
ਦੁਤਿਯ ਬਾਨ ਸੋ ਕੋਊ ਮਾਰਿ ਕਰ।
ਕਾਟਿ ਦਯੋ ਅਸਿਧੁਜ ਨਰ ਨਾਹਰ।
ਪੁਨਿ ਰਾਛਸ ਕਾ ਕਾਟਾ ਸੀਸਾ।
ਸ੍ਰੀ ਅਸਿਕੇਤ ਜਗਤ ਕੇ ਈਸਾ।
ਪੁਹਪਨ ਬ੍ਰਿਸਟਿ ਗਗਨ ਤੇ ਭਈ।
ਸਭਹਿਨ ਆਨਿ ਬਧਾਈ ਦਈ।
ਧੰਨਯ ਧੰਨਯ ਲੋਗਨ ਕੇ ਰਾਜਾ।
ਦੁਸਟਨ ਦਾਹ ਗਰੀਬ ਨਿਵਾਜਾ।
ਅਖਲ ਭਵਨ ਕੇ ਸਿਰਜਨ ਹਾਰੇ।
ਦਾਸ ਜਾਨਿ ਮੁਹਿ ਲੇਹੁ ਉਬਾਰੇ।

ਇਸ ਬਿਰਤਾਂਤ ਵਿਚ ਆਈ ਬਾਲਾ ਦੀ ਮਹਾਕਾਲ ਨੂੰ ਹੀ ਵਰਨ ਦੀ ਇਛਿਆ, ਭਵਾਨੀ ਦਾ ਉਸਨੂੰ ਇਸ ਲਈ ਵਰ ਦੇਣਾ ਤੇ ਮਹਾਂਕਾਲ ਵਲੋਂ ਇਹ ਆਖਣਾ ਕਿ ਪਹਿਲਾਂ ਸਵਾਸ ਬੀਰਜ ਨੂੰ ਮਾਰ ਲੈ ਫਿਰ ਤੂੰ ਮੈਨੂੰ ਵਰ ਸਕੇਂਗੀ ਅਤੇ ਫਿਰ ਉਸ ਬਾਲਾ ਵਲੋਂ ਸਵਾਸ ਬੀਰਜਾਦਿ ਨੂੰ ਮਾਰਨ ਲਈ ਜੁਧ ਕਰਨਾ ਸਭ ਇਕੋ ਗੱਲ ਸਿਧ ਕਰਦਾ ਹੈ ਕਿ ਮਹਾਂਕਾਲ ਸਾਕਾਰ ਸੀ,ਭਵਾਨੀ ਸਾਕਾਰ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਦੇਵਾਂ ਦੈਂਤਾਂ ਦੀਆਂ ਜਿੰਨੀਆਂ ਜੰਗਾਂ ਬਾਰੇ ਲਿਖਿਆ ਹੈ ਸਭਨਾ ਵਿਚ ਹੀ ਦੇਵੀ ਦੀ ਭੂਮਿਕਾ ਨਿਰਣਾਇਕ ਅਤੇ ਈਸ਼ਵਰੀ ਸ਼ਕਤੀ ਦੇ ਰੂਪ ਵਿਚ ਆਈ ਹੈ। ਚੰਡੀ ਚਰਿਤ੍ਰ ਪਹਿਲਾ, ਦੂਜਾ, ਚੰਡੀ ਦੀ ਵਾਰ, ਤ੍ਰਿਯਾ ਚ੍ਰਿਤਰ ਦਾ ਪਹਿਲਾ ਚਰਿਤ੍ਰ ਤੇ ੪੦੫ਵਾਂ ਚਰਿਤ੍ਰ ਸਭਨਾਂ ਦੇ ਪ੍ਰਸੰਗ ਲਗਭਗ ਮਿਲਦੇ ਹਨ ਤੇ ਸਭਨਾਂ ਵਿਚ ਹੀ ਦੇਵੀ, ਚੰਡਿਕਾ, ਭਵਾਨੀ, ਦੁਰਗਾ, ਕਾਲੀ ਜਾਂ ਹੋਰ ਨਾਵਾਂ ਨਾਲ ਸ਼ਾਮਲ ਹੈ।

ਕਈ ਲੇਖਕ ਦੇਵੀ ਦੁਰਗਾ ਨੂੰ ਵੀ ਦੇਵਤਿਆਂ ਦੀ ਸ਼ਰੇਣੀ ਵਿਚ ਹੀ ਮਿਥਕੇ ਉਸ ਬਾਰੇ ਭੁਲੇਖਾ ਪਾਉਣ ਦੀ ਕੋਸ਼ਿਸ਼ ਕਰਦੇ ਹਨ। ਪਰ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਨੂੰ ਸਪਸ਼ਟ ਸ਼ਬਦਾਂ ਵਿਚ ਸਭਨਾਂ ਨਾਲੋਂ ਅੱਡ ਕੀਤਾ ਹੈ :

"ਖੰਡਾ ਪ੍ਰਿਥਮੈ ਸਾਜਿ ਕੈ,
ਜਿਨ ਸਭ ਸੈਸਾਰੁ ਉਪਾਇਆ।
ਬ੍ਰਹਮਾ ਬਿਸਨੁ ਮਹੇਸ ਸਾਜਿ,
ਕੁਦਰਤੀ ਦਾ ਖੇਲੁ ਰਚਾਇ ਬਣਾਇਆ
ਸਿੰਧ ਪਰਬਤ ਮੇਦਨੀ,
ਬਿਨੁ ਥੰਮਾ ਗਗਨਿ ਰਹਾਇਆ।
ਸਿਰਜੇ ਦਾਨੋ ਦੇਵਤੇ,
ਤਿਨ ਅੰਦਰਿ ਬਾਦੁ ਰਚਾਇਆ।
ਤੈ ਹੀ ਦੁਰਗਾ ਸਾਜ ਕੈ;
ਦੈਤਾ ਦਾ ਨਾਸ ਕਰਾਇਆ।
'..........ਨਈ ਕਲ ਸਰੋਸਰੀ,
ਕਲ ਨਾਰਦ ਡਉਰੂ ਵਾਇਆ।

ਅਭਮਾਨ ਉਤਾਰਨ ਦੇਵਤਿਆ,
ਮਹਿਖਾਸੁਰ ਸੁੰਭ ਉਪਾਇਆ।
ਜੀਤ ਲਏ ਤਿਨ ਦੇਵਤੇ,
ਤਿਹ ਲੋਕੀ ਰਾਜ ਕਮਾਇਆ।
ਵਡਾ ਬੀਰ ਅਖਾਇ ਕੈ,
ਸਿਰ ਉਪਰ ਛਤ੍ਰ ਫਿਰਾਇਆ।
ਡਰ ਕੈ ਹਥੋ ਦਾਨਵੀ
ਦਿਲ ਅੰਦਰਿ ਤ੍ਰਾਸ ਵਧਾਇਆ।
ਪਾਸ ਦੁਰਗਾ ਦੇ ਇੰਦ੍ਰ ਆਇਆ।

ਪਉੜੀ:–

ਇਕ ਦਿਹਾੜੇ ਨਾਵਣ ਆਈ ਦੁਰਗ ਸਾਹ।
ਇੰਦ੍ਰ ਬ੍ਰਿਥਾ ਸੁਣਾਈ ਅਪਣੇ ਹਾਲ ਦੀ
ਛੀਨ ਲਈ ਠਕੁਰਾਈ ਸਾਤੇ ਦਾਨਵੀ।
ਲੋਕੀ ਤਿਹੀ ਫਿਰਾਈ ਦੋਹੀ ਆਪਣੀ।
ਬੈਠੇ ਵਾਇ ਵਧਾਈ ਤੇ ਅਮਰਾ ਵਤੀ।
ਦਿਤੇ ਦੇਵ ਭਜਾਈ ਸਭਨਾ ਰਾਕਸਾਂ।
ਕਿਨੈ ਨ ਜਿਤਾ ਜਾਈ ਮਹਿਖੇ ਦੈਤ ਨੂੰ।
ਤੇਰੀ ਸਾਮ ਤਕਾਈ ਦੇਵੀ ਦੁਰਗ ਸਾਹ

ਪਉੜੀ:

ਦੁਰਗਾ ਬੈਣ ਸੁਣੰਦੀ ਹਸੀ ਹੜ ਹੜਾਇ।
ਓਹੀ ਸੀਹੁ ਮੰਗਾਇਆ ਰਾਕਸ ਭੱਖਣਾ
ਚਿੰਤਾ ਕਰਹੁ ਨ ਕਾਈ ਦੇਵਾਂ ਨੂੰ ਆਖਿਆ।
ਰੋਹ ਹੋਈ ਮਹਮਾਈ ਰਾਕਸ ਮਾਰਣੇ।

ਲਗ ਭਗ ਇਹੋ ਹੀ ਕਥਾ ਚਰਿਤ੍ਰ ੪੦੫ ਵਿਚ ਮਹਾਂ ਕਾਲ ਬਾਰੇ ਆਉਂਦੀ ਹੈ॥ ਏਥੇ ਵੀ ਦੇਵਤੇ ਫਰਿਆਦ ਲੈਕੇ ਜਾਂਦੇ ਹਨ—

ਦਯਾ ਸਿੰਧੁ ਦੀਨਨ ਕੇ ਦਯਾਲਾ।
ਹੂਜੈ ਕ੍ਰਿਪਾ ਨਿਧਾਨ ਕ੍ਰਿਪਾਲਾ।
ਚਰਨ ਪਰੇ ਇਹ ਬਿਧਿ ਬਿਨਤੀ ਕਰਿ।
ਤਾਹਿ ਤਾਹਿ ਰਾਖਹੁ ਹਮ ਧੁਰ ਧਰ।
ਕੱਹ ਕੱਹ ਹਸਾ ਬਚਨ ਸੁਨ ਕਾਲਾ।
ਭਗਤ ਜਾਨ ਕਰ ਭਯੋ ਕ੍ਰਿਪਾਲਾ।
ਰੱਛ ਰੱਛ ਕਰਿ ਸਬਦ ਉਚਾਰੋ।
ਸਭ ਦੇਵਨ ਕਾ ਸੋਕ ਨਿਵਾਰੋ।

## ੪.
## ਚੰਡੀ ਕੌਣ ਹੈ?

ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਚੰਡੀ ਚੰਡਿਕਾ, ਭਗਵਤੀ, ਕਾਲਿਕਾ, ਮਾਤਾ ਆਦਿ ਦਾ 'ਚੰਡੀ ਦੀ ਵਾਰ' 'ਚੰਡੀ ਬਚਿਤ੍ਰ' 'ਅਕਾਲ ਉਸਤਤ' 'ਬਚਿਤਰ ਨਾਟਕ' 'ਉਗ੍ਰਦੰਤੀ' ਆਦਿ ਬਾਣੀਆਂ ਵਿਚ ਵਰਨਣ ਕੀਤਾ ਹੈ ਉਸ ਬਾਰੇ ਅਕਾਲੀ ਮਤ ਇਹ ਹੈ ਕਿ ਚੰਡੀ 'ਤਲਵਾਰ' ਹੈ। ਉਹ ਚੰਡੀ ਦੇਵੀ ਨੂੰ ਹਿੰਦੂ ਦੇਵੀ ਮੰਨਦੇ ਹਨ ਅਤੇ ਜੇ ਗੁਰੂ ਗੋਬਿੰਦ ਸਿੰਘ ਜੀ ਨੂੰ ਉਸੇ ਚੰਡੀ ਦੀ ਮਹਿਮਾ ਗਾਉਂਦੇ ਪਰਵਾਨ ਕਰ ਲੈਣ ਤਾਂ ਇਨ੍ਹਾਂ ਸਿੰਘਾਂ ਕੋਲ ਆਪਣੇ ਆਪਨੂੰ ਹਿੰਦੂ ਨਾ ਅਖਵਾਣ ਦਾ ਕੋਈ ਬਹਾਨਾ ਨਹੀਂ ਰਹਿ ਜਾਂਦਾ। ਇੰਸੇ ਲਈ ਇਨ੍ਹਾਂ ਦੀ ਕੋਸ਼ਿਸ਼ਇਹ ਹੈ ਕਿ ਚੰਡੀ ਨੂੰ ਹੀ'ਤਲਵਾਰ' ਆਖੀ ਜਾਓ।

ਪਰ ਚੰਡੀ ਦਾ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਵਰਨਣ ਕੀਤਾ ਹੈ ਅਤੇ ਚੰਡੀ ਦਾ ਜਿਵੇਂ ਹਿੰਦੂ ਗਰੰਥਾਂ ਵਿਚ ਵਰਨਣ ਹੈ, ਓਹ ਆਪਸ ਵਿਚ ਪੂਰੀਤਰ੍ਹਾਂ ਮਿਲਦਾ ਹੈ। ਪੌਰਾਣਿਕ ਅਭਿਧਾਨ ਵਿਚ ਚੰਡੀ ਬਾਰੇ ਇੰਜ ਲਿਖਿਆ ਹੈ:

"ਚੰਡੀ–ਦੇਵੀ ਦੁਰਗਾ ਦਾ ਰੂਪ ਇਸ ਰੂਪ ਵਿਚ ਦੇਵੀ ਨੇ ਮਹਿਖਾਸੁਰ ਬਧ ਕੀਤਾ। ਮਾਰਕੰਡੇ ਪੁਰਾਣ ਵਿਚ ਦੇਵੀ ਦੇ ਮਹਾਤਮ ਦੀ ਕਥਾ ਆਉਂਦੀ ਹੈ। ਮਾਰਕੰਡੇ ਪੁਰਾਣ ਦੇ ਕਈ ਕਾਂਡ ਹਨ ਅਤੇ ਇਸਦੇ ਸਤ ਸੌ ਸ਼ਲੋਕ ਹਨ। ਇਸ ਵਿਚ ਦੇਵੀ ਭਗਵਤੀ ਦਾ ਮਹਾਤਮ ਵਰਨਣ ਕੀਤਾ ਗਿਆ ਹੈ। ਭਗਵਤੀ ਨੇ ਅਸੁਰ ਸੁੰਭ ਦੀ ਸੈਨਾ ਤੇ ਪਰਧਾਨ ਸੈਨਾਪਤੀ ਚੰਡ ਤੇ ਮੁੰਡ ਦਾ ਬਧ ਕਰਕੇ 'ਚੰਡੀ' ਜਾਂ 'ਚੰਡਿਕਾ' ਨਾਮ ਪ੍ਰਾਪਤ ਕੀਤਾ।" (ੳ)

ਗੁਰੂ ਗੋਬਿੰਦ ਸਿੰਘ ਜੀ 'ਚੰਡੀ ਚਰਿਤਰ' ਵਿਚ ਲਿਖਦੇ ਹਨ:

(ੳ) ਪੌਰਾਣਿਕ ਅਭਿਧਾਨ–ਪੰਨਾ ੧੨੬।

ਅਬ ਚੰਡ ਮੁੰਡ ਜੁਧ ਕਥਨੰ।

ਦੋਹਰਾ :

ਇਹ ਬਿਧ ਦੈਤ ਸੰਘਾਰ ਕਰ ਧਵਲਾ ਚਲੀ ਅਵਾਸ॥
ਜੋ ਯਹ ਕਥਾ ਪੜ੍ਹੇ ਸੁਨੈ ਰਿਧਿ ਸਿਧਿ ਗ੍ਰਿਹਤਾਸ।

ਚੌਪਈ: ਧੂਮ੍ਰ ਨੈਣ ਜਬ ਸੁਣੇ ਸੰਘਾਰੇ।
ਚੰਡ ਮੁੰਡ ਤਬ ਭੂਪ ਹਕਾਰੇ।
ਬਹੁ ਬਿਧਿ ਕਰ ਪਠਏ ਸਨੁਮਾਨਾ॥
ਹੈ ਗੈ ਪਤਿ ਦਏ ਰਥ ਨਾਨਾ। ੬੬।
ਪ੍ਰਿਥਮਨਿਰਖ ਦੇਬੀਅਹਿਜੇਆਏ॥
ਤੇ ਧਵਲਾ ਗਿਰਿ ਓਰ ਪਠਾਏ।
ਤਿਨ ਕੀ ਤਨਕ ਭਨਕ ਸੁਨ ਪਾਈ॥
ਨਿਸਿਰੀ ਸਸਤ੍ਰ ਅਸਤ੍ਰ ਲੈ ਮਾਈ। ੬੭।

........ ........ ......

ਦੋਹਰਾ: ਚੰਡ ਮੁੰਡ ਮਾਰੇ ਕੋਉ ਕਾਲੀ ਕੋਪ ਕਰੁਵਾਰ॥
ਅਉਰ ਜਿਤੀ ਸੈਨਾਹੁਤੀ ਛਿਨਮੈ ਦਈਸੰਘਾਰ।੭੭"

ਚੰਡ ਮੁੰਡ ਦੇ ਬਧ ਤੋਂ ਬਾਅਦ ਗੁਰੂਗੋਬਿੰਦ ਸਿੰਘ ਜੀ ਰਕਤਬੀਰਜ ਦੇ ਜੁਧ ਦਾ ਵਰਨਣ ਕਰਦੇ ਹਨ।ਇਸ ਰਕਤਬੀਰਜ ਬਾਰੇ ਪੌਰਾਣਿਕ ਅਭਿਧਾਨ ਵਿਚ ਇੰਜ ਲਿਖਿਆ ਹੈ :

"ਰਕਤ ਬੀਰਜ—ਦਾਨਵ ਰਾਜ ਰੰਭ ਦੀ ਮੌਤ ਤੋਂ ਬਾਅਦ ਜੱਛਾਂ ਨੇ ਉਸਦੀ ਲੋਥ ਚਿਤਾ ਵਿਚ ਰੱਖੀ। ਰੰਭ ਦੀ ਪਤਨੀ ਵੀ ਉਸਦੇ ਨਾਲ ਸਤੀ ਹੋਣ ਲਈ ਚਿਤਾ ਵਿਚ ਜਾ ਬੈਠੀ। ਚਿਤਾ ਨੂੰ ਅਗਨੀ ਦੇਂਦਿਆਂ ਹੀ ਉਸ ਅਗਨੀ ਵਿਚੋਂ ਇਕ ਖੌਫਨਾਕ ਸ਼ਕਲ ਵਾਲਾ ਆਦਮੀ ਨਿਕਲ ਆਇਆ। ਉਸ ਭਿਅੰਕਰ ਸ਼ਕਲ ਵਾਲੇ ਆਦਮੀ ਦਾ ਨਾਮ ਰਕਤ ਬੀਰਜ ਸੀ। ( ਵਾਮਨ ਪੁਰਾਣ ) ਇਹ ਦੈਤ ਰਾਜ ਸੁੰਭ ਨਿਸੁੰਭ ਦਾ ਸੈਨਾਪਤੀ ਸੀ। ਦੇਵੀ ਨਾਲ ਸੁੰਭ–ਨਿਸੁੰਭ ਦੇ ਜੁਧ ਵੇਲੇ ਰਕਤਬੀਰਜ ਨਾਲ ਦੇਵੀ ਦੀਆਂ ਸਹਚਰੀਆਂ ਦਾ ਘੋਰ ਜੁਧ ਹੋਇਆ। ਜੁਧ ਵਿਚ ਇਸਦੀ ਬਾਣ–ਵਿੱਧੀ ਦੇਹ ਵਿਚੋਂ ਜਿੰਨੇ ਤੁਪਕੇ ਖ਼ੂਨ ਦੇ ਧਰਤੀ ਉਤੇ ਡਿਗਦੇ ਉਨ੍ਹਾਂ ਤੋਂ ਰਕਤਬੀਰਜ ਵਰਗੇ ਭਿਆਨਕ ਬਲਬੀਰਜ ਵਾਲੇ ਓਨੇ ਹੀ ਦੈਂਤ ਫੌਰਨ ਹੋਰ ਉਠ ਖਲੋਂਦੇ। ਇੰਦਰ ਨੇ ਆਪਣੇ ਬਜਰ ਨਾਲ ਜਦੋਂ ਇਸਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਤਾਂ ਬੇਅੰਤ ਰਕਤ ਬੀਰਜ ਹੋਰ ਪੈਦਾ ਹੋ ਗਏ ਅੰਤ ਨੂੰ ਦੇਵੀ ਮਹਾਂ ਸ਼ਕਤੀਆਂ ਨੇ ਦੇਵਤਿਆਂ ਨੂੰ ਬਿਪਤਾ ਵਿਚ ਫਸਿਆਂ ਵੇਖਕੇ ਆਪਣੇ ਅੰਕਾਂ ਤੋਂ ਬਣੀ ਤੇ ਆਪਣੇ ਅੰਗਾਂ ਦਾ ਹਿਸਾ 'ਕਾਲੀ' ਨੂੰ ਕਿਹਾ, ਸਭ ਰਕਤਬੀਰਜ ਸੁਰੂਪ ਦੈਂਤਾਂ ਨੂੰ ਖਾ ਜਾਓ ਅਤੇ ਰਸਨਾ ਵਿਸਤਾਰ ਕਰਕੇ ਸਾਰਾ ਖ਼ੂਨ ਪੀ ਜਾਓ। ਤਾਂਹੀ ਰਕਤ ਬੀਰਜ ਖ਼ੂਨ ਰਹਿਤ ਹੋਕੇ ਮੇਰੇ ਹਥੋਂ ਮਰੇਗਾ। ਦੇਵੀ ਮਹਾਂ ਸ਼ਕਤੀ ਨੇ ਚਾਮੁੰਡਾ ਤੇ ਕਾਲੀ ਦੀ ਸਹਾਇਤਾ ਨਾਲ ਰਕਤਬੀਰਜ ਨੂੰ ਮਾਰਿਆ।" (ੳ)

ਅਤੇ ਗੁਰੂ ਗੋਬਿੰਦ ਸਿੰਘ ਜੀ ਚੰਡੀ ਚਰਿਤ੍ਰ ਵਿਚ ਲਿਖਦੇ ਹਨ :

'ਅਥ ਰਕਤਬੀਰਜ ਜੁਧ ਕਥਨੰ।'

ਸੋਰਠਾ :

ਸੁਨੀ ਭੂਪ ਇਮ ਗਾਥ ਚੰਡ ਮੁੰਡ ਕਾਲੀ ਹਨੇ।
ਬੈਠ ਭ੍ਰਾਤ ਸੌਂ ਭ੍ਰਾਤ ਮੰਤ੍ਰ ਕਰਤ ਇਹ ਬਿਧ ਭਏ।੭੮।

ਚੌਪਈ:-ਰਕਤਬੀਜ ਤਬ ਭੂਪ ਬੁਲਾਯੋ।
ਅਮਿਤ ਦਰਬ ਦੈ ਤਹਾਂ ਪਠਾਯੋ।
ਬਹੁ ਬਿਧ ਦਈ ਬਿਰੂਖਨਿ ਸੰਗਾ।
ਹੈ ਗੈ ਰਥ ਪੈਦਲ ਚਤੁਰੰਗਾ। ੭੯।
ਰਕਤਬੀਜ ਦੈ ਚਲਯੋ ਨਗਾਰਾ।
ਦੇਵ ਲੋਗ ਲਉ ਸੁਨਾ ਪੁਕਾਰਾ।
ਕੰਪੀ ਭੂਮਿ ਗਗਨ ਥਹਰਾਨਾ।
ਦੇਵਨ ਜੁਤ ਦਿਵ ਰਾਜ ਡਰਾਨਾ। ੮੦।
......ਛੁਟੀ ਮੂਰਛਾਯੰ ਮਹਾਬੀਰ ਗੱਜਿਯੋ।
ਪਰੀ ਚਾਰ ਲੋ ਸਾਰ ਸੋ ਸਾਰ ਬੱਜਿਯੋ।
ਲਗੇ ਬਾਣ ਸ੍ਰੋਣੰ ਗਿਰਿਓ ਭੂਮਿ ਜੁਧੰ।
ਉਠੇ ਬੀਰ ਤੇਤੇ ਕੀਏ ਨਾਦ ਕਰੁਧੰ। ੮੧।

(ੳ) ਪੌਰਾਣਿਕ ਅਭਿਧਾਨ–ਪੰਨਾ ੩੬੩

ਤੋਂ ਸਪਸ਼ਟ ਹੈ ਕਿ 'ਉਮਾ' ਨੂੰ ਬ੍ਰਮ੍ਹ-ਵਿੱਦਿਆ ਹੀ ਸਮਝਣਾ ਚਾਹੀਦਾ ਹੈ। ਪਰ ਉਪਨਿਸ਼ਦ ਕਾਰਾਂ ਦੀ ਪੱਧਤੀ ਦੇ ਅਨੁਸਾਰ ਰੂਪਕ ਦਾ ਇਹ ਗੂੜ੍ਹ ਅਰਥ ਪ੍ਰਗਟ ਕਰਨ ਲਈ ਇਸ ਸ਼ਬਦ ਵਿਚ ਵੀ ਕੁਛ ਨਾ ਕੁਛ ਕੁੰਜੀ ਕਿਹੜੀ ਹੈ? ੴ ਕਾਰ ਕਿਵੇਂ ਬਣਿਆ ਹੈ, ਇਸ ਪਾਸੇ ਧਿਆਨ ਦੇਈਏ ਤਾਂ ਸਮਝ ਆ ਜਾਏਗੀ। ੴ.ਅ,ਓ,ਮ, ਇਨ੍ਹਾਂ ਤਿੰਨਾਂ ਅਖਰਾਂ ਦੇ ਮੇਲ ਨਾਲ ਬਣਿਆ ਹੈ। ਇਨ੍ਹਾਂ ਅਖਰਾਂ ਨੂੰ ਹੀ ਜੇ ਵਖਰੇ ਕ੍ਰਮ ਵਿਚ ਲਈਏ ਅਤੇ ਇਸਤ੍ਰੀ ਲਿੰਗ ਸ਼ਬਦ ਬਣਾਈਏ ਤਾਂ 'ਉਮਾ' ਸ਼ਬਦ ਬਣਦਾ ਹੈ।ਇਸਤਰਾਂ 'ਉਮਾ' ਸ਼ਬਦ ਤੋਂ ੴ ਕਾਰ ਅਤੇ ਪਰਯਾਯ ਤੋਂ ਬ੍ਰਮ੍ਹ ਵਿਦਿਆ ਦੀ ਸੂਚਨਾ ਹੁੰਦੀ ਹੈ। ੴ ਕਾਰ ਦਾ ਚਿੰਤਨ ਬ੍ਰਮ੍ਹ-ਵਿਦਿਆ ਮੰਦਿਰ ਦਾ ਗਰਭ-ਗ੍ਰਹਿ ਹੈ। ੴ ਕਾਰ ਲਈ ਦੂਸਰਾ ਸ਼ਬਦ 'ਪ੍ਰਣਵ' ਹੈ। 'ਪ੍ਰਣਵ' ਸ਼ਬਦ 'ਨੁ'-ਉਸਤਤ ਕਰਨਾ-ਧਾਤੂ 'ਪ੍ਰ' ਉਪਸਰਗ ਜੋੜਕੇ ਬਣਾਇਆ ਗਿਆ ਹੈ, ਇਸ ਲਈ ਉਸਦਾ ਅਰਥ ਹੈ 'ਉਤਮ ਉਸਤਤ'। ਇਸ 'ਉਤਮ ਸਤੋਤ੍ਰ' ਦੇ 'ਪ੍ਰਣਵ' ਦੇ ਜਾਂ ੴ ਕਾਰ ਦੇ ਅੰਦਰਲੇ ਚਿੰਤਨ ਅਤੇ ਬਾਹਰਲੇ ਜਪ ਇਹ ਦੋਵੇਂ ਬ੍ਰਮ੍ਹ-ਵਿਦਿਆ ਦੇ ਅੰਦਰਲੇ-ਬਾਹਰਲੇ ਦੋ ਅੰਗ ਹਨ, ਇਸ ਲਈ 'ਉਮਾ' ਦੇ ਬਚਨ ਸੁਣਨ ਤੋਂ ਬਾਅਦ ਹੀ ਇੰਦਰ ਦੀ ਬੁੱਧੀ ਵਿਚ ਪ੍ਰਕਾਸ਼ ਦਾ ਉਦੈ ਹੋਇਆ।' ਇਸ ਵਾਕ ਦਾ ਅੰਤਰੀਵ ਭਾਵ ਹੁਣ ਅਸੀਂ ਸਮਝ ਸਕਦੇ ਹਾਂ।

"ਪ੍ਰਣਵੋ ਧਨੁਰ ਸ਼ਰੋਹਆਤਮਾ ਬ੍ਰਮ੍ਹ ਤੱਲੱਖਿਯਮੁਚਯਤੇ ਅਰਥਾਤ ਓਅੰਕਾਰ ਧਣੁਖ ਹੈ, ਆਤਮਾ ਬਾਣ ਹੈ ਅਤੇ ਬ੍ਰਮ੍ਹ ਨੂੰ ਲਖ਼ਸ਼ ਸਮਝਣਾ ਚਾਹੀਦਾ ਹੈ-ਇਸ ਵਾਕ ਵਿਚ ਵੀ ਓਅੰਕਾਰ ਰੂਪਣੀ ਉਮਾ ਦੀ ਵਿਚੋਲਗਿਰੀ ਹੀ ਸੂਚਿਤ ਹੁੰਦੀ ਹੈ।" (ੳ)

ਹਿੰਦੂ ਮਤ. ਅਨੁਸਾਰ ਉਮਾ, ਪਾਰਬਤੀ, ਚੰਡੀ, ਦੁਰਗਾ ਆਦਿ ਇਕੋ ਸ਼ਕਤੀ-ਮਾਰਗ ਦੀ ਆਦਿ ਮਾਤਾ ਦੇ ਹੀ ਵੱਖ ਵੱਖ ਨਾਮ ਹਨ।

ਗੁਰੂ ਗੋਬਿੰਦ ਸਿੰਘ ਜੀ 'ਅਕਾਲ ਉਸਤਤ' ਵਿਚ ਕਹਿੰਦੇ ਹਨ:

"ਪ੍ਰਣਵੋ ਆਦਿ ਏਕੰਕਾਰਾ।
ਜਲਥਲ ਮਹੀਅਲ ਕੀਓ ਪਸਾਰਾ।
ਅਨਹਦ ਰੂਪ ਅਨਾਹਦ ਬਾਨੀ।
ਚਰਨ ਸਰਨ ਜਿਹ ਬਸਤ ਭਵਾਨੀ।
ਬ੍ਰਮ੍ਹ ਬਿਸਨ ਅੰਤੁ ਨਹੀਂ ਪਾਇਓ।
ਨੇਤ ਨੇਤ ਮੁਖਚਰ ਬਤਾਇਓ।........."

ਅਤੇ 'ਉਗ੍ਰਦੰਤੀ' ਵਿਚ ਆਖਦੇ ਹਨ:

'ਨਮੋ ਜੋਗ ਜੋਗੇਸ੍ਵਰੀ ਜੋਗ ਮੈਯਾ...
ਨਮੋ ਕੇਹਰੀ ਬਾਹਨੀ ਸਤ੍ਰਹੰਤੀ।
ਨਮੋ ਸਾਰਦਾ ਬ੍ਰਹਮ ਵਿਦਿਆ ਪੜ੍ਹੰਤੀ।
ਨਮੋ ਰਿਧਿ ਦਾ ਸਿਧਿ ਦਾ ਬੁਧ ਦੈਨੀ।
ਨਮੋ ਕਾਲਕੇ ਕਾਲ ਕਉ ਕਾਲ ਛੈਨੀ.........।
ਤੁਹੀ ਕਾਲਅਕਾਲ ਕੀ ਜੋਤਿ ਛਾਜੈ।
ਸਦਾ ਜੈ ਸਦਾ ਜੈ ਸਦਾ ਜੈ ਬਿਰਾਜੈ।
ਯਹੀ ਦਾਸ ਮਾਂਗੈ ਕ੍ਰਿਪਾ ਸਿੰਧੁਕੀਜੈ।
ਸ੍ਵਯੰ ਬ੍ਰਹਮਕੀਭਗਤ ਸਰਬੱਤ੍ਰ ਦੀਜੈ .........।

ਆਦਿਕ ਇਸ ਪਰਮੇਸ਼ਵਰੀ ਮਹਾ ਸ਼ਕਤੀ ਦਾ ਵਰਣਨ ਏਨਾ ਵਿਆਪਕ ਹੈ ਕਿ ਅਕਾਲ ਪੁਰਖ ਅਤੇ ਇਸਦਾ ਭੇਦ ਕਰਨਾ ਕਠਿਨ ਹੋ ਜਾਂਦਾ ਹੈ।

ਦੇਵੀ ਕਾਲਕਾ ਦੀ ਮੂਰਤੀ ਨੂੰ ਮੰਨਣ ਵਾਲੇ ਹਿੰਦੂ ਵਿਸ਼ਵਾਸਾਂ ਵਾਲੀ ਦੇਵੀ ਵੀ ਉਪਰ ਦਿਤੀਆਂ ਸਿਫਤਾਂ ਵਾਲੀ ਹੀ ਹੈ।

ਉਪਰਲੇ ਪ੍ਰਸੰਗ ਵਿਚੋਂ ਅਸੀਂ ਵੇਖਦੇ ਹਾਂ ਕਿ ਨਾ ਤੇ ਵੇਦਾਂਤ ਹੀ ੴ, ਸ਼ਕਤੀ-ਮਾਰਗ ਦੀ ਆਦਿ ਮਾਤਾ 'ਉਮਾ' ਅਤੇ 'ਬ੍ਰਮ੍ਹ' ਨੂੰ ਪਰਸਪਰ ਅਭੇਦਤਾ ਛਡਣ ਦੇਂਦਾ ਹੈ ਅਤੇ ਨਾ ਹੀ ਗੁਰੂ ਗੋਬਿੰਦ ਸਿੰਘ ਜੀ 'ਏਕੰਕਾਰ' ਅਕਾਲ ਪੁਰਖ ਨਾਲੋਂ 'ਭਵਾਨੀ' ਨੂੰ ਅੱਡ ਹੋਣ ਦੇਂਦੇ ਹਨ:

'ਸਰਬ ਕਾਲ ਹੈ ਪਿਤਾ ਅਪਾਰਾ।
ਦੇਬਿ ਕਾਲਿਕਾ ਮਾਤ ਹਮਾਰਾ।
—ਬਚਿਤ੍ਰ ਨਾਟਕ

(ੳ) ਆਚਾਰੀਯ ਵਿਨੋਬਾ ਭਾਵੇ-ਉਪਨਿਸ਼ਦੋਂ ਕਾ ਅਧਿਐਨ ਪੰਨਾ ੧੨-੧੩।

ਪ.

## ਦੁਰਗਾ—ਪੂਜਾ

ਗੁਰੂ ਗੋਬਿੰਦ ਸਿੰਘ ਜੀ ਨੇ ਦੁਰਗਾ ਭਵਾਨੀ ਦੀ ਜਿਸ ਈਸ਼ਵਰੀ ਸ਼ਕਤੀ ਦੇ ਰੂਪ ਵਿਚ ਮਹਿਮਾ ਗਾਈ ਹੈ—ਉਸੇ ਰੂਪ ਵਿਚ ਜੇ ਆਪਨੇ ਨੈਨਾ ਦੇਵੀ ਦੇ ਪਹਾੜ ਉਪਰ 'ਪੂਜਾ' ਵੀ ਕੀਤੀ ਹੋਏ ਤਾਂ ਇਸ ਤੋਂ ਘਬਰਾਹਟ ਕੇਹੀ? ਪਰ ਅਕਾਲੀ ਇਤਿਹਾਸ-ਕਾਰ ਗੁਰੂ ਗੋਬਿੰਦ ਸਿੰਘ ਜੀ ਵਲੋਂ ਦੁਰਗਾ ਪੂਜਾ ਦੀ ਗਲ ਸੁਣਦਿਆਂ ਹੀ ਜਿਵੇਂ ਘਬਰਾ ਜਾਂਦੇ ਹਨ ਉਸਤੋਂ ਤਾਂ ਇੰਜ ਲਗਦਾ ਹੈ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਫਲਸਫੇ ਬਾਰੇ ਹੀ ਸ਼ੰਕਾਵਾਨ ਹਨ।

ਦੁਰਗਾ ਦਾ ਇਹ ਰੂਪ ਨਾ ਤੇ ਉਪਨਿਸ਼-ਦਾਂ ਦੇ ਓਅੰਕਾਰ ਤੋਂ ਬਾਹਰੀ ਹੈ ਅਤੇ ਨਾ ਹੀ ਗੁਰ-ਬਾਣੀ ਦੇ ੧ਓਅੰਕਾਰ ਤੋਂ। ਇਹ ਵਿਦਾਂਤ ਦਾ 'ਬ੍ਰਹਮ' ਦਰਸ਼ਨ ਹੈ ਅਤੇ ਹਿੰਦੂ ਦਰਸ਼ਨ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਵੇਲੇ ਦੇ ਦੁਸ਼ਮਣਾ ਵਿਰੁਧ ਇਸ ਪਰਮੇਸ਼ੂਰੀ ਸ਼ਕਤੀ ਦੀ ਅਰਾਧਨਾ ਕਰਕੇ ਉਸ ਕੋਲੋਂ ਸਹਾਇਤਾ ਮੰਗੀ ਹੈ। ਆਪਣੇ ਵੇਲੇ ਦੇ ਦੁਸ਼ਮਣਾਂ ਨੂੰ ਮਲੇਛ ਕਿਹਾ ਹੈ ਜਿਹੜੇ ਗਊ ਗਰੀਬ ਦਾ ਘਾਤ ਕਰਦੇ ਸਨ। ਆਪਣੇ ਪਖ ਨੂੰ ਆਪ ਨੇ ਦੈਵੀ ਪਖ ਕਿਹਾ ਹੈ। ਜਿਹੜਾ ਪਰਮੇਸ਼ੂਰੀ ਸ਼ਕਤੀ ਦੀ ਸਹਾਇਤਾ ਨਾਲ ਧਰਮ ਦੀ ਸਥਾਪਨਾ ਲਈ ਜਤਨ-ਸ਼ੀਲ ਹੈ।

ਆਦਿ ਕਾਲ ਤੋਂ ਜਿਵੇਂ ਦੇਵਾਂ—ਦੈਤਾਂ ਦੇ ਜੁਧਾਂ ਦੀਆਂ ਕਥਾਵਾਂ ਵਿਚ ਦੇਵਤੇ ਏਸੇ ਪਰਮੇਸ਼-ਵਰੀ ਸ਼ਕਤੀ ਦੀ ਅਰਾਧਨਾ ਕਰਦੇ ਤੇ ਇਸੇ ਦੀ ਸਹਾਇਤਾ ਲੈਂਦੇ ਆਏ ਹਨ ਉਸੇ ਤਰਾਂ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਸਹਾਇਤਾ ਲਈ। ਜੁਗ ਬਦਲਣ ਦੇ ਨਾਲ ਨਾਲ ਦੇਵਾਂ ਦੈਂਤਾਂ ਦੇ ਰੂਪ ਰੰਗ ਰਹਿਣ ਸਹਿਣ, ਕਰਮ-ਧਰਮ ਵਿਚ ਰੂਪਕ ਤਬ-ਦੀਲੀ ਆਉਂਦੀ ਰਹਿੰਦੀ ਹੈ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਦੇ ਜੁਧਾਂ ਵਿਚ ਆਪਣੇ ਦੁਸ਼ਮਣਾਂ ਦਾ ਰੂਪ ਚਿਤਰਿਆ ਹੈ। ਪਰ ਪਰਮੇਸ਼ੂਰੀ ਸ਼ਕਤੀ ਦਾ ਰੂਪ ਅਬਦਲ ਹੈ ਕਿਉਂਕਿ ਉਹ ਆਪ ਅਬਿ-ਨਾਸ਼ੀ ਹੈ। ਏਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਉਸਦਾ ਉਹੋ ਪ੍ਰਤੀਤਾਮਕ ਰੂਪ ਹੀ ਚਿਤਰਿਆ ਹੈ ਜਿਹੜਾ ਪੌਰਾਣਿਕ ਕਥਾਵਾਂ ਦੇ ਜੁਧਾਂ ਵਿਚ ਲੜਨ ਵਾਲੀ ਦੇਵੀ ਦਾ ਚਿਤਰਿਆ ਹੋਇਆ ਮਿਲਦਾ ਹੈ। ਸ਼ਕਤੀ ਦਾ ਇਹੋ ਰੂਪ ਹੀ ਆਦਿ ਕਾਲ ਤੋਂ 'ਪ੍ਰਤੀਕ ਰੂਪ' ਵਿਚ ਚਲਿਆ ਆ ਰਿਹਾ ਹੈ ਤੇ ਏਸੇ ਦੀ ਹੀ ਭਾਰਤ ਵਾਸੀਆਂ ਨੂੰ ਪਛਾਣ ਹੈ। ਏਸੇ ਕੋਲੋਂ ਹੀ ਆਪ ਨੇ ਆਗਿਆ ਮੰਗੀ—

"ਯਹੀ ਦੇਹ ਆਗਿਆ ਤੁਰਕਨ ਗਹਿ ਖਪਾਊਂ।
ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ।
ਛਤ੍ਰ ਤਖਤ ਮੁਗਲਨ ਕਰਹੁੰ ਮਾਰ ਦੂਰੇ।
ਘੁਰਹਿ ਤਬ ਜਗਤ ਮਹਿ ਫਤਹ ਧਰਮ ਤੂਰੇ।
ਤੁਮਨ ਦਰ ਖੜਾ ਦਾਸ ਕਰਹਿ ਪੁਕਾਰਾ।
ਤੁਰਕਨ ਮੇਟ ਕੀਜੈ ਜਗਤ ਮਹਿ ਉਜਾਰਾ।
ਤਬਹਿ ਗੀਤ ਮੰਗਲ ਫਤਹਿ ਕੇ ਸੁਨਾਊਂ।
ਤੁਮਨ ਕਉ ਸਿਮਰ ਦੁਖ ਸਗਲੇ ਮਿਟਾਊਂ।
(ਉਗ੍ਰਦੰਤੀ ਛੰਦ ੪)

ਪਰੋਫੈਸਰ ਕਰਤਾਰ ਸਿੰਘ ਜੀ 'ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ' ਦੇ ਪੰਨਾਂ ੧੫੮—੫੯ ਤੇ ਲਿਖਦੇ ਹਨ "ਗੁਰੂ ਸਾਹਿਬ ਨੇ ਸੰਸਕ੍ਰਿਤ ਦੀਆਂ ਮਸ਼ਹੂਰ ਪੁਸਤਕਾਂ ਦਾ ਉਲਥਾ ਹਿੰਦੀ ਛੰਦਾ ਬੰਦੀ ਵਿਚ ਕੀਤਾ ਤੇ ਕਰਵਾਇਆ ਸੀ। ਇਸਤਰ੍ਹਾਂ ਕਰਨ ਦਾ ਆਸ਼ਾ ਇਹ ਸੀ ਕਿ ਹਿੰਦ ਵਾਸੀਆਂ ਦੇ ਸਾਹਮਣੇ ਉਹਨਾਂ ਬਜ਼ੁਰਗਾਂ ਦੇ ਕਾਰਨਾਮੇ ਬੀਰ ਰਸ ਭਰੀ ਕਵਿਤਾ ਵਿਚ ਪੇਸ਼ ਕੀਤੇ ਜਾਣ। ਅਤੇ ਉਹਨਾਂ ਨੂੰ ਬਲ ਧਾਰਨ ਲਈ ਵੰਗਾਰਿਆ ਜਾਵੇ। ਇਹ ਸਾਰੀ ਰਚਨਾ ਕੇਵਲ ਉਲਥੇ ਹੀ ਗਿਣਨੇ ਚਾਹੀਦੇ ਹਨ ਤੇ ਇਹਨਾਂ ਵਿਚ ਲਿਖੀਆਂ ਭਾਵਨੀਆਂ ਗੁਰੂ ਸਾਹਿਬ ਦੀਆਂ ਨਹੀਂ ਸਗੋਂ ਅਸਲੀ ਲਿਖਾਰੀ ਦੀਆਂ ਮੰਨਣੀਆਂ ਚਾਹੀਦੀਆਂ ਹਨ। ਇਹਨਾਂ ਕਹਾਣੀਆਂ ਵਿਚ ਜੋ

ਬੀਰ ਰਸ ਕੁਟ ਕੁਟ ਕੇ ਭਰਿਆ ਹੈ ਸਿਖਾਂ ਸੇਵਕਾਂ ਤੇ ਹੋਰ ਪਾਠਕਾਂ ਨੇ ਉਸਨੂੰ ਗ੍ਰਹਿਣ ਕਰਨਾ ਹੈ ਤੇ ਕਹਾਣੀਆਂ ਦੇ ਸਚੇ ਝੂਠੇ ਹੋਣ ਦੇ ਝਮੇਲਿਆਂ ਵਿਚ ਨਹੀਂ ਪੈਣਾ।"

ਇਸ ਤੋਂ ਇਕ ਗਲ ਤਾਂ ਇਹ ਅਕਾਲੀ ਇਤਿਹਾਸਕਾਰ ਪੂਰੇ ਜੋਰ ਨਾਲ ਸਿਧ ਕਰ ਰਹੇ ਹਨ ਕਿ ਚੰਡੀ ਦੀਆਂ ਬਾਣੀਆਂ ਹੈਨ ਹਿੰਦੂ ਵਿਸ਼ਵਾਸਾਂ ਦੀਆਂ ਬਾਣੀਆਂ ਹੀ—ਪਰ ਹੈਨ ਤਰਜਮੇ।

ਅਤੇ ਅਗੇ ਚਲ ਕੇ ਪਰੋਫੈਸਰ ਸਾਹਿਬ ਏਸੇ ਗਰੰਥ ਦੇ ਪੰਨੇ ੧੬੧ ਉਤੇ ਗੁਰੂ ਗੋਬਿੰਦ ਸਿੰਘ ਰਚਿਤ ਦਸਮ ਗਰੰਥ ਦੇ ਕ੍ਰਿਸ਼ਨਾਵਤਾਰ' ਦਾ ਹਵਾਲਾ ਦੇਂਦੇ ਹੋਏ ਆਪ ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਵਿਸ਼ਵਾਸ ਦਸਦੇ ਹਨ—

"ਮੈ ਨ ਗਨੇਸਹਿ ਪ੍ਰਿਥਮ ਮਨਾਊਂ
ਕਿਸਨਬਿਸਨਕਬਹੂੰ ਨਹਿ ਧਿਆਊਂ।
ਕਾਨ ਸੁਨੇ ਪਹਿਚਾਨ ਨ ਤਿਨਸੋਂ।
ਲਿਵਲਾਗੀ ਮੋਰੀ ਪਗ ਇਨਸੋ।

ਫਿਰ ਆਪ 'ਰਾਮਾ ਅਵਤਾਰ' ਦਾ ਹਵਾਲਾ ਦੇਂਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਬਾਰੇ ਆਖੇ ਹੋਏ ਸ਼ਬਦ ਦੇਂਦੇ ਹਨ—

"ਪਾਇ ਗਹੇ ਜਬ ਤੇ ਤੁਮਰੇ
ਤਬ ਤੇ ਕੋਊ ਆਂਖ ਤਰੇ ਨਹੀ ਆਨਿਯੋ।
ਰਾਮ ਰਹੀਮ ਪੁਰਾਨ ਕੁਰਾਨ
ਅਨੇਕ ਕਹੈ ਮਤ ਏਕ ਨਾ ਮਾਨਯੋ।
ਸਿਮ੍ਰਿਤਿ ਸਾਸਤ੍ਰ ਬੇਦਸਬੈ ਬਹੁ
ਭੇਦ ਕਹੈਂ ਹਮ ਏਕ ਨਾ ਜਾਨਯੋ।
ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰ
ਮੈ ਨ ਕਹਯੋ ਸਭ ਤੋਹਿ ਬਖਾਨਯੋ।"

ਉਪਰ ਦਿਤੇ ਹਵਾਲਿਆਂ ਤੋਂ ਪਰੋਫੈਸਰ ਸਾਹਿਬ ਦੀ ਆਪਣੀ ਹੀ ਕੀਤੀ ਇਹ ਗੱਲ ਗਲਤ ਹੋ ਜਾਂਦੀ ਹੈਕਿ ਗੁਰੂ ਗੋਬਿੰਦ ਸਿੰਘਜੀ ਨੇਜਿਹੜੀਆਂ ਕਹਾਣੀਆਂ ਆਪਣੀ ਭਾਖਾ ਵਿਚ ਦਿਤੀਆਂ ਹਨ ਉਹ ਕੇਵਲ ਉਲਥਾ ਹਨ। ਜੇ ਕ੍ਰਿਸ਼ਨਾ ਵਤਾਰ ਜਾਂ ਰਾਮਾਵਤਾਰ ਬਚਿਤਰ ਕੇਵਲ ਉਲਥਾ ਹਨ ਤਾਂ ਫਿਰ ਆਪਣੇ ਬਾਰੇ ਇਨ੍ਹਾਂ ਕਹਾਣੀਆਂ ਵਿਚ ਕੁਝ ਵੀ ਕਿਵੇਂ ਲਿਖਿਆ ਗਿਆ ਅਤੇ ਗੁਰੂ ਸਾਹਿਬ ਨੇ ਇਸ ਗੱਲ ਦਾ ਵੇਰਵਾ ਪਾਕੇ ਕਿਉਂ ਨਾ ਲਿਖਿਆ ਕੀ ਉਹਨਾਂ ਨੂੰ ਇਸ ਗਲ ਦਾ ਖਿਆਲ ਹੀ ਨਹੀਂ ਸੀ ਕਿ ਉਹ ਇਕ ਵਖਰੀ ਪਰੰਪਰਾ ਦੇ ਗੁਰੂ ਹਨ ਤੇ ਉਨ੍ਹਾਂ ਦੇ ਏਨੀ ਮਿਹਨਤ ਨਾਲ ਰਚੇ ਗ੍ਰੰਥ ਦੀਆਂ ਬਾਣੀਆਂਨੂੰ ਲੋਕ ਗ਼ਲਤ ਅਰਥਾਂ ਵਿਚ ਲੈ ਲੈਣਗੇ?

ਜੇ ਇਹ ਗੱਲ ਵੀ ਭੁਲ ਜਾਈਏ ਤਾਂ ਜਿਸ ਬਚਿਤਰ ਨਾਟਕ ਨੂੰ ਅਕਾਲੀ ਇਤਿਹਾਸਕਾਰ ਵੀ ਗੁਰੂ ਗੋਬਿੰਦ ਸਿੰਘ ਜੀ ਦੀ 'ਸ੍ਵੈ—ਜੀਵਨੀ' ਮੰਨਦੇ ਹਨ, ਉਸ ਵਿਚ ਵੀ ਤਾਂ ਗੁਰੂ ਸਾਹਿਬ ਆਪਣੇ ਬਾਰੇ ਆਖਦੇ ਹਨ:

ਸਰਬ ਕਾਲ ਹੈ ਪਿਤਾ ਅਪਾਰਾ।
ਦੇਬਿ ਕਾਲਕਾ ਮਾਤ ਹਮਾਰਾ।
ਮਨੂਆ ਗੁਰ ਮੁਰਿ ਮਨਸਾ ਮਾਈ।
ਜਿਨ ਮੋਕੋ ਸੁਭ ਕ੍ਰਿਆ ਪੜ੍ਹਾਈ।
ਜਬ ਮਨਸਾ ਮਨ ਮਯਾ ਬਿਚਾਰੀ।
ਗੁਰ ਮਨੂਆ ਕਹ ਕਹਿਓ ਸੁਧਾਰੀ।
ਜੇ ਜੋ ਚਰਿਤ ਪੁਰਾਤਨ ਲਹੇ।
ਤੇ ਤੇ ਅਬ ਚਹੀਅਤ ਹੈ ਕਹੇ।
ਸਰਬ ਕਾਲ ਕਰੁਣਾ ਤਬ ਭਰੇ।
ਸੇਵਕ ਜਾਨ ਦਯਾ ਰਸ ਢਰੇ।
...... ...... ......
ਢੀਠ ਭਯੋ ਤਵ ਕ੍ਰਿਪਾ ਲਖਾਈ।
ਐਂਡੋ ਫਿਰੋ ਸਭਨ ਭਯੋ ਰਾਈ।
ਜਿਹਜਿਹਬਿਧ ਜਨਮਨ ਸੁਧਿਆਈ।
ਤਿਮ ਤਿਮ ਕਹੇ ਗਿਰੰਥ ਬਨਾਈ।
ਪ੍ਰਥਮੇਸਤਿਜੁਗ ਜਿਹ ਬਿਧਿ ਲਹਾ।
ਪ੍ਰਥਮੇ ਦੇਬਿ ਚਰਿਤਰ ਕੋ ਕਹਾ।
ਪਹਿਲੇ ਚੰਡੀ ਚਰਿਤਰ ਬਨਾਯੋ।
ਨਖ ਸਿਖ ਤੇ ਕ੍ਰਮ ਭਾਖ ਸੁਨਾਯੋ।
ਛੋਰ ਕਥਾ ਤਬ ਪ੍ਰਥਮ ਸੁਨਾਈ।
ਅਬ ਚਾਹਤ ਫਿਰ ਕਰੋਂ ਬਡਾਈ।

ਇਸ ਆਤਮ ਕਥਾ ਵਿਚ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲਾਂ ਦੇਵੀ ਦਾ ਚਰਿਤਰ

ਕਹਿਣ ਅਤੇ ਚੰਡੀ ਚਰਿਤ੍ਰ "ਬਣਾਉਣ" ਦੀ ਗੱਲ ਆਖੀ ਹੈ। 'ਬਨਾਯੋ' ਦਾ ਅਰਥ ਕਿਸੇ ਵੀ ਭਾਸ਼ਾ ਜਾ ਭਾਖਾ ਵਿਚ 'ਉਥਲਾਉਣਾ' ਨਹੀਂ ਹੁੰਦਾ।

ਦੂਸਰੀ ਗੱਲ—ਪਰੋਫੈਸਰ ਸਾਹਿਬ ਨੇ ਰਾਮਾਵਤਾਰ ਵਿਚੋਂ ਜਿੰਨ੍ਹਾਂ ਤੁਕਾਂ ਦਾ ਹਵਾਲਾ ਦੇਕੇ ਗੁਰੂ ਜੀ ਦਾ 'ਮਤ' ਦਰਸਾਇਆ ਹੈ ਉਨ੍ਹਾਂ ਵਿਚ ਜਿਹੜੀ 'ਸ੍ਰੀ ਅਸਿਪਾਨਿ ਕ੍ਰਿਪਾ ਤੁਮਰੀ ਕਰ ਮੈ ਨ ਕਹਯੋ ਸਭ ਤੋਹਿ ਬਖਾਨਯੋ।'—ਤੁਕ ਆਈ ਹੈ, ਉਸ 'ਅਸਿਪਾਨਿ' ਦਾ ਅਰਥ ਵੀ 'ਦੇਵੀ ਚੰਡੀ' ਜਾਂ 'ਮਹਾਂ ਕਾਲ' ਹੀ ਹੈ।

ਕ੍ਰਿਸ਼ਨ ਬਿਸ਼ਨ ਤੇ ਰਾਮ ਆਦਿ ਬਾਰੇ ਗੁਰੂ ਗੋਬਿੰਦ ਸਿੰਘ ਜੀ ਦਾ ਮਤ ਸਹੀ ਹੈ ਤੇ ਉਨ੍ਹਾਂ ਦੀ ਸਾਰੀ ਚੰਡੀ ਦੀ ਬਾਣੀ ਨਾਲ ਮੇਲ ਖਾਂਦਾ ਹੈ। ਕਿਉਂਕਿ ਕ੍ਰਿਸ਼ਨ, ਬਿਸ਼ਨ, ਰਾਮ ਅਤੇ ਇੰਦਰ ਆਦਿ ਦੇਵਤੇ ਜਾਂ ਅਵਤਾਰ ਤਾਂ ਆਪ ਹਿੰਦੂ ਮਤ ਅਨੁਸਾਰ ਵੀ ਦੇਵੀ ਦੀ ਅਰਾਧਨਾ ਕਰਦੇ ਰਹੇ ਹਨ ਫਿਰ ਗੁਰੂ ਗੋਬਿੰਦ ਸਿੰਘ ਜੀ ਇਨ੍ਹਾਂ ਦੇਵਤਿਆਂ ਨੂੰ ਧਿਆਉਣ ਲਗੇ! ਇਸ ਲਈ ਪਰੋਫੈਸਰ ਕਰਤਾਰ ਸਿੰਘ ਜੀ ਨੂੰ ਇਹ ਮੰਨਦਿਆਂ ਸੰਗਣਾ ਨਹੀਂ ਚਾਹੀਦਾ ਕਿ ਚੰਡੀ ਸੰਬੰਧੀ ਬਾਣੀਆਂ ਗੁਰੂ ਗੋਬਿੰਦ ਸਿੰਘ ਜੀ ਦੇ ਵਿਸ਼ਵਾਸ ਦੀਆਂ ਰਚਨਾਵਾਂ ਹਨ—ਨਿਰੇ ਤਰਜਮੇ ਨਹੀਂ। ਅਤੇ ਨਾ ਹੀ ਚੰਡੀ 'ਤਲ਼ਵਾਰ' ਹੈ।

ਇਸਤੋਂ ਬਾਅਦ ਦਸਮ ਪਾਤਸ਼ਾਹ ਵਲੋਂ ਸਵਾ ਲਖ ਦਮੜੇ ਦੀ ਸਮਗਰੀ ਇਕਠੀ ਕਰਕੇ ਨੈਣਾ ਦੇਵੀ ਦੇ ਮੰਦਰ ਸਾਹਮਣੇ ਹਵਨ ਕਰਨ ਦੀ ਕਥਾ ਹੈ ਜਿਸਨੂੰ 'ਪੰਥ ਪ੍ਰਕਾਸ਼' ਵਿਚ ਇੰਜ ਬਿਆਨਿਆ ਹੈ:—

ਜਿਤਿਨ ਛਤ੍ਰੀ ਭਏ
ਅੱਤ੍ਰੀ ਧਰ ਪਰਾ।
ਰਾਮ ਕ੍ਰਿਸ਼ਨ ਤੈ ਆਦਿ ਭਏ
ਅਵਤਾਰ ਜਿਤਕ ਵਰਾ।
ਭਗਤਿ ਸਕਤਿ ਕੀ ਕਰੀ
ਸਭਨ ਮਨ ਮੋਦ ਧਾਰ ਕਰਾ।
ਤਯੋ ਛਤ੍ਰੀ ਗੁਰੂ ਭਏ
ਬਿਦਤ ਬਸੁਧਾ ਸੁਬੀਰ ਬਰਾ।
ਤਿਨ ਧਰਮ ਪਾਲਨਾ ਹੇਤ
ਪੁਨ ਸਤਰੁਨ ਕੇ ਸਾਲਨ ਹਿਤੀ।
ਨਿਜ ਪੰਥ ਸਹਾਇਕ ਲਖ
ਸਦਾ ਜਗਦੰਬਾ ਪ੍ਰਗਟ ਕਿਤੀ। ੨੪।
ਜਿਹ ਬਿਧਿ ਪ੍ਰਗਟ ਕਰੀ
ਗੁਰ ਜਗਦੰਬਾ ਨੀਕੇ।
ਸੋਊ ਬਿਧੀ ਸੁਨ ਲੇਹੁ ਸਭੀ
ਅਬ ਕਹਿ ਹੈਂ ਠੀਕੇ।
ਦਿਜ ਵਰ ਕੇਸਵ ਨਾਮ
ਏਕ ਕਾਂਸੀ ਤੈ ਆਯੋ।
ਸ਼ਿਵ ਬੱਕ੍ਰਦਿਜ ਔਰ
ਦੂਤੀ ਕਸਮੀਰੀ ਗਾਯੋ।
ਪੁਨ ਬਿਸਨਪਾਲ ਪੰਡਿਤ ਤ੍ਰਿਤੀ
ਚਤਰਥ ਬੇਦ ਬਕਤਾ ਕਥੈਂ।
ਦਿਜ ਓਝਾ ਕਾਲੀ ਦਾਸ
ਪੁਨ ਆਯੋ ਦੱਖਣੀ ਚਹੁ ਰਥੈਂ। ੨੬।
ਬਿੱਤ ਬਹੁਤ ਗੁਰ ਖਰਚ ਚਹਿ ਯਹਿ ਬਿਪ੍ਰ ਬੁਲਾਏ।
ਬੇਦ ਮੰਤ੍ਰ ਮੈ ਨਿਪੁਨ ਸਭੀ ਬਿਦ ਜਗ ਬਿਦਤਾਏ।
ਆਨੰਦਪੁਰ ਤੇ ਸਾਤ ਕੋਸ ਪਰਿਮਾਣ ਚੜ੍ਹਾਈ।
ਨੈਨਾ ਦੇਵੀ ਮਾਤ ਤੁੰਗ ਗਿਰ ਸਿਖਰ ਰਹਾਈ।
ਤਹਿ ਹਵਨ ਕੁੰਡ ਬਨਵਾਇ ਗੁਰੂ
ਸਭ ਸਮਗੱਰੀ ਤਯਾਰ ਕਰਾ।
ਸੰਨ ਸਤਰਾਂ ਸਏ ਚੁਰੰਜਵੇਂ
ਚੇਤ ਮਾਸ ਗੁਰ ਵਾਰ ਵਰਾ। ੨੭।
ਲਗਨ ਲਗਨ ਸਭ ਬੋਧ ਹਵਨ
ਗੁਰ ਲਗੇ ਕਰਨ ਤਬ।
ਕਰਾਵਹਿ ਦਿਜ ਬਿਧਿ ਯੁਕਤਿ
ਪੜ੍ਹ ਮੰਤ੍ਰ ਬੇਦ ਸਬ।
ਸ਼ਾਂਤੀ ਰੱਖਯੋ ਹੇਤ ਬਹੁਤ ਦਿਜ ਬਰਣੀ ਕਰਨੇ।
ਬੈਠਾਰੇ ਗੁਰੂ ਆਪ ਔਰ ਪੁਨ ਠੌਰ ਸੁਵਰਨੇ।
ਪੁਨ ਚਾਰ ਦਿਜਨ ਮਹਿ ਮੁਖ
ਇਕ ਕੇਸੋ ਹਵਨ ਕਰਾਵ ਹੀ
ਦਮ ਨਿਤ ਪ੍ਰਤੀ ਢਾਈ ਜਾਮ

ਤਕ ਸਤਿਗੁਰ ਕ੍ਰਿਤ ਕਮਾਵਹੀ। ੨੮।
ਸੇਵਕ ਸੰਦਵ ਸਿੱਖ ਸਭੀ ਗੁਰ ਸੇਵ ਕਮਾਵੈਂ।
ਵਸਤੁ ਹਵਨ ਦੀ ਹਵਨ ਕੁੰਡ ਢਿਗ ਨੀਤ ਪੁਚਾਵੈਂ।
ਖਾਨ ਪਾਨ ਪਹਿਰਾਨ ਔਰ ਸਭ ਬਿਪਨ ਕੇਰੋ।
ਕਰੈਂ ਸੇਵ ਮਨ ਲਾਇ ਖਰਚ ਧਨ ਅਗਨਤ ਹੇਰੋ।

ਗੁਰੁ ਬ੍ਰਹਮਚਰਜ ਧਰ ਰੈਨ ਦਿਨ
ਰਹਿਤ ਤਹਾਂ ਹੀ ਮੋਦ ਧਰਾ।
ਪੁਨ ਬਾਨੀ ਦੁਰਗਾ ਕੀ ਰਚੈਂ
ਛੰਦ ਬੰਦ ਬਰ ਉਚਰ ਕਰਾ। ੨੯।

ਏਕ ਬਰਸ ਜਬ ਬਿਤਯੋ ਐਸ ਹੀ ਕ੍ਰਿਤ ਕਰ ਵਰਾ।
ਚੇਤ ਮਾਸ਼ ਪੁਨ ਅਯੋ ਵਹੀ ਨਵ ਰਾਤ੍ਰ ਜੌ ਭਰਾ।
ਤਬੈ ਜਨਾਯੋ ਬਿਦਤ ਹੋਮ ਹਿਤ ਸਗਨ ਮਾਤ ਫਿਰਾ।
ਕਬੀ ਚਲੈ ਬਹੁ ਪੌਨ ਹੋਇ ਭੂਚਾਲ ਹਲੈ ਗਿਰਾ।

ਯਹ ਸਗਨ ਭਯਾਨਕ ਪੇਖ ਬਹੁ
ਦਹਿਲ ਗਏ ਦਿਜ ਭਾਗ ਸਭਾ।
ਇਕ ਕੇਸਵ ਹੋਮ ਕਰਾਵਹੀ
ਗੁਰੁ ਢਿਗ ਰਹਯੋ ਸੁ ਬੈਠ ਤਬਾ। ੩੦।

ਧਰੇ ਮੁੰਡ ਅਰਿ ਕਟੇ ਗਰੇ ਲਾਲਨ ਕੀ ਮਾਲਾ।
ਬਦਨ ਬਿਸਾਲ ਕਰਾਲ ਭਾਲ ਸੁਭ ਤਿਲਕਉਜਾਲਾ।
ਲੋਚਨ ਲਾਲ ਰਸਾਲ ਸਜੇ ਸਸਤ੍ਰ ਸੁ ਚਮਕੈ।
ਅਰਨ ਮੇਘ ਕੇ ਬੀਚ ਕੋਇ ਜਨ ਬੀਜ ਦਮਕੈ।
ਗਨ ਭੈਰਵਿਭੂਤ ਪ੍ਰੇਤ ਯੁਤ ਕਿਲਕਿਲਾਇਕਾਲੀਨਚੈ।
ਅਤਿਸੈਂਕਰਾਲਛਬਜਾਲਯੁਤਉਤਭੀਮਭਭਕਕੇਹ੍ਰਤਚੈ

ਦੋਹਰਾ :

ਬੀਜ ਕੋਟਿ ਸਮ ਤੇਜ ਅਤਿਪਿਖ ਗੁਰ ਨੈਨ ਮਿਲਾਨ।
ਪੁਨ ਸਨਮੁਖ ਹ੍ਵੈ ਮਾਤ ਕੇ ਪਗ ਪੈ ਬੰਦਨ ਠਾਨ।
ਨਿਜ ਕਰ ਕੀ ਲਘੁ ਆਂਗੁਰੀ ਮੈਨ ਗੁਰੂ ਕਾਢਾ।
ਕਰਯੋ ਚੜ੍ਹਾਵਨਿ ਮਾਤ ਕੋ ਧਰ ਧੀਰਜ ਹਵੈ ਠਾਢਾ...
......ਪੁਨ ਉਸਤਤ ਇਮ ਗਾਇ। ੩੯।

ਛਪੈ :

ਤੁਹੀ ਦੰਡ ਪ੍ਰਚੰਡ ਚੁੰਡ ਮੁੰਡਨ ਅਰਿ ਹਰਨੀ।
ਤੁਹੀ ਜਗਤ ਕੀ ਜਨਨਿ ਪਾਲ ਸੰਘਾਰਨ ਕਰਨੀ।
ਤੁਹੀ ਕਾਲ ਕੀ ਕਲਾ ਕਾਲਕਾ ਦੁਸਟ ਬਿਭੰਜਨ।
ਸੁੰਭਿ ਨਿਸੁੰਭਿ ਸੁਮਹਿਖ ਰਕਤਬੀਜਾਦਿਕ ਗੰਜਨ।

ਅਬ ਹਵੈ ਪ੍ਰਸੰਨ ਨਿਜ ਦਾਸ
ਪਰ ਕਰ ਕ੍ਰਿਪਾ ਆਇਸੁ ਬਰਾ।
ਇਕ ਰਚੋਂ ਪੰਥ ਤੁਰਕੈਂ ਹਨੋਂ
ਧਰਮ ਵਿਥਾਰੋਂ ਸਕਲ ਧਰਾ।

ਛੱਪੇ ਆਦਿਕ ਉਸਤਿਤ ਬਰਨੀ ਤਬ ਗੁਰੂ ਜੋਇ।
ਲਿਖੀ ਦਸਮ ਗੁਰੂ ਗ੍ਰੰਥ ਮੈ ਜਾਨਤ ਗੁਰੁ ਸਿਖ ਸੋਇ

... ...... ...... ...... ...

ਪੁਨ ਇਲ ਲਘੁ ਕਿਰਪਾਨ ਦੈ ਭਈ ਲੋਪ ਜਗਮਾਤ।
ਸਤਿਗੁਰ ਪੁਰਆਨੰਦ ਮੈ ਆਏ ਵਿਦਬਖਯਾਤ।'(ੳ)

ਸੂਰਜ ਪ੍ਰਕਾਸ਼ (ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ) ਦੇ ਕਰਤਾ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੇ ਵੀ ਸੂਰਜ ਪ੍ਰਕਾਸ਼ ਵਿਚ ਦਸਮ ਪਾਤਸ਼ਾਹ ਵਲੋਂ ਹਵਨ ਯੱਗ ਤੇ ਚੰਡੀ ਦੀ ਪੂਜਾ ਦਾ ਪ੍ਰਸੰਗ ਦਿਤਾ ਹੈ :

'ਕਰਤੇ ਹਮਨ ਬਿਧਾਨ ਕੋ ਬੀਤ ਗਏ ਪੰਚ ਮਾਸ।
ਸੌ ਜ ਹਜ਼ਾਰੋਹੁ ਮਣ ਪਰੀ ਪਾਵ ਕਭਏ ਪ੍ਰਕਾਸ਼।

ਚੌਪਈ: ਮਾਸ ਅਸੌਜ ਸ਼ੁਕਲ ਪਖ ਆਯੋ।
ਨੌਮੀ ਦਯੋਸ ਅਨੰਦ ਉਪਾਯੋ।
ਸਰਬ ਠੌਰ ਤੇ ਪੂਜ ਬਡੇਰੀ।
ਹਮਨ ਸੁ ਮੰਤ੍ਰ ਕੀਨ ਬਹੁ ਬੇਰੀ।
ਪੰਚ ਪਹਿਰ ਕੋ ਨਉ ਦਿਨ ਹੋਵਾ।
ਨਿਸ ਮਹਿ ਦੇਵੀ ਦਰਸਨ ਜੋਵਾ।
ਸੁਪਨ ਬਿਖੇ ਮਿਲ ਕਰ ਜਗਮਾਈ।
ਨਿਜ ਆਵਨ ਕੋ ਦੀਯੋ ਬਤਾਈ।
'ਹੇ ਸੁਤ ! *ਹੋਮਹੁ ਮੰਤ੍ਰ ਸਮੇਤਾ।
ਧਰਹੁ ਧਿਆਨ ਮੁਝਆਵਨ ਹੇਤਾ।
ਮੋ ਹੋਇ ਦਰਸਨ ਕੋ ਜਦੈ।
ਇਕ ਬਾਰ ਆਵੌਂ ਚਲ ਤਦੈ।
ਸਫਲ ਮਨੋਰਥ ਕਰਹੁੰ ਤੁਹਾਰਾ।
ਦੈਹੋ ਬਰ ਜਿਮ ਰਿਦੈ ਮਝਾਰਾ।'

[ੳ] ਉਪਰੋਕਤ ਪੰਥ ਪ੍ਰਕਾਸ਼ ਐਡੀਸ਼ਨ—੩, ੧੫੧-੧੫੨-੧੫੩।
*ਮਿਲਾਓ ਬਚਿਤਰ ਨਾਟਕ ਦੀ ਕਥਾ ਨਾਲ— ਮੈ ਅਪਦਾ ਸੁਤ ਤੋਹ ਨਿਵਾਜਾ। (ਲੇਖਕ)

ਅਤੇ ਇਸ ਤੋਂ ਬਾਦ ਜਦ ਦੇਵੀ ਦੇ ਪਰਗਟ ਹੋਣ ਦਾ ਸਮਾ ਆਉਂਦਾ ਹੈ ਤਦ ਹੋਰ ਹੋਰ ਸ਼ਕਤੀਆਂ ਗੁਰੂ ਜੀ ਨੂੰ ਤਪ ਸਾਧਨਾ ਤੋਂ ਵਰਜਨ ਲਈ ਆਪ ਪਾਸ ਆਉਂਦੀਆਂ ਹਨ :

'ਸ਼ਕਤਿ ਇੰਦ੍ਰਾਣੀ ਆਦਿਕ ਜੇਈ।
ਆਇ ਅਗਾਰੀ ਥਿਰ ਹ੍ਵੈ ਤਈ।
ਨਿਜ ਪ੍ਰਭਾਵ ਕੋ ਕਰਤ ਬਖਾਨੀ।
'ਹਮਰੋ ਦਰਸ ਦੁਲਭ ਲਿਹੁ ਮਾਨ॥'
ਧਨ ਸ਼ਕਤਿ ਨਿਜ ਕਹੈਂ ਪ੍ਰਭਾਊ।
'ਨਵ ਨਿਧਨ ਹਮ ਤੇ ਲਿਹੁ ਪਾਊ।
ਸਿਧ ਅਸ਼ਟ ਦਸ ਕਰਹਿ ਉਚਾਰੀ।
ਕਯੋਂ ਤੁਮ ਤਾਪ ਤਪਹੁ ਤਨਭਾਰੀ॥
ਹਮ ਸਗਰੀ ਰਾਵਰ ਅਨੁਸਾਰੀ।
ਚਹਹੁ ਸੁ ਕਰਹਿ ਨ ਲਾਗ ਅਵਾਰੀ।'
ਕੌਨ ਕੌਨ ਗਿਨੀਅਹਿ ਸਭ ਆਈ।
ਤਿਨ ਦਿਸ ਨਹਿਂ ਗੁਰ ਦ੍ਰਿਸ਼ਟਿ ਚਲਾਈ।
ਅਨ ਅਡੋਲ ਭਾਖਯੋ ਤਿਸ ਬੇਰਾ।
ਚਲੇ ਪੌਨ ਜਿਮ ਅਚਲ ਸੁਮੇਰਾ।
ਜੋ ਪ੍ਰਮੇਸ਼ੁਰੀ ਆਦਿ ਸ਼ਕਤਿ ਹੈ।
ਤਿਸ ਧਯਾਨ ਮਹਿਂ ਚਿਤ ਅਸ਼ਕਤ ਹੈ।
ਜਿਸਹਿ ਅਰਾਧਹਿਂ ਸ਼ਿਵ, ਬਿਧਿ, ਬਿਸ਼ਨੁ।
ਬਰਨ, ਕੁਬੇਰ, ਸੂਰ, ਸਸਿ, ਜਿਸਨੁ।
ਸਭ ਸੁਰ ਰੱਛਕ ਭੱਛਕ ਦੁਸ਼ਟਨਿ।
ਜਨ ਕੇ ਸੁਖ ਦਾ, ਕਟਹਿ ਅਰਿਸ਼ਟਨਿ।
ਸ਼ੇਖ ਸ਼ਾਇ ਮਹਿਂ ਜੋ ਲੈ ਭਈ।
ਬਿਧਿ ਕੀ ਰੱਛਯਾ ਹਿਤ ਨਿਕਸਈ।
ਮਧੁ ਕੈਟਭ ਕੀ ਮਰਦਨ ਕਰਤਾ।
ਪੁਨ ਮਹਿਖਾਸੁਰ ਕੀ ਰਣ ਦਰਤਾ।
ਧੂਮ੍ਰ ਨੈਨ ਕੀ ਪ੍ਰਾਨਨਿ ਹਰਤਾ।
ਚੰਡ ਮੁੰਡ ਕੀ ਓਜ ਨਿਵਰਤਾ।
ਸੁੰਭ ਨਿਸੁੰਭ ਸੰਘਾਰਨ ਕਾਲੀ।
ਨਾਸੇ ਅਨਗਨ ਦੁਸ਼ਟ ਕੁਚਾਲੀ।
ਜਗ ਕਰਤਾ ਪ੍ਰਿਤਪਾਲ ਬਿਸਾਲੀ।
ਸਭ ਸੰਘਾਰਨ ਪ੍ਰਲੈ ਕਰਾਲੀ।
ਜਿਸਕੋ ਆਦਿ ਨ ਅੰਤ ਕਦਾਈ।
ਕਿਸ ਤੇ ਪਾਰ ਨ ਪਾਯੋ ਜਾਈ।
ਪਰਮ ਜੋਤ ਕੀ ਜੋਤਿ ਮਹਾਨਾ।
ਸਿਮਰੇ ਜਹਾਂ ਕਹਾਂ ਬਰਦਾਨਾ।
ਤਾਹਿ ਅਰਾਧਨ ਤਤ ਪਰ ਹੋਇ।
ਤਾਪਹਿਂ ਤਪਨ ਜਾਦਵਨਹਿ ਜੋਇ।
ਧਯਾਨ ਪਰਾਯਨ ਕਰਨਿ ਪ੍ਰਤੱਛ।
ਦਰਸ ਬਿਲੋਚਨ ਗੋ ਚਰ ਸ੍ਵਛ।

ਦੋਹਰਾ :
ਮੰਤ੍ਰ ਪਢਤ ਕਰਤੇ ਹਮਨ, ਕਰਤ ਧਯਾਨ ਦਿਨ ਰੈਨ।
ਪਰਮ ਪ੍ਰਸ਼ੰਸਾ ਗੁਨ ਕਥਨਿ, ਕਹਹਿ ਸੁਨੈਨਹਿ ਬੈਨ।
ਚੌਪਈ: ਕਰਤ ਸੁਲਿਧਿ ਪ੍ਰਯੋਗ ਗੁਰ ਪੂਰੇ।
ਸਰਬ ਪ੍ਰਕਾਰ ਤਪੈ ਤਪ ਰੂਰੇ।
ਬੀਤ ਗਏ ਨਉ ਮਾਸ ਕਟੰਤੇ।
ਦਸਵੇਂ ਬਿਧੈ ਅਧਿਕ ਬਿਤਵੰਤੇ।
ਫਗਨ ਮਾਸ ਤਥਾ ਬਿਧਿ ਕਰੈਂ।
ਹੋਮਤ ਚਤੁ ਮੰਤ੍ਰ ਕੋ ਚਰੈਂ।
ਨਿਸ ਦਿਨ ਬਾਸ ਸੈਲ ਪਰ ਕੈ ਕੈ।
ਖਾਨ ਪਾਨ ਕੋ ਸੰਜਮ ਪਕੈ।
ਜਾਗਤਿ ਰਹੈਂ ਨੀਂਦ ਤਜਿ ਦੀਨੀ।
ਏਕ ਅਰਾਧਨ ਪਰ ਮਤ ਭੀਨੀ।
ਉਸਤਤਿ ਕਰਤ ਅਨੇਕ ਪ੍ਰਕਾਰਾ।
ਬ੍ਰਹਮ ਕਵਚ ਕੋ ਜਾਪ ਉਚਾਰਾ।
ਚੰਡੀ ਪਾਠ ਜਪਹਿ ਬਹੁ ਬਾਰੀ।
ਨਾਮ ਹਜ਼ਾਰਹੁ ਕਰਹਿ ਉਚਾਰੀ।
ਛੰਦ ਅਚਕੜ ਗ੍ਰੰਥ ਮਝਾਰਾ।
ਆਦ ਮੋਹਨੀ ਛੰਦ ਉਚਾਰਾ।
ਤਿਨ ਮਹਿ ਭਨਹਿ ਨਾਮ ਜੇ ਬ੍ਰਿੰਦਾ।
ਗੁਰ ਕਵਿਤਾ ਮਹਿ ਭਨਹਿ ਬਿਲੰਦਾ।
ਸੋ ਸਭ ਨਾਮ ਰਟਹਿ ਬਹੁ ਬਾਰੀ।
ਨਮੋ ਕਰਨਿ ਤਿਨ ਸੰਗ ਉਚਾਰੀ।
ਜਾਨੀ ਪਰੈ ਬਿਦਿਰ ਅਬ ਹੋਇਹੈ।
ਸਫਲ ਕਰੇਗੀ ਕ੍ਰਿਤ ਸਭ ਕੁਇ ਹੈ।
...ਮਾਸ ਇਕਾਦਸਮੋ ਤਬਿ ਆਯੋ।
ਚਾਹਿਤ ਸ਼ਕ ਚੰਡੀ ਸਿਦਤਾਯੋ।
ਹਮਨ ਕਰਿਹਿ ਲਾਗੇ ਪੁਨ ਅਨੋ।
ਮੇਵਾ ਅਧਿਕ ਘ੍ਰਿਤ ਕੇ ਸਨੋ।

ਸਗਨ ਹੋਨਿ ਲਾਗੇ ਸੁਭ ਸਾਰੇ।
ਦਾਹਨੀ ਦਿਸ਼ਾ ਉਸਾਰੇ।
ਆਹੂਤੀ ਜੋ ਕਰ ਕਲਮ ਮਝਾਰੇ।
ਸਮੁਖ ਆਇ ਹਿਤ ਲੈਨਿ ਅਹਾਰੇ।
ਇਤਿਯਾਦਿਕ ਪਿਖਿ ਬਿੱਪ੍ਰਪ੍ਰਬੀਨੋ।
ਹੋਇ ਹੈ ਬਿਦਤ-ਰਿਦੈ ਇਮ ਚੀਨੋ।
ਪ੍ਰਭੂ ਸੋਂ ਕਰੀ ਜਨਾਵਨ ਸੋਈ।
'ਕਾਜ ਸਿਧ ਭਾ ਬਿਲਮ ਨ ਕੋਈ।
ਆਪ ਸੁਚੇਤ ਬਨਹੁ ਸੁਭ ਭਾਂਤੀ।
ਬਿਕਤਹਿ ਮਾਸ ਦਿਵਸ ਕੇ ਰਾਤੀ।
ਅਗ੍ਰ ਬਿਰਹੁ ਧੀਰਜ ਉਰ ਧਰਨੀ।
ਹਾਥਨਿ ਜੋਰਿ ਪ੍ਰਸ਼ੰਸਾ ਕਰਨੀ।
ਬਰ ਜਾਚਹੁ ਜਬ ਮਾਤਾ ਕਹੈ।
ਕਰੋ ਮਨੋਰਥ ਜੋ ਅਬ ਅਹੈ।
ਅਰਪਨ ਕਰਹੁ ਭੇਟ ਜੋ ਤਬੈ।
ਤਯਾਰੀ ਕਰ ਰਾਖਹੁ ਅਬਿ ਸਬੈ।'.........
ਫਾਗਨ ਪਖ ਨੌਰਾਤ੍ਰੇ ਆਏ।
ਧਰਯੋ ਬਰਤ ਕਛੁ ਪੀਯ ਨ ਖਾਏ।
ਇਕਆਸਨ ਪਰ ਦਿਵਸਬਿਤਾਵੈਂ।
ਮੰਤ੍ਰ ਸਮੇਤ ਅਹੂਤੀ ਪਾਵੈਂ।

'ਜੈ ਦੇਵੀ! ਜੈ ਚੰਡ ਕਰਾਲੀ।
ਜੈ ਜੈ ਅੰਬੇ ਬਾਹੁ ਬਿਸਾਲੀ।
ਧਰਨੀ ਮਹਿ ਜਸ ਉਤਮ ਗਰਨੀ।
ਕਰਨੀ ਸਮ ਰਿਪੁ ਤਰੁ ਕੋ ਹਰਨੀ।
ਹਰਨੀ ਸਮ ਦ੍ਰਿਗ ਕੰਚਨ ਬਰਨੀ।
ਬਰਨੀ ਬੇਦਨਿ ਆਯਧ ਧਰਨੀ।
ਧਰਨੀ ਜਗਤ੍ਰ ਸਦਾ ਬਯ ਤਰਨੀ।
ਤਰਨੀ ਸਮ ਜਗ ਕਾਰਜ ਕਰਨੀ।
ਕਰਨ ਨੀਰਜ ਤੇ ਦੁਸ਼ਟ ਨਿਵਰਨੀ।
ਵਰਨੀ ਬਹੁ ਸੁਭਤਿ ਆਭਰਨੀ।
ਨਮੋ ਨਮੋ ਦੇਵ ਪਦ ਅਰਬਿੰਦਾ।
ਨਮੋ ਨਮੋ ਕੋ ਹੈ ਨ ਮਕਿੰਦਾ।
ਨਮੋ ਨਮੋ ਮਧੁ ਕੈਟਭ ਮਾਰਿਨ।
ਨਮੋ ਨਮੋ ਪਿੰਗਾਛਿ ਪ੍ਰਹਾਰਨਿ।
ਨਮੋ ਨਮੋ ਹੇ ਰਾਮ ਸਰੂਪਾ।
ਨਮੋ ਨਮੋ ਸ੍ਰੀ ਕ੍ਰਿਸ਼ਨ ਅਨੂਪਾ।
ਨਮੋ ਨਮੋ ਜਨ ਕੋ ਬਰ ਦਾਨੀ।
ਨਮੋ ਨਮੋ ਦੁਰਗੇਯ ਭਵਾਨੀ।
ਜੈ ਲੋਚਨ ਲੋਹਿਤ ਕਾਲੀ।
ਜੈ ਦਿਗੰਬਰਾ, ਆਨਨ ਜ੍ਵਾਲੀ।
ਜੈ ਜੈ ਅਸ਼ਟ ਭੁਜਾ ਬਲ ਵਾਲੀ।
ਜੈ ਜੈ ਭੀਮਾ ਮੰਡਨਿ ਮਾਲੀ॥
ਜੈ ਜੈ ਭਦ੍ਰਾ ਲਘੁ ਸਸਿ ਭਾਲੀ।
ਭਵਾ, ਭੈਰਹਾ ਭੂਰਿ ਕ੍ਰਿਪਾਲੀ।
ਛੂਟੈ ਸਿਰ ਪਰ ਬਾਲ ਬਿਸਾਲੀ।
ਜੈ ਜੈ ਰਣ ਮਹਿ ਰੂਪ ਕਰਾਲੀ।'
ਕਹਿੰ ਲਗ ਕਹੌਂ ਨਾਮ ਜਗਮਾਤਾ।
ਸਿਮਰਤਿ ਗੁਰ ਏਕੋ ਰੰਗ ਰਾਤਾ।...........

...ਭੀਮ ਭੇਖ ਤੇ ਭੈ ਹਰਾ ਗਿਰ ਕੇ ਸਿਰ ਪਰ ਆਇ।
ਖਰੀ ਭਈ 'ਬਰੰ ਬਰੂਹ' ਬਚ ਉਚੇ ਕਹਯੋ ਸੁਨਾਇ।

ਚੌਪਈ: 'ਹੇ ਜਗਦੰਬਾ' ਕਹਿ ਗੁਰ ਖਰੇ।
ਸਕਲ ਰੂਪ ਕੋ ਦੇਖਨਿ ਕਰੇ।
ਏਕ ਬਾਰ ਨਖਸ਼ਿਖ ਤੇ ਹੇਰਿ।
ਨਮੋ ਕਰਤ ਚਖ ਮੀਚੇ ਫੇਰ।
ਹਾਥ ਜੋਰ ਸਨਮੁਖ ਹੀ ਰਹੇ।
ਰਿਦੇ ਮਨੋਰਥ ਦੇਵੀ ਲਹੇ।
ਪਲਟਯੋ ਚਤੁਰ ਭੁਜੀ ਪੁਨ ਰੂਪ।
ਕੰਚਨ ਬਰਨੀ ਭਈ ਅਨੂਪ।
ਚੜ੍ਹੀ ਸਿੰਘ ਪਰ ਆਯੁਧ ਧਰੇ।
ਚਾਰੁ ਚੰਦ੍ਰ ਭਾਲਾ ਛਬਿ ਭਰੇ।
ਮਾਂਗ ਪੁਤ੍ਰ! ਦੇਵੋਂ ਅਬਤੋਹੀ।
ਸੇਵਾ ਕਰਤ ਰਿਝਾਯੋ ਮੋਹੀ।
ਪ੍ਰਥਮ ਪ੍ਰਤਗਯਾ ਸਿਮਟੌਂ ਸੋਇ।
ਚਹਹੁ ਸੁ ਕਹੌ ਸੰਪੂਰਨ ਹੋਇ।
ਮ੍ਰਿਦੁ ਬਚ ਮੋਦ ਭਰੇ ਸੁਨ ਫੇਰਾ।
ਖੋਲਿ ਬਿਲੋਚਨ ਦਰਸਨ ਹੇਰਾ।

ਦਹੋ ਬਰਮਾਤਾ ਪੰਥ* ਉਪਾਵਉਂ।
ਤੁਰਕ ਰਾਜ ਤੇ ਤੇਜ ਖਪਾਵਉਂ।
ਹਿੰਦੂ ਧਰਮ ਨਿਤ ਹੋਇ ਬਿਨਾਸ਼ਿ।
ਜਿਹ ਬਾਚਇ ਪੁਨ ਕਰੌਂ ਪ੍ਰਕਾਸ਼ਿ।
ਤੁਮ ਕਰ ਆਸ ਤੇ ਆਯੁਧ ਪਾਵਉਂ।
ਜਿਹ ਪਖਾਰ ਨਿਜ ਪੰਥ ਪਿਲਾਵਉਂ।
ਜਿਸਤੇ ਧਰਹਿ ਤੇਜ ਕਰਾਲਾ।
ਜੀਤਹਿ ਸ਼ਤ੍ਰਨਿ ਬਲੀ ਬਿਸਾਲਾ।
ਸਦਾ ਸਹਾਇ ਪੰਥ ਕੀ ਕੀਜੈ।
ਦਿਨ ਪ੍ਰਤੀ ਵਧੈ ਇਹੀ ਬਰ ਦੀਜੈ।
ਤੋਹਿ ਚਰਿਤ੍ਰ ਵਸਹਿੰ ਮਨ ਮੇਰੇ।
ਸਿਮਰੌ ਜਿਨ ਕੌ ਸੰਝ ਸਵੇਰੇ।
ਰਚਨ ਪੰਥ ਅਰ ਤੁਰਕਨ ਖੋਇ।
ਕਰਹੁ ਕ੍ਰਿਪਾ ਬਰ ਦੀਜੈ ਸੋਇ।
ਇਮ ਸੁਨਿ ਹਸੀ ਬਾਕ ਸੁਭ ਕੀਨੋ।
ਪੰਥ ਸਰੇਸ ਪੁਤ੍ਰ ! ਮੈ ਦੀਨੋ।
ਇਸ ਮਹਿ ਭੇਦ ਇਤਿਕ ਰਹਿ ਗਇਓ।
ਪ੍ਰਥਮ ਦਰਸ ਦ੍ਰਿਗ ਮੀਚਤ ਭਇਓ।
ਯਾਂਤੇ ਤੁਮ ਤਟ ਤਿਆਗਨ ਪਾਛੇ।
ਚਾਲੀ ਬਰਸ ਬਿਤੈ ਜਬ ਆਛੇ।
ਵਧਹਿ ਪੰਥ ਜਗ ਬਿਖੈ ਬਿਸਾਲਾ।
ਤੇਜ ਤੁਰਕ ਤਬ ਹਤਹਿ ਕਰਾਲਾ।
ਪੂਰਨ ਹੋਇ ਅਭਿਲਾਖ ਤੁਮਾਰੀ।
ਸਾਚ ਹੋਇ ਸਭ ਜਥਾ ਉਚਾਰੀ।
ਨਿਜ ਕਰ ਤੇ ਸਤਿਗੁਰ ਕੋ ਦਈ।
ਜਾਂ ਤੇ ਕਰਦ ਨਾਮ ਬਿਦ ਤਈ।
ਇਹ ਲੈ ਕਰਿ ਜਲ ਜੁਤਿ ਮਿਸ਼ਟਾਨ।
ਫੇਰਨ ਕਰਹੁ ਅਪਨੇ ਪਾਨ।
ਸੂਰ ਹੋਹਿ ਗਾ ਸਿਦਕ ਤੁਮਾਰਾ।
ਹੇਰਿ ਸ਼ਤ੍ਰ ਭਾਜਹਿ ਡਰ ਧਾਰਾ।
ਅਬ ਦੀਜੈ ਕੁਛ ਭੇਟ ਹਮਾਰੀ।
ਹੇ ਸੁਤ ! ਜਿਸਤੇ ਹੋਇ ਸੁਖ ਭਾਰੀ।
ਸੁਨਿ ਗੁਰ ਕਰਦ ਕਰੀ ਕਰ ਧਾਰਨ।
ਹਤ ਨਿਜ ਤਦ ਕਿਯ ਰਕਤ ਨਿਕਾਰਨ।
ਸੋ ਲੇਕਰ ਜਗ ਮਾਤ ਪ੍ਰਸੰਨ।
ਪੁਨ ਗੁਰ ਦੇਨਿ ਭੇਟ ਕਰਿ ਅੰਨ।
ਸ਼ਸਤਰ ਸੋਂ ਹਤਿ ਹੁਇ ਬਿਚਰਾਦੇ।
ਚਾਰਹੁ ਦੀਨੇ ਸਾਹਿਬ ਜ਼ਾਦੇ।
ਲਾਖਹੁੰ ਸਿੰਘ ਧਰੈਂ ਉਰ ਕਰੁਧ।
ਹੁਇ ਤੁਮ ਭੇਟ ਮ੍ਰਿਤਕ ਬਿਚ ਜੁੱਧ।
ਇਮ ਬਰ ਦੇਤਿ ਲੇਤਿ ਨਿਜ ਭੇਟ।
ਤਤ ਛਿਨ ਅਪਨ ਪ੍ਰਕਾਸ਼ ਸਮੇਟ।
ਅੰਤਰ ਧਿਆਨ ਭਈ ਜਗ ਮਾਈ।
ਤਬ ਲੰਕੁੜੀਏ (ਹਨੂਮਾਨ) ਗਿਰਾ ਅਲਾਇ
'ਮਨ ਬਾਨਾ ਕਛਨੀ ਇਹ ਲੀਜੈ।
ਅਪਨੇ ਸਰਬ ਪੰਥ ਮੈਂ ਦੀਜੈ।
ਜੰਗ ਸਮੈ ਕੋਏ ਹੈ ਇਹ ਬਾਨਾ।
ਯਾਂ ਤੇ ਹੋਇ ਹੈ ਤੇਜ ਮਹਾਨਾ।
ਪੰਥ ਤੁਮਾਰੇ ਬਲ ਬਿਰਧਾਊਂ।
ਜੁਧ ਸਹਾਇ ਹੇਤੁ ਮੈਂ ਆਊਂ।'
ਇਮ ਕਹਿ ਲੋਪ ਭਯੋ ਤਤਕਾਲਾ।
ਕਰਦ ਹਾਥ ਧਰ ਥਿਰੇ ਕ੍ਰਿਪਾਲਾ।
ਬਰ ਲੈ ਕਰ ਬਹੁ ਪਰ ਲਾਲੀ।
ਜਾਗਤ ਜੋਤਿ ਤੇਜ ਬਹੁ ਵਾਲੀ।............'

—ਸੂਰਜ ਪ੍ਰਕਾਸ਼ ਰਿਤੂ ੩, ਅੰਸੂ ੧੧

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਲਿਖਿਆ ਹੋਇਆ ਜਿੰਨਾ ਵੀ ਸਾਹਿਤ ਅਜ ਉਪਲਭਦ ਹੈ ਉਸ ਵਿਚ ਦੇਵੀ ਦੀ ਭੂਮਿਕਾ ਸਰਵੋਤ ਮੁਖੀ ਹੈ। ਉਸਤੋਂ ਬਾਅਦ ਅਵਤਾਰਾਂ ਦੇ ਜੀਵਨ ਚਰਿਤਰ ਹਨ ਤੇ ਫਿਰ ਤ੍ਰਿਯਾ ਚਰਿਤ੍ਰ।

ਗੁਰੂ ਜੀ ਦਾ ਆਪਣਾ ਜੀਵਨ ਚਰਿਤ੍ਰ ਬਚਿਤ੍ਰ ਨਾਟਕ ਵੀ ਦੇਵੀ ਚਰਿਤ੍ਰ ਤੋਂ ਸਖਣਾਂ ਨਹੀਂ ਸਗੋਂ ਭਰਪੂਰ ਹੈ। ਅਕਾਲੀ ਇਤਿਹਾਸਕਾਰ;

*"ਮਿਲਾਨ ਕਰੋ ਉਗ੍ਰਦੰਤੀ" ਨਾਲ– (ਲੇਖਕ)

ਨੇ ਗੁਰੂ ਗੋਬਿੰਦ ਸਿੰਘ ਜੀ ਬਾਰੇ ਜਿਹੜੀਆਂ ਸਥਾਪਨਾਵਾਂ ਕਰਨ ਦੀ ਕੋਸ਼ਿਸ਼ ਕੀਤੀ ਹੈ ਉਹ ਨਾ ਤੇ ਦਸਮ ਗ੍ਰੰਥ ਨਾਲ ਮਿਲਦੀਆਂ ਹਨ, ਨਾ ਸਿਖ ਇਤਿਹਾਸ ਦੇ ਪੁਰਾਤਨ ਗ੍ਰੰਥਾਂ ਨਾਲ ਤੇ ਨਾ ਹੀ ਗੁਰੂ ਜੀ ਦੀਆਂ ਜੀਵਨ ਘਟਨਾਵਾਂ ਨਾਲ।

ਇਨ੍ਹਾਂ ਇਤਿਹਾਸਕਾਰਾਂ ਦੀਆਂ ਲਿਖਤਾਂ ਅਨੁਸਾਰ ਜੋ ਗੁਰੂ ਗੋਬਿੰਦ ਸਿੰਘ ਜੀ ਦਾ ਸਰੂਪ ਚਿਤਰਨਾ ਹੋਵੇ ਤਾਂ ਉਹ ਦਸਮ ਗ੍ਰੰਥ, ਪੁਰਾਤਨ ਸਿਖ ਇਤਿਹਾਸਕ ਗ੍ਰੰਥਾਂ ਤੋਂ ਅਲਗ ਹੀ ਕੋਈ ਸਰੂਪ ਬਣਦਾ ਹੈ, ਅਸਲ ਗੁਰੂ ਗੋਬਿੰਦ ਸਿੰਘ ਜੀ ਦਾ ਨਹੀਂ।

—:o:— —:o:—

# ਰਬਾਈਆਂ

ਅਜ ਆਇਓਂ ਪਰ ਮੈਂ ਕੀ ਅਖਾਂ, ਕਹਿਣਾ ਕੁਝ ਨਾ ਆਵੇ।
ਨਾ ਅਸੀਂ ਤੇਰੀ ਰਹਿਤ ਹੀ ਮੰਨੀਏ ਨਾ ਕੋਈ ਤੈਨੂੰ ਗਾਵੇ।
ਤੇਰੀ ਇਸ ਆਮਦ ਨੂੰ ਮੈਂ ਜੀਉ ਆਇਆਂ ਹੀ ਆਖਾਂ:
ਯਾਦ ਤੇਰੀ–ਤੇਰੀ ਹੀ ਕਿਰਪਾ ਸਾਡੇ ਦਿਲਾਂ ਵਸਾਵੇ।

ਸ੍ਰੀ ਲਖਬੀਰ ਸਿੰਘ ਜੀ ਮੁਗਲ ਚੱਕ

ਤੇਰੇ ਉਚ ਕਿਰਦਾਰ ਨੇ ਜਿਹੜੇ ਅਸੀਂ ਉਹ ਸਭੇ ਭੁਲੇ।
ਬੁਰੇ ਕਰਮ ਅਸਾਡੇ ਜੀਵਨ ਵਿਚ ਨੇ ਸਭੇ ਘੁਲੇ।
ਗੰਢੀਏ ਕਈ ਅਣ ਹੋਣੀਆਂ ਗਲਾਂ ਤੇਰੇ ਜੀਵਨ ਨਾਲੇ:
ਹੈ ਸਪਸ਼ਟ ਕਿ ਸਾਡੀ ਖਾਤਰ ਦਰ ਤੇਰੇ ਨਾ ਖੁਲ੍ਹੇ।

ਸ੍ਰ: ਨਰਿੰਦਰ ਸਿੰਘ ਜੀ ਪਿੰਡ ਦੁਗਾਵਾਂ

ਹਾਰ ਹੁਟ ਇਹ ਨੈਣ ਪ੍ਰੀਤਮ ਦਰ ਤੇਰੇ ਤੇ ਆਏ।
ਹੰਝੂਆਂ ਦੀ ਇਹ ਬੋਲੀ ਬੋਲਣ ਜਾਪਣ ਬਹੁਤ ਦੁਖਾਏ।
ਰੜਕ ਜ਼ਮਾਨੇ ਦੀ ਨਾ ਹਟੇ ਮਲ ਮਲ ਧਾਵੇ ਹੋਏ:
ਪਾਓ ਗੁਰਮਤ ਇਨ੍ਹਾਂ ਦੀ ਝੋਲੀ ਤੂੰ ਹੀ ਤੂੰ ਦਿਸਆਏ।

—ਗ. ਸ. ਨਾਮਧਾਰੀ



# ਸਾਨੂੰ ਖਿਮਾ ਕਰਨਾ

'ਸਤਿਜੁਗ' ਦਾ ਇਹ ਦਸਮੇਸ਼ ਅੰਕ ਪਾਠਕਾਂ ਤਕ ਪਹੁੰਚਾਉਂਦਿਆਂ ਅਸੀਂ ਪ੍ਰਸੰਨਤਾ ਮਹਿਸੂਸ ਕਰ ਰਹੇ ਹਾਂ। ਇਸ ਵਿਚ ਆਏ ਲੇਖਾਂ ਉਪਰ ਥੋੜਾ ਥੋੜਾ ਆਪਣੇ ਵਲੋਂ ਲਿਖਕੇ ਲੇਖਕਾਂ ਬਾਰੇ ਪੂਰੀ ਤਾਂ ਨਹੀਂ—ਕੁਝ ਵਾਕਫੀਅਤ ਦਿਤੀ ਹੈ। ਸ੍ਰ: ਭਗਤ ਸਿੰਘ ਜੀ ਸੈਸ਼ਨ ਜੱਜ (ਰਿਟਾਇਰਡ) ਦਾ ਲੇਖ ਸਾਨੂੰ 'ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ' ਦੀ ਪ੍ਰਕਾਸ਼ਨ ਕਮੇਟੀ ਵਲੋਂ ਪਹੁੰਚਿਆ ਹੈ ਜੋ ਇਸ ਵਿਚ ਧੰਨਵਾਦ ਸਹਿਤ ਛਾਪਿਆ ਗਿਆ ਹੈ। ਹੁਣ ਮੈਂ ਉਹਨਾਂ ਸਤਿਕਾਰ ਯੋਗ ਲੇਖਕਾਂ ਕੋਲੋਂ ਖਿਮਾਂ ਮੰਗਦਾ ਹਾਂ ਜਿੰਨ੍ਹਾਂ ਦੀਆਂ ਰਚਨਾਵਾਂ ਸਾਡੇ ਕੋਲ ਪਹੁੰਚੀਆਂ ਵੀ ਹਨ—ਕਈਆਂ ਕੋਲੋਂ ਆਖਕੇ ਮੰਗਵਾਈਆਂ ਸਨ, ਪਰ ਅੰਕ ਹੋਰ ਲੇਟ ਨਾ ਹੋਣ ਦੇਣ ਕਾਰਨ ਉਹਨਾਂ ਰਚਨਾਵਾਂ ਨੂੰ ਇਸ ਅੰਕ ਵਿਚ ਥਾਂ ਨਹੀਂ ਦੇ ਸਕੇ। ਉਹ ਹਨ: ਸੂਬਾ ਮੀਹਾਂ ਸਿੰਘ ਜੀ ਸ੍ਰੀ ਜੀਵਨ ਨਗਰ, ਸ੍ਰੀ ਸੁਖ-ਦਰਸ਼ਨ ਸਿੰਘ ਜੀ ਬੰਬਈ, ਗਿਆਨੀ ਗੁਰਬਖਸ਼ ਸਿੰਘ ਜੀ ਰਾਹੀ, ਪ੍ਰੋ ਹਾਕਮ ਸਿੰਘ ਜੀ 'ਰੂਪ' ਪ੍ਰੋਫੈਸਰ ਕ੍ਰਿਪਾਲ ਸਿੰਘ 'ਕਸ਼ੇਲ' ਕਸੇਲ ਜੀ ਦਾ ਲੜਕਾ ਤੇਜਬੀਰ ਸਿੰਘ ਸੰਤ 'ਬਿਸ਼ਨ ਸਿੰਘ ਜੀ ਹਿਮਟੋਰੀਅਨ ਅਤੇ ਹੋਰ ਕਈ ਮੇਰੇ ਨਿਜੀ ਦੋਸਤ ਕਵੀ ਆਦਿ।

ਇਸਦੇ ਨਾਲ ਹੀ ਉਹਨਾਂ ਲਈ ਇਹ ਸੂਚਨਾ ਦਿੰਦਿਆਂ ਵੀ ਖੁਸ਼ੀ ਅਨੁਭਵ ਕਰਦਾ ਹਾਂ ਕਿ ਛੇਮਾਹੀਤਕ ਇਕ ਹੋਰ 'ਦਮਮੇਸ਼ ਅੰਕ' ਪਾਠਕਾਂ ਦੇ ਹਥਾਂ ਵਿਚ ਹੋਵੇਗਾ—ਜਿਸ ਵਿਚ ਉਪਰਲੇ ਮਾਨਨੀਯ ਲੇਖਕਾਂ ਨੂੰ ਯੋਗ ਥਾਂ ਦੇਣ ਦਾ ਜਤਨ ਕੀਤਾ ਜਾਵੇਗਾ।

## ਧੰਨਵਾਦ

ਖਿਮਾ ਤੋਂ ਬਾਦ ਹੁਣ ਮੈਂ ਸਰਬ ਗੁਣ ਸਪੰਨ ਸ੍ਰੀ ਸਤਿਗੁਰੂ ਜੀ ਦੀ ਕ੍ਰਿਤਗਯਤਾ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਜਿੰਨ੍ਹਾਂ ਦੀ ਕ੍ਰਿਪਾ ਨਾਲ ਇਹ ਅੰਕ ਹੋਂਦ ਵਿਚ ਆਇਆ ਹੈ ਅਤੇ ਇਕ ਹੋਰ ਵੀ ਪ੍ਰਕਾਸ਼ਤ ਕਰਨ ਦੀ ਆਗਿਆ ਮਿਲ ਗਈ ਹੈ। ਸ੍ਰੀ ਜੀ ਦੇ ਧੰਨਵਾਦ ਲਈ ਤਾਂ ਸ਼ਬਦ ਮਿਲ ਹੀ ਨਹੀਂ ਸਕਦੇ—ਆਪ ਜੀ ਦੀ ਮਹਾਨ ਕਿਰਪਾ ਤਾਂ ਕੇਵਲ ਅਨੁਭਵ ਹੀ ਕੀਤੀ ਜਾ ਸਕਦੀ ਹੈ। ਸ੍ਰੀ ਮਹਾਰਾਜ ਬੀਰ ਸਿੰਘ ਜੀ ਵੀ ਜੇ ਇਸ ਅੰਕ ਲਈ ਏਡੇ ਵਡੇ ਜਤਨਸ਼ੀਲ ਨਾ ਹੁੰਦੇ ਤਾਂ ਇਹ ਅੰਕ ਪਾਠਕਾਂ ਤਕ ਨਾ ਪਹੁੰਚ ਸਕਦਾ। ਆਪ ਜੀ ਦੇ ਜਤਨਾਂ ਨੂੰ ਮੈਂ ਹੀ ਕੇਵਲ ਜਾਣਦਾ ਹਾਂ ਜੇ ਵਰਨਣ ਕਰਨ ਲਗ ਪਵਾਂ ਤਾਂ ਕੇਵਲ ਇਹੋ ਕੁਝ ਹੀ ਲਿਖ ਸਕਾਂਗਾ। ਆਪ ਜੀ ਦੀ ਇਸ ਕਿਰਪਾ ਲਈ ਤਾਂ ਰੋਮ ਰੋਮ ਧੰਨਵਾਦੀ ਹੈ।

ਪ੍ਰੈਸ ਸਟਾਫ ਦੀ ਮੇਹਨਤ ਵੀ ਅਖੋਂ ਪਰੋਖੇ ਨਹੀਂ ਕੀਤੀ ਜਾ ਸਕਦੀ।ਸ੍ਰੀ ਸੇਠ 'ਚੰਦ੍ਰਹਾਂਸ' ਜੀ ਨੇ ਤੇ ਸੰਤ ਕਰਮ ਸਿੰਘ ਜੀ 'ਜੋਗੀ' ਨੇ ਤਾਂ ਛਪਾਈ ਦੇ ਨਾਲ ਨਾਲ ਹੀ ਫਰਮਿਆਂ ਦੀ ਭੰਨ ਭਨਾਈ ਦਾ ਕੰਮ ਜਮਾਂ ਨਹੀਂ ਹੋਣ ਦਿਤਾ। ਸ੍ਰੀ ਅਮਰੀਕ ਸਿੰਘ 'ਸਪੈਸ਼ਲ' ਸੰਤ ਜੋਗਾ ਸਿੰਘ ਜੀ ਸੰਤ ਨਗਰ ਅਤੇ ਸ੍ਰੀ ਅਜੀਤ ਸਿੰਘ ਬੇੜ੍ਹ ਤਾਂ ਵਧੇਰੇ ਧੰਨਵਾਦ ਦੇ ਪਾਤਰ ਹਨ ਕਿਉਂਕਿ ਆਪ ਸਭ ਆਪਣੇ ਘਰੋਗੀ ਖੇਤੀ ਬਾੜੀ ਦੇ ਕੰਮ ਛਡਕੇ ਇਸ ਸੇਵਾ ਵਿਚ ਆਣ ਜੁਟੇ। ਮੈਨੇਜਰ ਸ੍ਰੀ ਬਲਬੀਰ ਸਿੰਘ ਜੀ ਢਿਲੋਂ ਨੇ ਕੰਮ ਕਰਨ ਅਤੇ ਕਰੌਣ ਦੀਆਂ ਦੋਵੇਂ ਜ਼ਿੰਮੇਵਾਰੀਆਂ ਨੂੰ ਬੜੀ ਸੁਚਜਤਾ ਨਾਲ ਨਿਭਾਹਿਆ ਹੈ। ਆਪਦਾ ਸ਼ਿਸ਼ ਮਸ਼ੀਨਮੈਨ ਸ੍ਰੀ ਲਖਬੀਰ ਸਿੰਘ ਜੀ ਤੇ ਸ੍ਰੀ ਸੁਰਜੀਤ ਸਿੰਘ ਜੀ 'ਮੱਤੂ' ਨੇ ਆਪਣੇ ਹਾਸੇ ਨਾਲ ਸਭ ਦਾ ਦਿਲ ਲਗਾਈ ਰਖਿਆ, ਫੋਰਮੈਨ ਸ੍ਰੀ ਹਜ਼ਾਰਾ ਸਿੰਘ ਜੀ 'ਪ੍ਰੈਸ' ਨੇ ਵੀ ਦਿਨ ਰਾਤ ਇਕ ਕੀਤੀ ਰਖੀ। ਇਸਦੇ ਸਾਥੀ ਸ੍ਰੀ ਪਰਮਜੀਤ ਸਿੰਘ ਜੀ ਢਿਲੋਂ ਅਤੇ ਸ੍ਰ: ਨਰਿੰਦਰ ਸਿੰਘ ਜੀ ਜੇ ਇਸ ਵਾਰ ਪ੍ਰੈਸ ਸਟਾਫ ਵਿਚ ਸ਼ਾਮਲ ਨਾ ਹੁੰਦੇ ਤਾਂ ਥਕਾਵਟ ਵਧੇਰੇ ਮਹਿਸੂਸ ਹੋਣੀ ਸੀ ਤੇ ਰਣਜੀਤ ਸਿੰਘ ਆਦਿ ਸਭ ਨੇ ਨਾਲੇ ਕੰਮ ਕੀਤਾ ਹੈ ਅਤੇ ਨਾਲੇ ਆਪਣੇ ਹਾਸੇ ਮਖੌਲਾਂ ਨਾਲ ਕੰਮ ਨੂੰ ਟਿੱਚ ਸਮਝਿਆ ਹੈ। ਮੈਂ ਸਭ ਦਾ ਬਹੁਤ ਬਹੁਤ ਸ਼ੁਕਰ ਗੁਜ਼ਾਰ ਹਾਂ।

ਅੰਤ ਵਿਚ ਪਾਠਕਾਂ ਤੋਂ ਖਿਮਾ ਮੰਗਦਾ ਹੋਇਆ ਅਰਜ਼ ਕਰਦਾ ਹਾਂ ਕਿ ਜੇ ਕੋਈ ਖਾਸ ਤਰੁਟੀ ਰਹਿ ਗਈ ਹੋਵੇ ਜਾਂ ਕੋਈ ਵਡੀ ਗ਼ਲਤੀ ਹੋਵੇ ਤਾਂ ਆਪ ਹੀ ਸੁਧਾਰ ਲੈਣ।

ਸ੍ਰੀ ਵਰਿਆਮ ਸਿੰਘ ਜੀ 'ਮੁਸਵਰ' ਨੂੰ ਛਡ ਹੀ ਚਲਿਆ ਸਾਂ—ਆਪ ਜੋ ਤਸਵੀਰਾਂ ਰਾਹੀਂ 'ਸਤਿਜੁਗ' ਦੀ ਸੇਵਾ ਕਰ ਰਹੇ ਹਨ—ਉਹ ਅਕਥਨੀਯ ਹੈ। ਆਪ ਦਾ ਧੰਨਵਾਦ ਕਰਨਾ ਵੀ ਓਨਾ ਹੀ ਜਰੂਰੀ ਹੈ ਜਿੰਨਾ ਤਸਵੀਰਾਂ ਨਾਲ ਅੰਕ ਦਾ ਸਜਾਉਣਾ। ਇਸਦੇ ਨਾਲ ਹੀ ਸ੍ਰੀ ਦਰਸ਼ਨ ਸਿੰਘ ਜੀ ਸੰਤ ਨਗਰੀਏ ਦਾ ਵੀ ਸ਼ੁਕਰ ਗੁਜ਼ਾਰ ਹੋਣੋਂ ਨਹੀਂ ਰਿਹਾ ਜਾ ਸਕਦਾ ਜਿੰਨ੍ਹਾਂ ਨੇ ਰਾਤ ਦੇ ੧੧—੧੧ ਵਜੇ ਤਕ ਇੰਜਨ ਚਲਾਕੇ ਸਾਡੇ ਪ੍ਰੈਸ ਨੂੰ ਬਿਜਲੀ ਨਾਲ ਰੁਸ਼ਨਾਈ ਰਖਿਆ। ਫਿਰ ਵੀ ਸ਼ਹਿਰ ਜਹੀ ਸਹੂਲਤ ਇਥੇ ਨਾਹੋਣਕਾਰਨ ਇਹਅੰਕ ਇਕ ਹਫਤਾ ਲੇਟ ਹੋ ਹੀ ਗਿਆ ਹੈ। ਆਸ ਹੈ ਪਾਠਕ ਸਭ ਕੁਝ ਜਿਮਤਰ੍ਹਾਂ ਵੀ ਹੈ ਮੰਨਜ਼ੂਰ ਕਰਨਗੇ।

ਸੰਤ ਤਰਨ ਸਿੰਘ ਜੀ ਦਾ ਤਾਂ ਬਹੁਤ ਹੀ ਮਸ਼ਕੂਰ ਹਾਂ, ਜਿੰਨ੍ਹਾਂ ਨੇ ਆਪਣੀ ਸਿਹਤ ਦਾ ਧਿਆਨ ਨਾ ਰਖਦਿਆਂ ਹੋਇਆਂ ਵੀ ਇਥੇ ਆਣ ਕੇ ਮੇਰੀ ਮਦਦ ਕੀਤੀ।

ਵਖ ਵਖ ਬਾਗੋਂ ਲੈ ਫੁਲ ਕਲੀਆਂ ਇਹ ਇਕ ਹਾਰ ਬਣਾਇਆ।
ਦਸਮ ਪਿਤਾ ਦੀ ਆਮਦ ਦੇ ਗਲ 'ਜੀਉ ਆਇਆਂ' ਕਹਿ ਪਾਇਆ।
ਭਿੰਨ ਭਿੰਨ ਅਤੇ ਨਵੀਨ ਸੁਗੰਧਾਂ ਵੇਖੋ ਜੁਗ ਕਿੰਜ ਮਾਣੇ:
ਫਰਜ਼ ਦੇ ਧਾਗੇ ਸੂਈ ਸਚਾਈਆਂ ਸੰਗ ਇਹ ਅਸਾਂ ਸਜਇਆ।

—ਗ.ਸ.ਨਾਮਧਾਰੀ



# ਤੇਰੀ ਤਲਵਾਰ ਨੇ

—ਸ੍ਰੀ ਬਲਬੀਰ ਸਿੰਘ ਢਿਲੋਂ

ਜ਼ੁਲਮ ਅੰਧੇਰੇ ਹੂੰਝ ਕੇ, ਚੜ੍ਹਿਆ ਅਣਖੀ ਭਾਨ।
ਘੋਰ ਅੰਧੇਰੀ ਰਾਤ ਵਿਚ ਚਾਨਣ ਹੋਇਆ ਆਨ।
ਦਿਨ ਸਪਤਮੀ ਪੋਹ ਦੀ ਸੰਮਤ ਤੇਈ ਜਾਨ:
ਹਿੰਦ ਰਖਵਾਲਾ ਆ ਗਿਆ ਕਰਨ ਲਈ ਕਲਿਆਨ।

ਦੁਨੀਆਂ ਦੇ ਹੰਝੂ ਵੇਖ, ਕੇਰਿਆ ਤੂੰ ਖੂਨ ਅਖੋਂ,
ਸੁਖ ਦੇ ਕੇ ਕੀਤੇ ਆਪ, ਦੁਖਾਂ ਦੇ ਵਪਾਰ ਨੇ।
ਜਾਤ ਪਾਤ ਦੂਰ ਕਰ, ਭਰਮ ਭੇਦ ਚੂਰ ਕਰ,
ਸਾਂਝੀਵਾਲ ਸਾਰਿਆਂ ਨੂੰ, ਕੀਤਾ ਇਸ ਕਾਰ ਨੇ।
ਬਾਣੀਏ ਵੀ ਪੈਂਦੇ ਜੁਟ, ਪੀਕੇ ਅਣਖੀ ਧਾਰ ਘੁਟ,
ਚਿੜੀਆਂ ਵੀ ਲਗੀਆਂ ਆ, ਬਾਜਾਂ ਨੂੰ ਵੰਗਾਰ ਨੇ।
ਗਿਦੜਾਂ ਤੋਂ ਸ਼ੇਰ ਬਣ, ਜ਼ਰਿਓਂ ਸੁਮੇਰ ਬਣ,
ਜ਼ੁਲਮ ਦੇ ਤੂਫਾਨ ਡਕੇ, ਤੇਰੀ ਤਲਵਾਰ ਨੇ।

ਦੁਖੀਆਂ ਦੇ ਕੰਡਿਆਂ ਨੂੰ,ਆਪ ਪੈਰੀਂ ਚੋਹਬ ਲੀਤਾ,
ਲੱਥੇ ਸ਼ਾਹੀ ਚੋਲੇ ਦੇ ਵੀ, ਵੇਖ ਲੌ ਲੰਗਾਰ ਨੇ।
ਸੂਲਾਂ ਭਰੀ ਸੇਜ ਉਤੇ, ਪੱਥਰ ਸਿਰ੍ਹਾਣੇ ਰੱਖ,
ਯਾਰੜੇ ਦੇ ਸੱਥਰਾਂ ਨੂੰ, ਕਿਹਾ ਦਰਕਾਰ ਨੇ।
ਕਿਹਾ ਮੈਂ ਵਪਾਰ ਵਿਚੋਂ, ਖੱਟੇ ਨੇ ਹਜ਼ਾਰ ਹੀਰੇ,
ਹੋਇਆ ਕੀ ਜੇ ਹਿੰਦ ਉਤੋਂ, ਚਾਰ ਦਿਤੇ ਵਾਰ ਨੇ!
ਘੱਤ ਕੇ ਵਹੀਰਾਂ ਆਈ, ਚੀਰ ਚੀਰ ਵੈਰੀਆਂ ਨੂੰ,
ਜ਼ੁਲਮ ਦੇ ਜੰਜੀਰ ਤੋੜੇ, ਤੇਰੀ ਤਲਵਾਰ ਨੇ।

ਉਠਕੇ ਦੀਵਾਨ ਵਿਚ, ਤੇਗ ਧੂ ਮਿਆਨ ਵਿਚੋਂ,
ਨਿਤਰੇ ਜਵਾਨ ਕੋਈ, ਕਿਹਾ ਸ੍ਰਕਾਰ ਨੇ।
ਜੀਵਨ ਜਹਾਨ ਵਿਚ, ਰਖਣਾ ਨਸ਼ਾਨ ਜਿਨੇ,
ਮੰਗੇ ਕਿਰਪਾਨ ਮੇਰੀ, ਸੀਸ ਕਰੇ ਵਾਰ ਨੇ।
ਮਾਰ ਕੇ ਜਵਾਏ ਪੰਜ, ਸੂਰਮੇਂ ਸਜਾਇ ਦਿਤੇ,
ਗੁਝੀ ਨਾ ਰਖਾਈ ਗੱਲ, ਵੇਖਿਆ ਹਜ਼ਾਰ ਨੇ।
ਦਿਨ ਜੋ ਵਸਾਖੀ ਵਾਲੇ, ਹਿੰਦ ਸੰਧੀ ਰਾਖੀ ਲਈ;
ਸਿਖੀ ਨੂੰ ਜਨਮ ਦਿਤਾ, ਤੇਰੀ ਤਲਵਾਰ ਨੇ।